


ੴਵਾਹਿਗੁਰੂਜੀ ਕੀ ਫਤਹ ।



ਅਥ

# ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ

[ ਵਰਨਨ ]





ਸ੍ਰੀ ਤਖਤ

ਅਬਿਚਲ ਨਗਰ ਸਚਖੰਡ ਹਜ਼ੂਰ ਸਾਹਿਬ

ਨਾਂਦੇੜ

[ਮਹਾਰਾਸ਼ਟਰਾ]

ੴ ਸਤਿਗੁਰ ਪ੍ਰਸਾਦਿ

## ਬੇਨਤੀ

ਸ੍ਰਬਤ ਗੁਰੂ ਸਾਧ ਸੰਗਤ ਪ੍ਰੇਮੀ ਗਰਮੁਖ ਮਾਈ ਭਾਈ ਗੁਰੂ ਖਾਲਸਾ ਜੀ ਇਹ ਟਰੈਕਟ "ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੰਧ ਗ੍ਰਿੰਥ" ਪਹਿਲੀ ਵਾਰ ਪ੍ਰਕਾਸ ਕੀਤਾ ਜਾ ਰਿਹਾ ਹੈ। ਇਸ ਵਿਚ ਛਾਪਨ ਵਿਚ ਲਿਖਨ ਵਿਚ ਕੋਈ ਅਖਰ ਵਧ ਘਟ, ਲਗ ਕੰਨਾ ਆਦਿਕ ਰਹਿ ਗਯਾ ਹੋਵੇ ਤਾਂ ਕਿਰਪਾਕਰਕੇ ਸੋਧ ਲੈਣ ਦੀ ਖੇਚਲ ਕਰਨੀ ਤੇ ਹੋਰ ਅਪਣੇ ਵਿਚਾਰ ਇਸ ਸਬੰਧ ਹੋਵੇ ਤਾਂ ਹੇਠ ਪਤੇ ਤੇ ਭੇਜਨ ਦੀ ਕਿਰਪਾਲਤਾ ਕਰਨੀ ਤਾਕੇ ਅਗੋਂ ਲਈ ਸੋਧ ਕੇ ਛਾਪਾ ਜਾ ਸਕੇ ਸੇਵਕ ਅਤੀ ਧਨਵਾਦੀ ਹੋਵਾਂਗੇ ਕਲਗੀਧਰ ਪਿਤਾ ਜੀਦੀਆਂ ਅਪਾਰ ਖੁਸ਼ੀਆਂ ਪ੍ਰਾਪਤ ਹੋਨਗੀਆਂ।

## ਸਤਿਸ੍ਰੀਅਕਾਲ

*

ਫੋਨ: ੩੨੫੨, ਅਬਿਚਲ ਭਵਨ,
ਗੁਰਦਵਾਰਾ ਰੋਡ, ਨਾਂਦੇੜ,
ਮਿਤੀ ੧-੧-੭੬

ਗੁਰੂ ਪੰਥ ਸੇਵਕ
[illegible] ਸਿੰਘ ਪ੍ਰਃ

# ਤਤਕਰਾ

| ਅਨੁਕ੍ਰਮ | ਪ੍ਰਸੰਗ | ਪੰਨਾ |
|---|---|---|

ੴ ਸਤਿਗੁਰਪ੍ਰਸਾਦਿ ॥

# ਸ੍ਰੀ ਗੁਰੂ ਦਸੋਂ ਪਾਤਸ਼ਾਹੀਆ ਕਾ ਮੰਗਲ

## ਛਪੈ ਛੰਦ

ਸ੍ਰੀ ਗੁਰੂ ਨਾਨਕ ਦੇਵ ਗੁਰ ਅੰਗਦ ਧਰ ਧਜਾਨਾ ॥
ਅਮਰਦਾਸ ਗੁਰੂ ਰਾਮਦਾਸ ਕਰ ਹੈ ਕਲਯਾਨਾ ॥
ਅਰਜਨ ਸ੍ਰੀ ਗੁਰੂ ਗ੍ਰੰਥ ਗਿਰਾ ਬੋਹਿਥ ਨਿਰਮਾਤਾ ॥
ਹਰਿ ਗੋਬਿੰਦ ਸੁ ਸ੍ਰੀ ਗੁਰੂ ਦੁਸਟਨ ਦਲ ਹਾਤਾ ॥
ਹਰੀ ਰਾਇਹਰਿ ਕ੍ਰਿਸਨ ਗੁਰ ਤੇਗ ਬਹਾਦਰ ਨਮੋ ਕਰ॥
ਸ੍ਰੀ ਗੁਰੂ ਗੋਬਿੰਦ ਸਿੰਘ ਜੂ ਬੰਦੋ ਧਰ ਪਰ ਸੀਸ ਧਰ॥

## ਸੋਰਠਾ

ਬੰਦਨ ਦੋ ਕਰ ਜੋਰ ਸ੍ਰੀ ਗੁਰੂ ਗ੍ਰੰਥ ਸੁ ਪੰਥ ਵਰ ॥
ਬੁਧ ਗਿਯਾਨ ਉਰ ਮੋਰ ਦਾਇਕ ਲੋਕ ਪ੍ਰਲੋਕ ਸਦ ॥

## ਨਮ੍ਰਤਾ

ਨਹਿ ਵਿਦਯਾ ਕਵਿਤਾ ਹਮੇ ਨਹਿ ਰਸ ਭਾਵ ਸੁ ਗਯਾਨ ॥
ਖਿਮਾ ਕਰੇ ਪਿਖਕੇ ਗੁਨੀ ਸੀ ਸੁਲਘੁ ਉਰ ਮੇ ਜਾਨ ॥
ਨਿਜ ਗੁਰੁ ਦਾਤਾ ਨਾਮ ਕੀ ਮ੍ਰਿਜਾਦਾ ਪ੍ਰਬੋਧ ਕਥਾ ਸੁਭ ਜੋਨ ॥
ਵਰਣਨ ਕਰੂੰ ਸੁ ਪ੍ਰੇਮ ਕਰ ਮੰਗਲ ਮੋਦ ਸੁ ਭੌਨ ॥

## ਦੋਹਰਾ

ਪੂਰਣ ਪਰਮ ਅਦ੍ਵਿਤੀ ਵਰ ਬ੍ਰਹਮ ਸਚਿਦਾ ਨੰਦ ॥
ਮਮ ਅਭਿੰਨ ਅਮੰਦ ਵਿਭੂ ਸ੍ਵਯੰ ਪ੍ਰਕਾਸ਼ ਅਮੰਦ ॥

# ਅਥ ਸੁਰਸ੍ਵਤੀ ਮੰਗਲ

ਸਰਬ ਸੁਖਦ ਸ੍ਰਾਂਤ ਬੁਧਿਦਾ ਵਾਗੇਸ੍ਵਰੀ ਅਨੂਪ ॥
ਅਰ ਚਿਤ ਅਮਰ ਅਖੰਡ ਜਿਹ ਸੁੰਦਰ ਮੰਗਲ ਰੂਪ ॥

## ਤੋਟਕ ਛੰਦ

ਵਰ ਹੰਸ ਸੁ ਹੀਰਨ ਹਾਰਨ, ਸੀ ਸਭ ਚੰਦਨ ਚੋਰਨ ਚਾਰਨ ॥
ਭਵ ਧੌਲ ਕਪੋਤ ਕਪੂਰ ਖਚੀ, ਜਿਹ ਕੀਰਤਿ ਸਮਾਨ ਰਚੀ ॥
ਮੁਖ ਮੰਡਲ ਸੋਭ ਰਵੀ ਅਮਲਾ, ਜਿਹ ਬਾਹਿਨ ਹੰਸ ਕਰੇ ਕਮਲਾ ॥
ਸੁਭ ਸਾਰਦ ਸਾਰਦ ਦਾਇ ਛਟਾ, ਜੋ ਉਪਾਜਿਕ ਕਾਟ ਅਬੋਧਘਟਾ॥
ਸੁਖਦੰ ਨਿਰਦੋਖ ਮਯੰਕ ਮਮੰ, ਵਰ ਮਾਂਤ ਸਰੂਪ ਨਿਵਾਰ ਤਮੰ ॥

ਚਿਤ ਚਿੰਤਨ ਤੈ ਸੁਭ ਬੋਧ ਹੁਤੋ ਉਰ ਧਾਰਨ ਤੈ ਤਬ ਮੋਹਿ ਕੁਤੋ।।
ਕਰ ਦੰਡ ਸੁ ਬੀਣ ਬਿਰਾਜਤ ਹੈ,ਉਰ ਮੋ ਤਿਨ ਹਾਰ ਸੁ ਛਾਜਤ ਹੈ ।।
ਰਤਿ ਕੇਪਤਿ ਸੋਭ ਵਿਨਾਸ਼ ਕਰੀ, ਮੁਖ ਚਾਰ ਕਹੋਂ ਉਰ ਮੋਹ ਬਰੀ ।।
ਸ਼ਰਣਾਗਤ ਹੂੰ ਕਰ ਤ੍ਰਾਣ ਅਜੇ,ਕਵਿਤਾ ਕਵਿ ਦਾ ਹਿਤ ਦਾਸ ਸਭਜੇ।।
ਮਮ ਬੁਧਿ ਅਕੁੰਠ ਨ ਹੋਇ ਕਬੀ,ਜਿਹ ਜਾਇ ਠਟੋ ਗਣ ਬ੍ਰਿੰਦ ਸਬੀ।।

ਦੋਹਰਾ

ਸਰਬ ਅਰੰਭ ਸੁ ਹਿਰਦੇ ਮੈ ਸਾਰਦ ਸੁਭ ਗੁਮਨਯ
ਹੋਇ ਰੁਕਾਵ ਨ ਕਹੀ ਮੋਹਿ ਨਮੋ ਕਰੋ ਸਿਰਨਯ ।।

ਸਮਰਥ ਗੁਰ ਸਿਰ ਹੱਥ ਧਰੀਅਉ ।।
ਗੁਰ ਕੀਨੀ ਕ੍ਰਿਪਾ ਹਰਿ ਨਾਮ ਦੀਉ।।

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ।

# ਅਬ ਮ੍ਰਿਯਾਦਾ ਪ੍ਰਬੋਧ ਬਰਣਨੰ

ਏਸ ਟ੍ਰੈਕਟ ਦੀ ਲਿਖਨ ਦੀ ਜਰੂਰਤ ਕਿਉਂ ਪਈ ।। ਇਸ ਦਾ ਕਾਰਨ ਇਹ ਸੀ ਕੇ ਕਈ ਪ੍ਰੇਮੀ ਸੰਕਾਵਾਦੀ ਇਸ ਤਖਤ ਸਾਹਿਬ ਜੀ ਦੀ ਮ੍ਰਿਜ਼ਾਦਾ ਦੇਖਕੇ ਟਿਕਾ ਟਿਪਨੀ ਕਰਦੇ ਰਹਿੰਦੇ ਸਨ ।। ਏਕ ਏਕ ਮ੍ਰਿਯਾਦਾ ਤੇ ਘੰਟਿਆ ਬਦੀ ਬਹਿਸ ਕਰਦੇ ਰਹਿੰਦੇ, ਫੇਰ ਵੀ ਉਨ੍ਹਾਂ ਦੇ ਸੰਸੇ ਪੂਰਨ ਨਿਵਰਤ ਨਹੀ ਹੁੰਦੇ

ਸੀ, ਇਸ ਤੇ ਇਹੁ ਵਿਚਾਰ ਹੋਈ ਕਿ ਏਕ ਏਕ ਨੂੰ ਸਮਝਾਨ ਦੇ ਬਜਾਏ,ਏਕ ਟ੍ਰੈਕਟ ਹਜ਼ੂਰੀ ਮ੍ਰਿਯਾਦਾ ਪ੍ਰਬੋਧ ਕਲਗੀਧ੍ਰ ਦਸਮੇਸ਼ ਪਿਤਾ ਜੀ ਦੇ ਪ੍ਰੇਰਨਾ ਦੁਵਾਰਾ ਔਰ ਕਿਰਪਾਲਤਾ ਦੁਵਾਰਾ ਲਿਖ ਦਿਤਾ ਜਾਇ, ਜਿਸ ਵਿਚ ਹਜ਼ੂਰ ਸਾਹਿਬ ਜੀ ਦੀ ਮ੍ਰਿਜਾਦਾ ਏਕ ਏਕ ਨੂੰ ਆਦਿ ਸ੍ਰੀਗੁਰੂ ਗ੍ਰਿੰਥ ਸਾਹਿਬ ਜੀ ਦੀ ਬਾਣੀ ਔਰ ਦਸਮ ਬਾਣੀ ਔਰ ਭਾਈ ਗੁਰਦਾਸ, ਔਰ ਨੰਦ ਲਾਲ ਜੀ ਦੀ ਬਾਣੀ, ਗੁਰ ਇਤਹਾਸ ਦਵਾਰਾ ਸਿੱਧ ਕਰਕੇ ਸੰਗ੍ਰਹਿ ਕੀਤਾ ਜਾਏ ਜਿਸਨੂੰ ਪੜਕੇ ਸ਼ੰਕਾ ਵਾਦੀਆਂ ਦੇ ਸੰਸੇ ਦੂਰ ਹੋਨ। ਔਰ ਤਖਤ ਸਾਹਿਬ ਦੀ ਨਿੰਦਿਆ ਤੋਂ ਉਨ੍ਹਾਂ ਦਾ ਬਚਾਓ ਹੋ ਸਕੇ, ਔਰ ਉਨ੍ਹਾਂ ਦੀ ਯਾਤਰਾ ਸਫਲ ਹੋਏ ਨਹੀਂ ਤਾ ਕਈ ਪ੍ਰੇਮੀ ਆਕੇ ਸੰਸੇ ਵਿਚ ਪੈ ਜਾਂਦੇ ਹਨ ਉਨ੍ਹਾਂ ਤੇ ਗੁਰ ਸਾਹਿਬ ਗੁਰਬਾਣੀ ਦੀਆਂ ਇਹ ਤੁਕਾਂ ਘਟਦੀਆਂ ਹਨ।

"ਇਕ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥

ਇਸ ਵਾਸਤੇ ਪ੍ਰੇਮੀ ਸੰਸੇ ਵਿਚ ਪੈ ਕੇ ਤਖਤ ਸਾਹਿਬ ਔਰ ਗੁਰੂ ਸਾਹਿਬ ਜੀ ਦੀ ਨਿੰਦਿਆ ਦੇ ਭਾਗੀ ਬਣ ਜਾਂਦੇ ਹਨ, ਕੁਛ ਤਾਂ ਉਹ ਪ੍ਰੇਮੀ ਗੁਰ ਇਤਹਾਸਾਂ ਤੋਂ ਵਾਕਫ ਨਹੀ ਹੁੰਦੇ ਔਰ ਇਥੇ ਆ ਕਰ ਕੇ ਉਨ੍ਹਾਂ ਨੂੰ ਏਹੋ ਜਿਹੇ ਪ੍ਰੇਮੀਆਂ ਦੀ ਸੰਗਤ ਹੋ ਜਾਂਦੀ ਹੈ ਜੇੜ੍ਹੇ ਆਪ ਤਾਂ ਨਰਕਾਂ ਦੇ ਭਾਗੀ ਹੁੰਦੇ ਹਨ, ਉਨ੍ਹਾਂ ਨੂੰ ਹੋਰਨਾਂ ਨੂੰ ਭੀ ਉਹੀ ਰਸਤੇ ਪਾਓਂਦੇ ਹਨ ਅਰ ਉਹੀ ਮਤ

ਦੇਂਦੇ ਹਨ ਜਿਸ ਕਰਕੇ ਕਈ ਯਾਤਰੂ ਸਜਨ ਸੰਸਿਆ ਵਿਚ ਪੈਕੇ ਅਪਨੀ ਯਾਤਰਾਂ ਨੂੰ ਪੁੰਨ ਦੇ ਰਸਤੇ ਤੋਂ ਭਟਕ ਕੇ ਸਿਧੇ ਨਰਕਾਂ ਦੇ ਰਸਤੇ ਪੈ ਜਾਂਦੇ ਹਨ, ਗੁਰਬਾਣੀ ਤਾਂ ਕਿਸੇ ਦੀ ਭੀ ਨਿੰਦਿਯਾ ਕਰਨ ਦੀ ਆਗਿਆ ਨਹੀਂ ਦੇਂਦੀ, ਗੁਰ ਬਾਣੀ ਵਿਚ ਇਉਂ ਫਰਮਾਯਾ ਹੈ ਕਿਃ

"ਨਿੰਦਾ ਭਲੀ ਕਿਸੇ ਕੀ ਨਾਹੀਂ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿੰਨ ਨਿੰਦਕਾ ਨਰਕੇ ਘੋਰਿ ਪਵੰਨਿ ॥

ਇਹ ਤਾਂ ਕਿਸੇ ਦੀ ਨਿੰਦਿਆ ਦਾ ਡੰਡ ਮਿਲਦਾ ਹੈ ਪ੍ਰ ਜੇਹੜਾ ਪ੍ਰੇਮੀ ਯਾਤਰੂ ਕਲਗੀਧ੍ਰ ਦਸਮੇਸ਼ ਪਿਤਾ ਜੀ ਤੇ ਤਖਤ ਸਾਹਿਬ ਜੀ ਦੀ ਮ੍ਰਿਯਾਦਾ ਦੀ ਨਿੰਦਿਆ ਕਰਨਗੇ ਜਾ ਕਰ ਰਹੇ ਹਨ ਪਤਾ ਨਹੀਂ ਕਿ ਉਨ੍ਹਾਂ ਨੂੰ ਕੀ ਡੰਡ ਮਿਲੇਗਾ ਅਰ ਉਨ੍ਹਾਂ ਦਾ ਕੀ ਹਾਲ ਹੋਵੇਗਾ ॥ ਤਾਂਤੇ ਇਹ ਮਹਾਪਾਪ ਅਪ੍ਰਾਧ ਤੋਂ ਬਚਨ ਲਈ ਇਸ ਟ੍ਰੈਕਟ ਦਾ ਤੁਛ ਜਿਹਾ ਉਦਮ ਜਾਰੀ ਕੀਤਾ ਗਿਆ ਹੈ ॥ ਆਓ ਆਪਾਂ ਸਾਰੇ ਮਿਲਕੇ ਵੀਚਾਰ ਕਰੀਏ ਕਿ ਤਖਤ ਸਾਹਿਬ ਹਜੂਰ ਸਾਹਿਬ ਜੀ ਦੀ ਮ੍ਰਿਯਾਦਾ ਨੂੰ ਗੁਰ ਇਤਹਾਸ ਆਦਿ, ਦਸਮ ਗੁਰੂ ਸਾਹਿਬ ਦੀ ਬਾਣੀ, ਭਾਈ ਨੰਦ ਲਾਲ ਅਰ ਭਾਈ ਗੁਰ ਦਾਸ ਦੀ ਬਾਣੀ ਦੁਆਰਾ ਸਿੱਧ ਕਰਨ ਦੀ ਕੋਸ਼ਿਸ਼ ਕਰੀਏ । ਗੁਰ ਨਾਨਕ ਸਾਹਿਬ ਅਰ ਦਸਮੇਸ ਪਿਤਾ, ਗੁਰੂ ਗ੍ਰੰਥ ਸਾਹਿਬ ਜੀ ਗੁਰ ਪੰਥ ਮੇਹਰ ਭਰਿਆ ਹਥ ਸੇਵਕਾਂ ਦੇ ਸੀਸ ਤੇ ਰਖਨ ਅਰ ਬੁਧੀ ਬਲ ਬਖਸ਼ਨ ਤਾਂ ਕਿ ਇਹ ਟ੍ਰੈਕਟ ਨਿਰਵਿਘਨ ਸਮਪੂਰਨ ਹੋ ਸਕੇ ।

# ਅਥ ਆਰੰਭਤਾ ਬ੍ਰਣਨ

ੴ ਸਤਿਗੁਰਪ੍ਰਸਾਦਿ ॥

ਤਵ ਪ੍ਰਸਾਦਿ ॥

ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਆਏ ਸੰਗਤਾਂਕਈ ਪ੍ਰੇਮੀ ਪੁਛਦੇ ਹਨ, ਕਿ ਇਸ ਜਗਾ ਨੂੰ ਮਹਾਰਾਜ ਕਲਗੀਧ੍ਰ ਜੀਨੇ ਨਗੀਨਾ ਘਾਟ ਸਾਹਿਬ ਤੋਂ ਤੀਰ ਚਲਾਕੇ ਤਪ ਅਸਥਾਨ ਪ੍ਰਗਟ ਕੀਤਾ ਹੈ। ਇਸ ਤੇ ਮੁਸਲਮਾਨਾ ਦੇ ਸਬੂਤ ਮੰਗਨ ਤੇ ਇਸ ਤਪ ਅਸਥਾਨ ਵਾਲੀ ਜਗ੍ਹਾ ਨੂੰ ਪੁਟਾ ਕੇ ਹੇਠੋਂ ਆਪਨੇ ਤਪ ਦੀਆਂ ਨਿਸ਼ਾਨੀਆਂ ਕਢ ਕੇ ਦਿਖਾਈਆਂ ਸੀ। ਇਸ ਤੇ ਸਾਰੇ ਲਾਜਵਾਬ ਹੋ ਗਏ ਸੀ।

ਨੋਟਃ ਤਪ ਵਾਲੀ ਸਾਖੀ ਭਾਈ ਸੰਤੋਖ ਸਿੰਘ ਜੀ ਨੇ ਵੀ ਲਿਖੀ ਹੈ। ਹੋਰ ਇਕ ਸਾਖੀ ਪੁਰਾਣੀ ਭਾਈ ਰਹਿਰਾਸੀਆ ਕਿਸ਼ਨ ਸਿੰਘ ਜੀ ਪਾਸ ਹੈ ਜੇਹੜੀ ਉਹ ਦਵਾਲੀ ਤੋਂ ਬਾਦ ਪੰਚਮੀ ਕਤਕ ਸੁਦੀ ਵਾਲੇ ਦਿਨ ਗੁਰ ਪੁਰਬ ਨੂੰ ਮਹਾਰਾਜ ਦੇ ਪ੍ਰਲੋਕ ਗਮਨ ਕਰਨ ਦੇ ਦਿਨ ਦੀਵਾਨ

ਵਿਚ ਖੜ੍ਹੇ ਹੋ ਕੇ ਸੁਨਾਉਂਦੇ ਹਨ। ਏਹ ਪ੍ਰਸੰਗ ਸੁਨਕੇ ਕਈ ਪ੍ਰੇਮੀ ਪੁਛਦੇ ਹਨ ਕਿ ਮਹਾਰਾਜ ਜੀ ਨੇ ਇਸ ਜਗ੍ਹਾ ਤਪ ਕਦੋ ਕੀਤਾ ਹੈ। ਸੁਣੋ ਭਾਈ ਗੁਰਮੁਖੋ ਸਾਨੂੰ ਇਤਨਾ ਪਤਾ ਨਹੀ ਹੈ ਪ੍ ਜਿਸ ਤਰਾਂ ਅਸਾਂ ਆਪਣੇ ਮਹਾਪੁਰਸ਼ ਬ੍ਰਹਮ ਗਿਆਨੀ ੧੦੮ਸੰਤ ਬਾਬਾ ਜਵਾਲਾ ਸਿੰਘ ਜੀ ਤੋ ਸੁਨਿਆ ਹੈ ਉਹ ਆਪ ਜੀ ਨੂੰ ਸੁਨਾਉਣਦੇ ਹਾ। ਇਕ ਦਫਾ ਸੰਤ ਮਹਾਰਾਜ ਟਿੰਡ ਬੁੰਗੇ ਬੈਠੇ ਸੀ ਸੰਤ ਮਹਾਰਾਜ ਜੀ ਆਗਮਨ ਸੁਨਕੇ ਸੰਗਤਾਂ ਬੇਅੰਤ ਇਕਤ੍ਰ ਹੋਈਆਂ ਦਰਸ਼ਨਾ ਵਾਸਤੇ ਤੇ ਨਾਲ ਜਥੇ ਦੇ ਸਿੰਘ ਭੀ ਬੈਠੇ ਸਨ ਉਸ ਵਕਤ ਸੰਤ ਮਹਾਰਾਜ ਜੀ ਦੇ ਨਾਲ ਇਕ ਗਿਆਨੀ ਅਕਾਲੀ ਸਿੰਘ ਜੀ। ਉਸਨੇ ਸੰਤਾ ਪਾਸ ਇਹੀ ਪ੍ਰਸ਼ਨ ਕੀਤਾ ਸੀ ਕਿ ਜਿਸਦੇ ਉਤਰ ਵਿਚ ਫੁਰਮਾਯਾ ਸੀ ਕੇ ਲੈ ਭਾਈ ਗਿਆਨੀ ਸਿੰਘ ਤੈਨੂੰ ਮਹਾਰਾਜ ਜੀ ਦੇ ਤਪ ਦੀ ਸਾਖੀ ਸੁਨਾਉਂਦੇ ਹਾਂ, ਕਿਉਂਕਿ ਤੁਸੀਂ ਗਿਆਨੀ ਹੋ ਤੁਹਾਡੇ ਕੰਮ ਆਵੇਗੀ। ਸੰਤ ਮਹਾਰਾਜ਼ ਜੀ ਨੇ ਅਪਣੇ ਗਡਵੱਈ ਸੰਤ ਮਹਿੰਦਰ ਸਿੰਘ ਜੀ ਨੂੰ ਫੁਰਮਾਯਾ ਲੈ ਆ ਭਾਈ ਸਾਖੀ, ਗਿਆਨੀਸਿੰਘ ਨੂੰ ਮਹਾਰਾਜ ਜੀ ਦੇ ਤਪ ਦੀ ਸਾਖੀ ਸੁਨਾਈਏ ਜਿਸ ਤੇ ਇਨ੍ਹਾਂ ਨੂੰ ਸੰਸਾ ਨਾ ਰਹੇ ਕਿ ਪ੍ਰਸੰਗ ਕਿਥੇ ਲਿਖਿਆਹੈ। ਸੁਨ ਕੇ ਸੰਤ ਮਹਿੰਦਰ ਸਿੰਘ ਜੀ ਝਟ ਪਟ ਸੋ ਸਾਖੀ ਲੈ ਆਏ ਤੇ ਪੜ੍ਹ ਕੇ ਸੁਨਾਉਣ ਲਗੇ, ਆਪ ਸੰਤ ਜੀ ਮਹਾਰਾਜ

ਅਰਥ ਸੁਨਾਉਣ ਲਗੇ, ਸੌ ਸਾਖੀ ਦੀ ੧੩ ਵੀ ਸਾਖੀ ਹੈ ਪੰਨਾ੫੭ ਤੋਂ ਸ਼ੁਰੂ ਹੋ ਕੇ ਪੰਨਾ ੬੩ ਤਕ ਹੈ। ਪ੍ਰੇਮੀ ਜਨ ਉਸ ਤੋਂ ਪੂਰੀ ਸਾਖੀ ਦੇਖ ਸਕਦੇ ਹਨ, ਇਥੇ ਚੇਤਾਵਨੀ ਮਾਤ੍ਰ ਹੀ ਦਰਸਾਉਣ ਦਾ ਜਤਨ ਕੀਤਾ ਗਿਆ ਹੈ। ਸੰਤ ਮਹਾਰਾਜ ਜੀ ਨੇ ਫੁਰਮਾਯਾ ਕਿ ਜਦੋਂ ਸਤਜੁਗ ਵਿਚ ਦੈਤਾਂ ਤੇ ਦੇ ਵਤਿਆਂ ਦਾ ਜੁਧ ਹੋਯਾ ਸੀ ਉਸ ਵਕਤ ਦੇਵਤੇ ਹਾਰ ਗਏ ਸੀ ਦੈਤਾ ਦੀ ਜਿਤ ਹੋ ਗਈ ਸੀ, ਦੇਵਤੇ ਭਜ ਕੇ ਪਹਾੜਾਂ ਤੇ ਕੰਧਰਾਂ ਵਿਚ ਲੁਕ ਗਏ ਸੀ, ਸਭ ਧ੍ਰਤੀ ਪ੍ਰ ਰਾਖਸ਼ਾਂ ਦਾ ਰਾਜ ਹੋ ਗਿਆ ਸੀ। ਮਾਤ ਲੋਕ ਤੋਂ ਲੈਕੇ ਇੰਦ੍ਰਪੁਰੀ ਤਕ ਰਾਜ ਸੰਭਾਲ ਲਿਆ ਸੀ। ਬਹੁਤ ਕਾਲ ਰਾਜ ਕਰਦੇ ਨੂੰ ਹੋ ਗਿਆ ਸੀ। ਇਕ ਦਿਨ ਦੇਵੀ ਦੁਰਗ ਸ਼ਾਹ ਨਾਵਨ ਵਾਸਤੇ ਆਈ ਸੀ, ਪ੍ਰਮਾਣ ਸ੍ਰੀ ਮੁਖਵਾਕ ਪਾ:੧੦—ਵਾਰ ਚੰਡੀ ਦੀ ਇਕ ਦਿਹਾੜੇ ਨ੍ਹਾਵਣ ਆਈ ਦੁਰਗ ਸ਼ਾਹ। ਇੰਦਰ ਬ੍ਰਿਥਾ ਸੁਨਾਈ ਅਪਣੇ ਹਾਲ ਦੀ। ਛੀਨ ਲਈ ਠੁਕਰਾਈ ਸਾਤੇ ਦਾਨਵੀ। ਲੋਕੀ ਤਿਹੀ ਫਿਰਾਈ ਦੋਹੀ ਆਪਨੀ। ਬੈਠੇ ਵਾਇ ਵਧਾਈ ਤੇ ਅਮ੍ਰਾਵਤੀ। ਦਿਤੇ ਦੇਵ ਭਜਾਈ ਸਭਨਾਂ ਰਾਕਸ਼ਾ। ਕਿਨੈ ਨ ਜਿਤਾ ਜਾਈ ਮਹਿਖੇ ਦੈਤ ਨੂੰ। ਤੇਰੀ ਸ਼ਾਮ ਤਕਾਈ ਦੇਵੀ ਦੁਰਗ ਸ਼ਾਹ।ਪਉੜੀ। ਦੁਰਗਾ ਬੈਣ ਸੁੰਨਦੀ ਹਸੀ ਹੜ ਹੜਾਇ।

ਓਹੀ ਸ਼ੀਹੁ ਮੰਗਾਇਆ ਰਾਕਸ਼ ਭਖਣਾ । ਚਿੰਤਾ ਕਰਹੁ ਨਾ ਕਾਈ ਦੇਵਾਂ ਨੂੰ ਆਖਿਆ। ਰੋਹ ਹੋਈ ਮਹਾ ਮਾਈਰਾਕਸ਼ਮਾਰਨੇ

ਇਸ ਮੁਖਵਾਕ ਬਾਣੀ ਤੋਂ ਸਿਧ ਹੋਯਾ ਕੇ ਦੈਤਾਂ ਨੇ ਤ੍ਰਿਲੋਕੀ ਦਾ ਰਾਜ ਸੰਭਾਲ ਲਿਆ ਸੀ। ਇੰਦ੍ਰਪੁਰੀ ਤੋਂ ਦੇਵਤੇ ਭਜ ਗਏ ਸਨ ਔਰ ਉਥੇ ਭੀ ਦੈਤਾਂ ਦਾ ਰਾਜ ਹੋ ਗਿਆ ਸੀ । ਕਿਉਂਕਿ ਇੰਦਰ ਦੇ ਕਥਨ ਅਨੁਸਾਰ"ਕਿਨੈ ਨ ਜਿਤਿਜਾਂ ਜਾਈ ਮਹਿਖੇ ਦੈਤ ਨੂੰ । ਤੇਰੀ ਸ਼ਾਮ ਤਕਾਈ ਦੇਵੀ ਦੁਰਗ ਸ਼ਾਹ । "ਇਹ ਬਚਨ ਇੰਦਰ ਦੇ ਸੁਨ ਕਰ ਹਸੀ ਔਰ ਦੇਵਤੇ ਇੰਦਰ ਨੂੰ ਬਚਨ ਦਿਤਾ ਕਿ ਤੁਸੀਂ ਕੋਈ ਫਿਕਰ ਨ ਕਰੋ, ਅਕਾਲ ਪੁਰਖ ਦੀ ਕਿਰਪਾ ਨਾਲ ਦੈਤਾਂ ਦਾ ਨਾਸ ਹੋ ਜਾਇਗਾ ਔਰ ਤੁਹਾਨੂੰ ਫੇਰ ਇੰਦਰਪੁਰੀ ਦਾ ਰਾਜ ਮਿਲੇਗਾ। ਏਹ ਕਹਿਕੇ ਦੇਵੀ ਨੇ ਜੰਗ ਦੀ ਤਿਯਾਰੀ ਕੀਤੀ ਬੜਾ ਭਾਰੀ ਜੰਗ ਹੋਇਆ ਜਿਸ ਵਿਚ ਰਕਤ ਦੀਆਂ ਨਦੀਆਂ ਵਹਿਨ ਲਗੀਆਂ, ਰਾਜ ਪਾ ਕੇ ਰਾਕਸ਼ ਭੀ ਹੰਕਾਰ ਵਿਚ ਆ ਕੇ ਪ੍ਰਮੇਸ਼ਰ ਨੂੰ ਅਕਾਲ ਪੁਰਖ ਨੂੰ ਭੁਲ ਨਹੀਂ ਗਏ ਸਨ ਸਗੋਂ ਐਸੇ ਐਸੇ ਕਠਨ ਤੱਪ ਸਿਆ ਕਰਕੇ ਵਰ ਹਾਸਲ ਕਰ ਲੀਏ ਸਨ "ਪ੍ਰਮਾਨ-ਜਿਸ ਤਰ੍ਹਾਂ ਕਿ ਰਕਤ ਬੀਜ ਨੇ ਵਰ ਹਾਸਲ ਕੀਤਾ ਸੀ ਕਿ ਮੈਦਾਨ ਜੰਗ ਵਿਚ ਸ਼ਸਤ੍ਰ ਲਗੇ ਮੇਰਾ ਖੂਨ ਜਿਥੇ ਏਕ ਬੂੰਦ ਭੀ ਡਿਗੇ ਉਥੋਂ ਹਜਾਰਾ ਹੀ ਮੇਰੇ ਵਰਗੇ ਹਜਾਰਾਂ ਹੀ ਸੂਰਮੇ ਉਠਕੇ ਜੰਗ

ਜੁਧ ਕਰਨ ਲਗ ਪੈਣ, ਅਗੇ ਉਨ੍ਹਾ ਨੂੰ ਸ਼ਸਤ੍ਰ ਲਗਨ ਔ ਉਨ੍ਹਾਂ ਦੀਆਂ ਬੂੰਦਾ ਧਰਤੀ ਤੇ ਡਿਗਨ ਉਨ੍ਹਾਂ ਦੀ ਭੀ ਏਕ ਏਕ ਬੂੰਦ ਵਿਚੋਂ ਹਜਾਰਾ ਹੀ ਸੂਰਮੇ ਉਠ ਜੰਗ ਨੂੰ ਜੁਟ ਪੇਣ, ਇਸੀ ਤਰ੍ਹਾਂ ਭਾਵਕੇ ਮੇਰਾ ਖ਼ੂਨ ਵ ਰਕਤ ਉਨ੍ਹਾਂ ਵਿਚ ਦੁਸਮਨਾਂ ਨੂੰ ਮਾਰ ਲੀਆ ਨ ਜਾਏ ਔਰ ਮੈਦਾਨ ਫਤ੍ਹੇ ਨਾ ਕੀਆ ਜਾਏ, ਏਹੋ ਜਿਹੇ ਸੂਰਮੇ ਵਰਪ੍ਰਾਪਤ ਕੀਤੇ ਹੋਏ ਰਾਕਸ਼ਾ ਵਿਚ ਭੀ ਮੌਜੂਦ ਸਨ ਜਿਸ ਵਕਤ ਦੇਵੀ ਦੁਰਗ ਸ਼ਾਹ ਸਾਰੇ ਦੈਤਾ ਦਾ ਨਾਸ ਕਰਦੀ ਕਰਦੀ ਰਕਤ ਬੀਜ ਦੇ ਸਾਮਣੇ ਆਈ, ਔਰ ਰਕਤ ਬੀਜ ਦੇ ਉਤੇ ਵਾਰ ਕੀਤਾ ਔਰ ਉਸ ਦਾ ਖ਼ੂਨ ਮੈਦਾਨ ਵਿਚ ਡਿਗਾ ਬਸ ਫੇਰ ਕੀ ਸੀ ਏਕ ਏਕ ਬੂੰਦ ਤੋਂ ਹਜਾਰਾ ਹੀ ਰਾਕਸ਼ ਉਠਦੇ ਗਏ ਜਿਉਂ ਜਿਉਂ ਮਾਰਦੀ ਗਈ ਤਿਉਂ ਤਿਉਂ ਰਾਕਸ਼ ਵਧਦੇ ਗਏ ਸਾਰਾ ਮੁਲਕ ਹੀ ਰਾਕਸ਼ਾ ਨਾਲ ਭਰ ਗਯਾ, ਚਾਰੋ ਤਰਫੋਂ ਸ਼ਸ਼ਤ੍ਰ ਲੈ ਲੈ ਕੇ ਦੇਵੀ ਤੇ ਚਲਾਵਨ ਲਗੇ । ਦੇਵੀ ਦੁਰਗ ਸ਼ਾਹ ਮਾਰਦੀ ਮਾਰਦੀ ਰੋਕਦੀ ਰੋਕਦੀ ਥਕੱਤ ਹੋ ਗਈ, ਉਸ ਵੇਲੇ ਦੇਵੀ ਅਲੋਪ ਹੋ ਗਈ, ਰਾਕਸ਼ਾ ਲਗੇ ਢੂੰਢਣ, ਤਬ ਤਪਸੀ ( ਸਸੁੰਡ ) ਪਾਸ ਆ ਆ ਕਰ ਨਦੀ ਕਿਨਾਰੇ ਪ੍ਰ ਤਪਸੀ ਔਰ ਉਨਕਾ ਚੇਲਾ ਸ਼ੇਰ ਦੀ ਮ੍ਰਿਗ ਛਾਲਾ ਪ੍ਰ ਬੈਠੇ ਤੱਪਸਿਆ ਕਰ ਰਹੇ ਸਨ ਵਹਾ ਆ ਕਰ ਦੈਤ ਬੋਲਦੇ ਜਾ ਰਹੇ ਸਨ ਕਿ ਹਾਏ ਹਾਏ ਰਾਣੀ ਕੌਣ ਲੇ ਗਯਾ ਔਰ ਕਹਾ ਗਈ,

ਤਾਂ ਤਪਸੀ ਬੋਲਿਆ ਅਰੇ ਬਕਬਾਦ ਨ ਕਰੋ ਸ਼ਕਤ ਸਦਾਪੂਰਨ ਹੈ ਸੁਨ ਕਰ ਮਤਿਵਾਲੇ ਉਜੱੜ ਮਨਮੁਖ ਮਾਰ ਮਾਰ ਕਰ ਤੱਪਸੀ ਸਮੁੰਡ ਨੂੰ ਮਾਰਨ ਦੌੜੇ ਤਾਂ ਤਪਸੀ ਵਿਚਾਰਿਆ ਮੇਰਾ ਮੇਰੇ ਚੇਲੇ ਦਾ ਧਰਮ ਨਹੀ ਜੁੱਧ ਦਾ, ਹਮ ਬ੍ਰਾਮਣ ਬ੍ਰਹਮ ਪ੍ਰਾਇਣਹਾਂ ਭਾਵ ਕਿ ਅਸੀਂ ਬ੍ਰਹਮ ਰਿਖੀ ਹਾਂ ਤਾਂ ਸ਼ੇਰ ਦੀ ਮ੍ਰਿਗ ਛਾਲਾ ਝਾੜੀ, ਝਾੜਦਿਆਂ ਸਾਰ ਹੀ ਇਕ ਨੌਜਵਾਨ ਸ਼ਸਤ੍ਰ ਅਸਤ੍ਰ ਨਾਲ ਸਨੱਧ ਬਨੱਧ ਹੋ ਕਰ ਸਨਮੁਖ ਹਾਥ ਜੋੜ ਕਰ ਖੜਾ ਹੋ ਗਿਆ, ਔਰ ਫੁਰਮਾਯਾ ਪਿਤਾ ਜੀ ਹੁਕਮ, ਰਿਸ਼ੀ ਜੀ ਨੇ ਕਿਹਾ ਕੇ ਏਹ ਦੁਸਟਾਂ ਨੂੰ ਸਾਡੇ ਸਾਮਣੇ ਸੇ ਪਰ੍ਹਾ ਕਰ ਦੇਉ ਤੇ ਹਟਾ ਦੇਉ, ਵਾਸਤਵ ਮੇ ਉਹ ਸੂਰਮਾ ਨੌਜਵਾਨ ਰਿਸੀ ਦਾ ਤਪਬਲ, ਭਜਨ ਬੰਦਗੀ ਜੋ ਉਨਾਂ ਕੀਤੀ ਸੀ ਉਹ ਸਰੂਪ ਧਾਰ ਕਰ ਰਛਿਆ ਕੇ ਨਮਿਤ ਆਕਰ ਸਨਮੁਖ ਹਥ ਜੋੜ ਕਰ ਖੜੇ ਹੋ ਗਏ ਥੇ, ਰਿਸ਼ੀ ਦਾ ਹੁਕਮ ਸੁਨਕੇ ਜੁੱਧ ਨੂੰ ਜੁਟ ਪਏ, ਦੈਤਾਂ ਨਾਲ ਇਨ੍ਹਾ ਨੇ ਇਸ ਤਰ੍ਹਾਂ ਭਯਾਨਕ ਜੁਧ ਕੀਤਾ ਕੇ ਕਈ ਦੈਤਾ ਨੂੰ ਕੇਸੋਂ ਫੜ ਫੜ ਕੇ ਔਰ ਫਿਰਾ ਫਿਰਾ ਕਰ ਕਈ ਕੋਸੋ ਤਕ ਦੂਰ ਸੁਟ ਦਿਤਾ, ਔਰ ਮੈਦਾਨ ਖਾਲੀ ਕਰ ਦਿਤਾ, ਬਹੁਤ ਮੁਦਤ ਤਕ ਏਹੁ ਜੁੱਧ ਹੁੰਦਾ ਰਿਹਾ ਸੀ, ਮੈਦਾਨ ਖਾਲੀ ਹੋਏ ਬਾਦ, ਦੇਵੀ ਦੁਰਗ ਸ਼ਾਹ ਆਈ, ਔਰ ਤੇਜ ਪੁੰਜ ਨੌਜਵਾਨ ਸੂਰਮੇ ਨੂੰ ਦੇਖ ਕਰ ਬੜੀ ਖੁਸ਼ ਹੋਈ ਨਾਮ ਸੂਰਮੇ ਦਾ ਦੁਸਟ

ਦਮਨ ਰਖਿਯਾ, ਭਾਵ ਕੇ ਏਹ ਰਾਖਸ਼ ਔਰ ਦੁਸਟਾਂ ਨੂੰ ਆਪ ਨੇ ਹੀ ਠੱਲ ਪਾਈ ਹੈ, ਐਸੇ ਸਮਰਥ ਹੋ, ਔਰ ਦੁਸਟ ਦਮਨ ਹੋ, ਭਾਵ ਕੇ ਦੁਸਟਾਂ ਨੂੰ ਦਬਾਉਣ ਵਾਲੇ ਹੋ, ਔਰ ਇਤ ਆਦਿਕ ਬੇਅੰਤ ਉਸ ਤੇਜ ਪੁੰਜ ਦੀ ਉਸਤਤ ਕਰੀ, ਔਰ ਬਚਨ ਦੀਆ ਔਰ ਵਰ ਦੀਆ ਕੇ ਮੈ ਭੀ ਆਪ ਦੀ ਬੁਲਾਈ, ਆਪ ਦੇ ਜੁੱਧ ਵਿਚ ਆਵਾਂਗੀ, ਇਤ ਆਦਿਕ ਬੇਅੰਤ ਬਚਨ ਦੇਵੀ ਨੇ ਕਰੇ, ਜੋ ਇਥੇ ਵਿਸਥਾਰ ਹੋਣ ਤੇ ਸੰਕੋਚ ਕੀਤਾ ਗਿਆ ਹੈ। ਇਹ ਸਬ ਮੋਰਚੇ ਫ਼ਤ੍ਹੇ ਕਰ ਕੇ ਔਰ ਦੇਵੀ ਦੇ ਉਪਮਾਂ ਵਾਂਲੇ ਬਚਨ ਸੁਨਕੇ ਔਰ ਵਰ ਦੀ ਆਦਿਕ ਸੁਨ ਕਰ ਔਰ ਮੈਦਾਨ ਵਿਚ ਕੋਈ ਰਾਕਸ਼ ਵ ਦੈਤ ਸੁਨਮੁਖ ਨਾ ਦੇਖ ਕਰ ਉਹ ਤੇਜ ਪੁੰਜ ਦੁਸ਼ਟ ਦਮਨ ਸੂਰਮਾ ਰਿਸ਼ੀ ਪਾਸ ਆ ਕਰ ਉਸੀ ਤਰ੍ਹਾਂ ਫੇਰ ਹਾਥ ਜੋੜ ਕਰ ਔਰ ਨਮਸਕਾਰ ਕਰ ਕੇ ਖੜੇ ਹੋ ਗਏ ਔਰ ਮੁਖ ਸੇ ਕਹਾ ਕੇ ਪਿਤਾ ਜੀ ਹੁਕਮ ਵ ਆਗਿਆ ਭਾਉ ਕੇ ਹੁਨ ਕੀ ਹੁਕਮ ਔਰ ਆਗਿਆ ਹੈ,ਤਪੁਸੀ ਰਿਖੀ ਜੀ ਬਚਨ ਸੁੰਨ ਕਰ ਔਰ ਸਨਮੁਖ ਦੇਖ ਕਰ ਓਹ ਤੇਜ ਪੁਜ ਨੌਜਵਾਨ ਨੂੰ ਦੁਸਟ ਦਮਨ ਨੂੰ ਦੇਖ ਕਰ ਬੜੇ ਖੁਸ ਹਏ' ਔਰ ਬੇਅੰਤ ਵਰ ਦਿਤੇ ਔਰ ਕਾਹ ਕੇ ਤੇਰਾ ਪਿਤਾ ਮੈ ਹੀ ਹੋਵਾਂ ਗਾਂ,ਜਿਸ ਤਰਾਂ ਹੁਣ ਮੈ ਤਪੁ ਵਿਚ ਭਾਵ ਸਮਾਧੀ ਵਿਚ ਲੀਨ ਰਿਹਾ ਹਾਂ ਔਰਤੇਰਾ ਜੁੱਧ ਨਹੀ ਦੇਖਾ, ਅਗੇ ਸਮੇਵਿਚ ਭੀ ਤੇਰਾ ਜੁੱਧ ਨਹੀ ਦੇਖਾਗਾ

ਤੱਟ ਪਰ ਜਾਕਰ ਤਪੁਸਿਆ ਸਾਧੋ, ਸੋ ਭਾਈ ਪ੍ਰੇਮਿਓ ਔਰ ਸਾਧ ਸੰਗਤ ਜੀਓ, ਉਸਵਕਤ ਕਲਗੀਧਰ ਦਸ਼ਮੇਸ਼ ਪਿਤਾ ਜੀ ਨੇ ਦੁਸ਼ਟ ਦਮਨ ਸਰੂਪ ਵਿਚ ਇਸ ਜਗਾ ਤਪੁਸਿਆ ਕੀਤੀ ਸੀ, ਤਾਂ ਹੀ ਤੋ ਮਹਾਰਾਜ ਜੀ ਨੇ ਨਗੀਨੇ ਘਾਟ, ਸਿੰਘਾਂ ਦੇ ਪੁਛ ਨੇ ਤੇ ਨਾਂਦੇੜ ਆਵਨ ਦਾ ਕਾਰਨ ਤਾਂ ਗੁਰੂ ਸਾਹਿਬ ਜੀ ਨੇ ਫੁਰਮਾਇਆ ਸੀ, ਕੇ ਨਾਂਦੇੜ ਵਿਚ ਗੋਦਾਵਰੀ ਦੇ ਤੱਟ ਪਰ ਸਾਡਾ ਤਪੁ ਅਸਥਾਨ ਹੈ ਸਰਬਤ ਖਾਲਸਾ ਜੀ ਔਰ ਸਰਬਤ ਸੰਗਤ ਜੀ ਦੀ ਅਬਲਾਸਾ ਨੂੰ ਜਾਨਕੇ' ਔਰ ਮੁਖ ਰਖਕੇ ਤੀਰ ਚਲਾਕੇ ਤਪੁ ਅਸਥਾਨ ਪ੍ਰਗਟ ਕੀਤਾ, ਔਰ ਖੁਦਾਈ ਕਰਕੇ ਪੁਟਕੇ ਹੇਨੋਂ ਤਪੁਦੀਆਂ ਨਿਸਾਨੀਆਂ ਦਿਖਾਈਆਂ ਔਰ ਦ੍ਰਸ਼ਨ ਕਰਾਏ, ਧੂੰਨੀ, ਮ੍ਰਿਗਛਾਲਾ, ਖੜਾਵਾਂ, ਮਾਲਾਂ ਔਰ ਕਮੰਡਲ, ਬੈਰਾਗਨ,ਸਰਬਤ ਖਾਲਸਾ ਔਰ ਨਰ ਰ ਨਿਵਾਗੀ ਔਰ ਸਰਬਤ ਸਾਧ ਸੰਗਤ ਏਹ ਕੌਤਕ ਦੇਖ ਕਰ ਔਰ ਦਰਸ਼ਨ ਕਰ ਬਿਸਮੇਂ ਕੋ ਪ੍ਰਾਪਤ ਹੋਏ, ਭਾਵ ਅਸਚਰਜ ਕੋ ਪ੍ਰਾਪਤ ਹੋਏ, ਔਰ ਸਭ ਕੇ ਮੁਖ ਸੇ ਏਹ ਆਵਾਜ ਨਿਕਲੀ ਧੰਨ ਗੁਰੂ ਸਾਹਿਬ ਧੰਨ ਗੁਰੂ ਸਾਹਿਬ ਜੀ, ਧੰਨ ਕਲਗੀਧਰ ਪਿਤਾ ਸਚਾ ਪਾਤਸ਼ਾਹ ਅੰਤਰ ਜਾਮੀ, ਬੋਲੇ ਸੋਨਿਹਾਲ ਸਤਿ ਸ੍ਰੀ ਅਕਾਲ। ਸੋ ਭਾਈ ਪ੍ਰੇਮੀਓ ਔਰ ਸਾਧ ਸੰਗਤ ਜੀਓ,ਸੰਤ ਮਹਾਰਾਜ ੧੦੮ ਬਾਬਾ ਜਵਾਲਾ ਸਿੰਘ ਜੀ ਬ੍ਰਹਮ ਗਿਆਨੀ ਉਨੋਂ ਨੇ ਏਹ ਪ੍ਰਸੰਗ ਸੋ ਸਾਖੀ

ਤੋਂ ਗਿਆਨੀ ਸਿੰਘ ਨੂੰ ਸੁਨਾਇਆ ਸੀ,ਜਿਸਤਰਾਂ ਸੰਤ ਮਹਾਰਾਜ ਜੀ ਨੇ ਵਰਨਨ ਕੀਤਾ ਸੀ, ਉਸਤਰਾਂ ਵਰਨਨ ਕਰਨਨੂੰ ਸਾਡੀ ਬੁਧੀ ਸਮ੍ਰਥ ਨਹੀ ਹੈ, ਕਿਉਂ ਕੇ ਮਹਾਰਾਜ ਗੁਰ ਬਾਣੀ ਫੁਰਮਾਂਉਦੇ ਹਨ। (ਪ੍ਰਭੁ ਜੀ ਬਸੈ ਸਾਧ ਕੀ ਰਸਨਾ)ਇਸ ਕਰ ਕੇ ਉਨਾਂ ਦੀ ਰਸਨਾਂ ਤੋ ਵਾਹਿਗੁਰੂ ਅਕਾਲ ਪੁਰਖੁ ਆਪੁ ਬੋਲ ਰਹੇ ਥੇ, ਏਹ ਪ੍ਰਸੰਗ ਸੁਨਿ ਕਰ ਸਰਬਤ ਸਾਧ ਸੰਗਤ ਬੜੇ ਅੰਨਦ ਕੋ ਪ੍ਰਾਤ ਹੋਏ।

# ( ਸਾਖੀ ਹਜੂਰਾ ਸਿੰਘ ਗ੍ਰੰਥੀ ਸੰਬਾਦ )

ੴ ਸਤਿਗੁਰਪ੍ਰਸਾਦਿ ॥

ਏਕ ਦਫਾ ਸੱਚਖੰਡ ਹਜ਼ੂਰ ਸਾਹਿਬ ਦੇ ਅੰਦਰਲੀ ਪ੍ਰਕਰਮਾ ਵਿਚ ਹੈਡ ਗ੍ਰੰਥੀ ਭਾਈ ਹਜ਼ੂਰਾ ਸਿੰਘ ਜੀ ਨਿਹੰਗਾ ਸਿੰਘ ਜੀ ਬੈਠੇ ਸਨ। ਏਹ ਗ੍ਰੰਥੀ ਸਿੰਘ ਅਕਾਲੀ ਕੌਰ ਸਿੰਘ ਜੀ ਦੇ ਗੁਰਭਾਈ ਸਨ, ਗੁਰ ਇਤਹਾਸ, ਆਦਿ ਦਸਮ ਦੇ ਗਿਆਨੀ ਸਨ। ਇਨਾਂ ਨੇ ਸ੍ਰਬਲੋਹ ਗ੍ਰੰਥ ਜੀ ਦੀ ਕਥਾ ਬੇਮਿਸਾਲ ਕਰ ਦੇ ਸੀ, ਉਨਾਂ ਪਾਸ ਇਕ ਦਿਨ ਸੰਗਤ ਬਾਹਰੋ ਆਏ ਯਾਤਰੂ ਬੈਠੇ ਸਨ, ਉਸ ਵੇਲੇ ਉਨਾਂ ਨੇ ਪੁਛਿਆ ਮਹਾਰਾਜ ਜੀ ਇਥੋਂ ਦਾ ਪ੍ਰਸੰਗ ਸੁਨਾਓ, ਦਸਮ ਪਾਤਿਸ਼ਾਹ ਮਹਾਰਾਜ ਜੀ ਏਥੇ ਕਿਸਤਰਾਂ ਆਏ ਔਰ ਕੀ ਕੌਤਕ ਕੀਤੇ, ਬਾਬਾ ਹਜ਼ੂਰਾ ਸਿੰਘ ਜੀ ਨੇ ਕਿਹਾ ਕੇ ਸਾਧ ਸੰਗਤ ਜੀ ਜਿਸਤਰਾ ਦਖਨ

ਦੇਸ ਵਿਚ ਪਹਿਲੇ ਰਾਮ ਚੰਦਰ ਜੀ ਔਤਾਰ ਆਏ ਸਨ, ਗੋਦਾਵਰੀ ਦੇ ਕਿਨਾਰੇ ਨਾਸ਼ਕ ਰਹੇ ਸਨ। ਔਰ ਇਸ ਇਲਾਕੇ ਵਿਚ ਬਿਚਰ ਦੇ ਹੋਏ ਨੇ ਹਨੂਮਾਨ ਨੂੰ ਲੰਕਾ ਭੇਜਿਯਾ ਸੀ। ਜਿਸ ਨੇ ਜਾਕੇ ਲੰਕਾਸਾੜੀ ਸੀ ਔਰ ਕਈ ਦੈਤਾਂ ਦਾ ਨਾਸ ਕੀਤਾ ਸੀ। ਇਸਤਰਾਂ ਗੁਰੂ ਸਾਹਿਬ ਜੀ ਏਸ ਦਖਨ ਦੇਸ ਵਿਚ ਆਕੇ ਬੰਦੇ ਬਾਹਦਰ ਨੂੰ ਪੰਜਾਬ ਭੇਜਿਯਾ ਸੀ। ਜਿਸਨੇ ਜਾਕੇ ਚੁਨ ਚੁਨ ਕੇ ਮੁਸਲਮਾਣਾ ਰਾਕਸ਼ਾਂ ਨੂੰ ਮਾਰਿਆ ਸੀ ਵਾਉਨਾਂ ਦਾ ਨਾਸ ਕੀਤਾ ਸੀ ਸੰਗਤ ਜੇੜੀ ਸੀ ਉਨਾਂ ਵਿਚੋ ਏਕ ਪ੍ਰੇਮੀ ਨੇ ਫੇਰ ਬੇਨਤੀ ਕੀਤੀ ਮਹਾਰਾਜ ਜੀ ਸੁਨਿਆ ਹੈ ਕੇ ਗੁਰੂ ਸਾਹਿਬ ਜੀ ਨੇ ਬਹਾਦਰਸ਼ਾਹਨੂੰ, ਤੇ ਉਸਦੇ ਭਾਈ ਤਾਰਾ ਆਜ਼ਮ ਨੂੰ ਦੋਹਾਂ ਦਾ ਜੁੱਧ ਕਰਾ ਕੇ ਤਾਰਾ ਆਜ਼ਮ ਨੂੰ ਮਾਰ ਕੇ ਬਹਾਦਰ ਸ਼ਾਹ ਨੂੰ ਰਾਜ ਦੇ ਕੇ ਦਿੱਲੀ ਦਾ ਬਾਦਸ਼ਾਹ ਬਨਾਯਾ, ਏਹ ਠੀਕ ਹੈ, ਬਾਬਾ ਹਜੂਰਾਸਿੰਘ ਜੀ ਹਸੇ ਔਰ ਕਹੇ ਸਾਧ ਸੰਗਤ ਜੀ ਏਹ ਔਤਾਰਾ ਦੇ ਲੀਲਾ ਹੈ, ਦੇਖੋ ਨਾ ਰਾਮ ਚੰਦ੍ਰ ਜੀ ਨੇ ਦੋਹਾਂ ਭਰਾਵਾਂ ਦਾ ਜੁੱਧ ਕਰਾਕੇ ਬਾਲੀ ਨੂੰ ਤੀਰ ਮਾਰਕੇ ਮਾਰੀਆ ਸੀ ਸੁਗਰੀਓ ਭਾਈ ਕੋ ਰਾਜ ਦਿਤਾ ਸੀ, ਸੋ ਭਾਈ ਔਤਾਰਾ ਦੀਆਂ ਲੀਲਾ ਹਨ ਫੇਰ ਉਨਾਂ ਸੰਗਤ ਵਿਚੋਂ ਏਕ ਸਿੰਘਨੇ ਪੁਛਿਆ ਔਰ ਪ੍ਰਸ਼ਨ ਕੀਤਾ ਕੇ ਗ੍ਰਿੰਥੀ ਸਿੰਘ ਸਾਹਿਬ ਜੀ ਮਹਾਰਾਜ ਜੀ ਨੇ ਤਾਰਾ ਆਜ਼ਮ ਨੂੰ ਮਾਰ ਕੇ ਬਾਹਦਰਸ਼ਾਹ ਨੂੰ ਰਾਜ ਕਿਉਂ ਦਿਤਾ ਹੈ, ਉਸ ਨੂੰ ਭੀ ਮਾਰ ਕੇ ਸਿੰਘਾ ਨੂੰ ਰਾਜ ਕਿਉਂ ਨਹੀ ਦਿਤਾ ਜਿਸਤੇ, ਬਾਬਾ ਹਜੂਰਾ ਸਿੰਘ ਜੀ ਫੁਰਮਾਇਆ ਕੇ ਬਹਾਦਰਸ਼ਾਹ ਰਾਮ ਰਾਏ ਸਾਹਿਬ ਜੀ ਦੇ ਵਰ ਨਾਲ ਜਨਮ ਲੀਆਸੀ, ਬਹਾਦਰਸ਼ਾਹ ਦੀ ਮਾਤਾ ਔਰੰਗਜੇਬ ਦੀ ਬੇਗਮ ਦੇ ਔਲਾਦ ਨਹੀ ਸੀ ਉਸਨੇ ਸੁਨਿਆ ਕੇ

ਰਾਮ ਰਾਇ ਸਾਹਿਬ ਜੀ ਦਿਲ ਵਿਚ ਆਏ ਹਨ ਕਰਾਮਾਤ ਦੇ ਧਨੀ ਹਨ, ਹੁਣਤਕ ਔਰੰਗਜੇਬ ਨੂੰ [੭੨] ਬਹਾਤਰ ਕਰਾਮਾਤਾ ਦਿਖਾ ਚੁਕੇ ਹਨ, ਜਮਾਨੇ ਦੇ ਅਵਲੀਆ ਪੈਗੰਬਰ ਹਨ, ਬੇਗਮ ਨੇ ਅਪਨੇ ਗੋਲੀ ਦੇ ਹਾਥੀ ਬੇਨਤੀ ਵ ਗੋਲੀ ਦੇ ਜਰੀਏ ਰਾਮ ਰਾਏ ਜੀ ਪਾਸ ਬੇਨਤੀ ਕੀਤੀ ਸੀ ਕੇ ਪੁਤਰ ਦੀ ਦਾਤ ਬਖਸੋ ਰਾਮ ਰਾਏ ਸਾਹਿਬ ਜੀ ਨੇ ਪਹਿਲੀ ਪਉੜੀ ੧ਓ ਦੀ ਲਿਖ ਕੇ ਗੋਲੀ ਦੇ ਹਾਥ ਦੀਤੀ ਔਰ ਫੁਰਮਾਇਆ ਕੇ ਬੇਗਮ ਨੂੰ ਕਹਿਨਾ ਕੇ ਸੂਰਜ ਵਲ ਮੂੰਹ ਕਰਕੇ ਏਹ ਖਾਲਵੇ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮੇਹਰ ਦੁਵਾਰਾ ਇਸ ਦੀ ਕੁਖ਼ੋ ਗੁਰੂ ਘਰ ਦਾ ਸੇਵਕ ਪੈਦਾ ਹੋਵੇਗਾ। ਇਸ ਵਾਸਤੇ ਰਾਮ ਰਾਏ ਸਾਹਿਬ ਜੀ ਦੇ ਬਚਨ ਸਤ ਹੋਏ, ਔਰ ਗੁਰੂ ਸਾਹਿਬ ਕਲਗੀਧਰ ਸਾਹਿਬ ਜੀ ਦਾ ਸੇਵਕ ਬਨਿਆ ਹੈ; ਮਹਾਰਾਜ ਜੀ ਦਾ ਬਚਨ ਹੈ ਕੇ {ਜੋ ਸਰਨ ਆਵੈ ਤਿਸ ਕੰਠ ਲਾਵੈ ਏਹ ਬਿਦੁ ਸੁਆਮੀ ਸੰਦਾ}

## [ ਦੀਵਾਲੀ ਦਾ ਪ੍ਰਸੰਗ ]



ਫੇਰ ਏਕ ਵੇਰੀ ਬਾਹਰੋ ਆਏ ਯਾਤਰੂ ਸੰਗਤਾਂ ਨੇ ਬਾਬਾ ਹਜੂਰਾ ਸਿੰਘ ਗ੍ਰਿੰਥੀ ਜੀ ਤੋ ਪੁਛਿਆ ਕੇ ਮਹਾਰਾਜ ਜੀ ਦੀਵਾਲੀਦਾ ਇਤਹਾਸ ਸੁਨਾਓ; ਹਜੂਰ ਸਾਹਿਬ ਵਿਚ ਕਦ ਤੋ ਮਨਾਈ ਜਾਦੀ ਹੈ; ਬਾਬਾ ਹਜੂਰਾ ਸਿੰਘ ਜੀ ਨੇ ਫੁਰਮਾਯਾ ਕੇ ਭਾਈ ਗੁਰ ਸਿਖੋ ਪ੍ਰੇਮੀਓ ਜਿਸ ਵੁਕਤ ਕਲਗੀਧਰ ਦਸ਼ਮੇਸ਼ ਪਿਤਾ ਜੀ ਨੇ ਬੰਦੇ ਬਹਾਦਰ ਨੂੰ ਪੰਜਾਬ

ਭੇਜਿਆ ਸੀ, ਉਸ ਨੂੰ ਜੇੜੀ ਜੇੜੀ ਸੇਵਾ ਉਸ ਦੇ ਸੁਪਰਦ ਕੀਤੀ ਸੀ ਸਾਰੀ ਪੂਰੀ ਕਰਕੇ ਸਰਹੰਦ ਦੀ ਇਟ ਨਾਲ ਇਟ ਖੜਕਾਕੇ ਵਜੀਰਖਾ ਨੂੰ ਜਿੰਦਾ ਸਾੜੀਆ, ਸਾਹਿਬ ਜਾਦੀਆ ਦਾ ਬਦਲਾ ਲੈਕੇ ਔਰ ਭੀ ਜੁਲਮ ਹੰਕਾਰੀਆਂ ਨੂੰ ਚੁਨ ਚੁਨ ਮਾਰੇ ਸੀ;

ਔਰ ਸਰਹੰਦ ਦੇ ਕਿਲੇ ਤੇ ਖਾਲਸਾਈ ਬਸੰਤੀ ਨਿਸ਼ਾਨ ਝੁਲਾਯਾਸੀ ਔਰ ਪਹਾੜੀ ਰਾਜੀਆ ਦੀ ਭੀ ਸੋਧ ਸੁਧਾਈ ਕਿਤੀ ਸੀ, ਅਗੇ ਵਾਸਤੇ ਕੰਨਾਂ ਨੂੰ ਹਾਥ ਲੁਵਾਏ ਸੀ, ਔਰ ਨਕਾਂ ਨਾਲ ਲਕੀਰਾਂ ਕਢਵਾਇਆਂਸੀ, ਏਹ ਸਾਰਾ ਹਾਲ ਬੰਦੇ ਬਹਾਦਰ ਨੇ ਲਿਖਕੇ ਦਸ਼ਮੇਸ਼ ਪਾਤਸ਼ਾਹ ਜੀ ਦੇ ਪਾਸ ਦੋ ਸਿੰਘਾ ਦੇ ਹਥੀ ਚਿਠੀ ਦੇਕਰ ਭੇਜੀਆ, ਕੇ ਮਹਾਰਾਜ ਜੀ ਆਪ ਦੇ ਬਲਦੁਆਰਾ ਔਰ ਆਪ ਦੀ ਬਖਸੀਸ਼ ਦੁਵਾਰਾ ਜੋ ਸੇਵਾ ਆਪਨੇ ਸੇਵਕ ਨੂੰ ਸੌਂਪੀ ਸੀ ਓਹ ਆਪ ਦੀ ਅਪਾਰ ਕ੍ਰਿਪਾ ਦੁਵਾਰਾ ਪੂਰੀ ਹੋਈ'ਜਿਸ ਦਾ ਵਿਸਤਾਰ ਖ਼ੁਲਾਸਾ ਏਸ ਚਿਠੀ ਵਿਚੁ ਹੈ, ਏਹ ਚਿਠੀ ਲੈਕੇ ਦੋਵੇ ਸਿੰਘ ਮਜਲਾਂ ਕਰਦੇ ਹੋਏ ਨਦੀਆਂ ਪਹਾੜ ਜੰਗਲ ਦਾ ਰਸਤਾ ਤੈਹਿ ਕਰਦੇ ਹੋਏ ਦਿਵਾਲੀ ਤੋ ਪੰਜ ਦਿਨ ਪਹਿਲਾ ਹਜੂਰ ਸਾਹਿਬ ਪਹੁੰਚੇ ਏਹ ਸਿੰਘਾਂ ਨੇ ਸਫਰ ਬਹੁਤ ਜਲਦੀ ਮੁਕਾਯਾ ਸੀ, ਕਿਉ ਕੇ ਇਨਾਂ ਸਿੰਘਾਂ ਨੂੰ ਮਹਾਰਾਜ ਜੀ ਦੇ ਦਰਸਨਾਂ ਦੀ ਖਿਚ ਲਗੀ ਹੋਈ ਸੀ ਕੇ ਕਦੋ ਹਜੂਰ ਸਾਹਿਬ ਪਹੁੰਚਾਂਗੇ ਔਰ ਦਸ਼ਮੇਸ਼ ਪਿਤਾ ਜੀ ਦੇ ਚੂਨਾਂ ਤੇ ਸੀਸ ਰਖਾਂਗੇ ਔਰ ਉਨਾਂ ਦਾ ਮੇਹਰ ਭਰੀਆ ਹਥ ਸਾਡੇ ਸਿਰ ਤੇ ਫਿਰੇਗਾ, ਔਰ ਰਜ ਰਜ ਕੇ ਦਰਸ਼ਨ ਕਰਾਂਗੇ, ਜਦੋ ਸਿੰਘ ਮਹਾਰਾਜ ਜੀ ਦੇ ਦੀਵਾਨ ਵਿਚ ਆਏ ਔਰ ਮਹਾਰਾਜ ਉਸਵਕਤ ਸਿੰਘਾਸਨ ਤੇ

ਬਿਰਾਜਮਾਨ ਸਨ, ਸਿੰਘਾਂ ਨੇ ਅਗੇ ਹੋਕੇ ਚਰਨਾਂ ਤੇ ਸਿਸ ਰਖ ਦਿਤੇ ਔਰ ਮਹਾਰਾਜ ਜੀ ਦੇ ਚਰਨ ਫੜਲੀਤੇ ਉਸ ਟੈਮ ਦਾ ਰਸ ਔਰ ਅੰਨਦ ਯਾ ਮਹਾਰਾਜ ਜਾਨਣ ਯਾ ਸਿਖ ਜਾਨਣ ਏਸ ਅੰਨਦ ਨੂੰ ਸਰੀਮ ਨੂੰ ਸੁਰਸਤਿ ਭੀ ਵਰਨੰਨ ਕਰਨ ਨੂੰ ਅਸਮ੍ਰਥ ਹੈ, ਉਸ ਵਕਤ ਮਹਾਰਾਜ ਜੀ ਦੇ ਹਥ ਬੰਦੇ ਦੀ ਭੇਜੀ ਹੋਈ ਚਿਠੀ ਦਿਤੀ ਮਹਾਰਾਜ ਜੀ ਨੇ ਅਪਨੇ ਨਿਕਟ ਵਰਤੀ ਸਿੰਘ ਦੇ ਹਥ ਦਿਤੀ ਔਰ ਫੁਰਮਾਯਾ ਕੇ ਚਿਠੀ ਦੀਵਾਨ ਵਿਚ ਸੁਨਾਂਦੋ, ਚਿਠੀ ਜਦ ਦੀਵਾਨ ਵਿਚ ਸੁਨਾਈ ਗਈ ਉਸ ਵਕਤ ਸ੍ਰਬਤ ਖਾਲਸਾ ਜੀ ਖੁਸੀ ਦੇ ਜੈਕਾਰੇ ਨਾਲ ਅਸਮਾਨ ਗੁੰਜਾ ਦਿਤਾ; ਉਸ ਰਾਤ ਨੂੰ ਦੀਪਮਾਲਾ ਕੀਤੀ ਗਈ ਔਰ ਪੰਜ ਦਿਨ ਲਗਾਤਾਰ ਹੁੰਦੀ ਰਹੀ ਆਖੀਰ ਲੇ ਦੀਨ ਜਲੂਸ ਮਹਿਲਾ ਖੇਡਿਆ ਗਿਆ।

ਨੋਟ—: ਦਿਵਾਲੀ ਦਾ ਸੰਨ ਬੰਧ ਗੁਰ ਇਤਹਾਸ ਵਿਚ ਛੇਵੇਂ ਪਾਤਸ਼ਾਹ ਨਾਲ ਭੀ ਸੰਬਧ ਰਖਦਾ ਹੈ' ਜਿਸ ਵਕਤ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਗਵਾਲੀਅਰ ਦੇ ਕਿਲੈ ਤੋਂ {੫੨} ਬਵੰਜਾ ਰਾਜੀਆਂ ਨੂੰ ਛੁੜਾਕੇ ਔਰ ਦਿਲੀ ਤੋ ਚੰਦੂ ਦੁਸਟ ਨੂੰ ਗਿਰਫਤਾਰ ਕਰਕੇ ਨਕ ਵਿਚ ਨਕੇਲ ਪਾਕੇ ਬਿਧੀਚੰਦ ਜੀ ਦੇ ਸੁਪ੍ਰਦ ਕੀਤਾ ਸੀ, ਨਾਲ ਲੈਕੇ ਅਮ੍ਰਤਸਰ ਜੀ ਜਦ ਆਏ ਸਨ ਨਗ੍ਰ ਨਿਵਾਸੀ ਔਰ ਮਾਝੇ, ਮਾਲਵੇ ਔਰ ਦੁਆਬਾ ਦੇ ਬੇਅੰਤ ਸੰਗਤਾਂ ਇਕਤਰ ਹੋਕਰ ਕੇ ਇਸ ਖੁਸੀ ਵਿਚ ਦੀਪਮਾਲਾ ਕੀਤੀ ਸੀ; ਈਸੀ ਦੀਪਮਾਲਾ ਦੇ ਜੋੜ ਮੇਲੇ ਦੇ ਬਦਲੇ ਭਾਈ ਮਨੀ ਸਿੰਘ ਜੀ ਨੇ ਬੰਦੇ

ਬੰਦ ਕਟਾਏ ਸੀ, ਔਰ ਮਹਾਨ ਕੁਰਬਾਨੀ ਦਿਤੀ ਸੀ, ਇਸ ਕਰਕੇ ਸਾਧ ਸੰਗਤ ਜੀਓ ਦੀਵਾਲੀ ਨਾਲ ਗੁਰੂ ਘਰ ਦਾ ਗੁਰ ਇਤਹਾਸ ਦਾ ਦਾ ਗੂੜਾ ਸੰਨ ਬੰਧ ਹੈ' ਔਰ ਮੋਜੂਦਾ ਸਮੇ ਸ੍ਰੀ ਅਮ੍ਰਿਤਸਰ ਸਾਹਿਬ ਹਰ ਸਾਲ ਬੇਮਿਸਾਲ ਦੀਵਾਲੀ ਦੀਪ ਮਾਲਾ ਮਨਾਈ ਜਾਂਦੀ ਹੈ। ਉਸ ਮੌਕੇ ਤੇ ਬੇਮਿਸਾਲ ਦੀਵੇ ਰੌਸ਼ਨੀ ਕੀਤੀ ਜਾਂਦੀ ਹੈ ਔਰ ਭਾਰੀ ਤੈਦਾਦ ਵਿਚ ਆਤਸ਼ ਬਾਜੀ ਚਲਾਈ ਜਾਂਦੀ ਹੈ। ਈਸੀ ਤਰਾ ਸ੍ਰੀ ਹਜ਼ੂਰ ਸਾਹਿਬ ਜਥਾ ਸਕਤ ਮਨਾਈ ਜਾਂਦੀ ਹੈ, ਜਿਸਨੂੰ ਸੁਨ ਕੇ ਪੂਛਨ ਵਾਲੇ ਪ੍ਰੇਮੀਆਂ ਦਾ ਸੰਕਾ ਨਿਵਰਤ ਹੋਯਾ।



## ਸ੍ਰੀਮਾਨ ਸੰਤ ੧੦੮ ਬਾਬਾ ਹੀਰਾਸਿੰਘ ਜੀ ਹੈਡ ਪੁਜਾਰੀ



੧ਓ ਗੁਰੂ ਨਾਨਕ ਤੇ ਆਦਿ ਲੈ ਭਏ ਜੋ ਦਸ ਔਤਾਰ ॥
ਸੋ ਤੁਸ੍ਰੀ ਰਛਿਆ ਕਰੇ ਪਲਕ ਨ ਲਾਗੇ ਬਾਰ ॥

ਧੰਨ ਧੰਨ ਬਾਬਾ ਕਰਮ ਸਿੰਘ ਜ਼ੀ ਤੇਰੀ ਸਦਾਹੀ ਜੈ ਏਕ ਦਫਾ ਬਾਹਰੋ ਆਇਆ ਸੰਗਤਾਂ ਨੇ ਹਜੂਰ ਸਾਹਿਬ ਵਿਚ ਮਹਾਰਾਜ ਜੀ ਦੇ ਭਾਣਾਂ ਵਰਤਾਵਨ ਦਾ ਪ੍ਰਸੰਗ, ਸਰਵਣ ਦੀ ਇੱਛਾ ਪ੍ਰਗਟ ਕੀਤੀ ਕੇ ਸੁਨਿਆ ਕੇ ਦਸ਼ਮੇਸ਼ ਪਿਤਾ ਜੀ ਪ੍ਰਲੋਕ ਗਵਨ ਕਰਨ ਦਾ ਕੁਛ ਦਿਨ ਪਹਿਲਾ ਹੀ ਐਲਾਨ ਕੀਤਾ ਸੀ, ਏਹ ਪੱਸੰਗ ਸਾਨੂੰ ਪੂਰਾ ਸੁਨਾਓ ਉਸਵਕਤ ਪੂਛਨ ਵਾਲੇ ਪ੍ਰੇਮੀ ਵ ਸੰਗਤ ਮਾਈ ਭਾਗੋ ਦੇ

ਬ੍ਰਿਗੇ ਬੈਠੇ ਸਨ, ੧੦੮ ਪ੍ਰਮ ਪੂਜਯ ਹੈਡ ਪੁਜਾਰੀ ਬਾਬਾ ਹੀਰਾ ਸਿੰਘ ਜੀ ਤੋਂ ਪ੍ਰਸੰਗ ਸ੍ਰਵਨ ਕਰਨ ਦੀ ਤੀਬ੍ਰ ਇੱਛਾ ਹੋ ਰਹੀ ਸੀ; ਸ੍ਰੀਮਾਨ ਪੁਜਾਰੀ ਸਾਹਿਬ ਨੇ ਫੁਰਮਾਯਾ ਭਾਈ ਪ੍ਰੇਮੀਓ ਸਾਧ ਸੰਗਤ ਜੀ ਕਲਗੀਧਰ ਦਸ਼ਮੇਸ਼ ਪਿਤਾਜੀ ਦੇ ਪ੍ਰਸੰਗਨੂੰ ਪੂਰਾ ਪ੍ਰਸੰਗ ਕੌਣ ਸੁਨਾ ਸਕਦਾ ਹੈ। ਸ੍ਰੀ ਮੁਖਵਾਕ, [ਕਰਤੇ ਕੀ ਮਿਤ ਕਰਤਾ ਜਾਣੈ] ਔਰ ਉਨਾਂਦੀ ਲੀਲਾ ਨੂੰ ਓਹੀ ਜਾਨੇ, ਮਹਾਰਾਜ ਨੇ ਅਪਨੇ ਮੁਖਵਾਕ ਬਾਨੀ ਚੌਪਈ ਵਿਚ ਫੁਰਮਾਈਆ ਹੈ । [ਆਪ ਆਪਨੀ ਬੁਧ ਹੈ ਜੇਤੀ, ਬਰਨਤ ਭਿੰਨ ਭਿੰਨ ਤੋਹਿ ਤੇਤੀ] ਸੋ ਆਓ ਸਾਧ ਸੰਗਤ ਜੀਓ ਭਾਈ ਪ੍ਰੇਮੀਓ ਅਸੀ ਅਪਨੇ ਰਸਨਾ ਨੂੰ ਪਵਿਤ੍ਰ ਕਰਦੇ ਹੋਏ ਮਹਾਰਾਜ ਜੀ ਦੇ ਪ੍ਰਸੰਗ ਕਰੀਏ ਸੁਣਿਐ ਔਰ ਸੁਨਾਈਏ ਕਿਉ ਕਿ ਮਹਾਰਾਜ ਜੀ ਦੀ ਆਗਿਆ ਹੈ

[ਬਾਬਾਣੀਆਂ ਕਹਾਨੀਆਂ ਪਤੁ ਸਪੁਤ ਕਰੇਨਿ] ਸੋ ਸਾਧ ਸੰਗਤ ਜੀ ਜਿਸ ਵਕਤ ਕਲਗੀਧਰ ਮਹਾਰਾਜ ਜੀ ਨੇ ਨਗੀਨਿਘਾਟ ਤੋਂ ਤੀਰ ਚਲਾਕੇ ਤਪ ਅਸਥਾਨ ਪ੍ਰਗਟ ਕੀਤਾ ਸੀ, ਉਸੀ ਦਿਨ ਤੋ ਮਹਾਰਾਜ ਜੀ ਦਾ ਪਕਾ ਨੀਵਾਸ ਇਸੀ ਅਸਥਾਨ ਤੇ ਹੋ ਗਿਆਸੀ ਔਰ ਰੋਜ ਦੋਂ ਟੈਮ ਦੀਵਾਨ ਲਗ ਦੇ ਸਨ ਔਰ ਦੂਰ ਦੂਰ ਤੋਂ ਸੰਗਤਾ ਆਪ ਦਰਸ਼ਨ ਕਰਕੇ ਮਨ ਬਾਂਛਤ ਫਲ ਪਾਵਦੇ ਸਨ ਔਰ ਕਲਗੀਧਰ ਦਸਮੇਸ਼ ਪਿਤਾ ਜੀ ਜਿਸ ਦਿਨ ਸ਼ਿਕਾਰ ਨਾ ਜਾਨਾ ਹੋਵੇ ਉਸ ਦਿਨ ਆਪ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੰਗਤਾਂ ਨੂੰ ਸੁਨਾਂਉਦੇ ਸਨ, ਜੇ ਸ਼ਿਕਾਰ ਜਾਂ ਦੇ ਸਨ ਤਾਂ ਚਉਰਾਸੀ ਲਖਜੀਵਾਂ ਦਾ ਉਧਾਰ ਕਰ

ਆਂਉਦੇ ਸਨ' ਨਹੀ ਤਾਂ ਗੁਰਬਣੀ ਦੇ ਅਰਥਾਂ ਕਪਾਟ ਦੇਂਦੇ ਸਨ ਕਈਆਂ ਸੁੰਨ ਦੇ ਬ੍ਰਹਮ ਗਿਆਨ ਵਿਚੁ ਅਸਥਿਤ ਹੋ ਗਏ ਸਨ, ਰਾਜਾ ਜੱਨਕ ਦੀ ਤ੍ਰਾਂ ਪ੍ਰਮਨ ਵਜੋ ਉਨਾਂ ਵਿਚੋਂ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਬੰਦ ਬੰਦ ਕਟਾਂਵਦੇ ਹੋਏ ਭੀ ਜਪੁਜੀ ਸਾਹਿਬ ਜੀ ਦਾ ਪਾਠ ਕਰ ਰਹੇ ਸਨ। ਓਸੇ ਤ੍ਰਾਂ ਰੋਜ ਆਨਾ ਮਹਾਰਾਜ ਜੀਆਂ ਦਾ ਉਧਾਰ ਕਰਦੇ ਹੂਏ ਸਮਾਂ ਬੀਤ ਦਾ ਗਿਆ, ਏਕ ਦਿਨ ਬੜਾਭਾਰੀ ਦਿਵਾਨ ਸਜਿਆ ਸੀ ਉਸ ਵਕਤ ਪੰਜਾਬ ਤੋਂ ਦੋ ਸਿੰਘ ਮਹਾਰਾਜ ਦੀ ਦੇ ਚਰਨਾਂ ਵਿਚੁ ਪਤ੍ਰਕਾ ਵ ਚਿਠੀ ਰਖਕੇ ਨਮਸ਼ਕਾਰ ਕੀਤੀ ਜਿਸ ਦਾ ਖ਼ੁਲਾਸਾ ਵਰਨੰਨ ਪੀਛੇ ਕੀਤਾ ਜਾ ਚੁਕਾ ਹੈ; ਉਸ ਵਕਤ ਚਿਠੀ ਪੜ੍ਹਕੇ ਪੰਜਾਬ ਦੀ ਫਤੇ ਦੀ ਕਾਰਵਾਈ, ਸ੍ਰਬਤ ਖਾਲਸਾ ਖੁਸੀ ਮਨਾਈ ਸੀ 'ਔਰ ਦੀਪਮਾਲਾ ਕੀਤੀ ਸੀ, ਵ ਮਹਿਲਾ ਖੇਡਿਆ ਸੀ, ਉਸਦੇ ਦੂਜੇ ਦਿਨ ਮਹਾਰਾਜ ਕਲਗੀਧ੍ਰ ਪਿਤਾ ਜੀ ਨੇ ਭਰੇ ਦਿਵਾਨ ਵਿਚੁ ਸੰਗਤਾਂ ਨੂੰ ਗਿਆਤ ਕਰ ਵਾਨ ਲਈ ਫੁਰਮਾਇਆ ਸੀ ਸਾਧ ਸੰਗਤਜੀ ਔਰ ਸ੍ਰਬਤ ਖਾਲਸਾ ਜੀ ਜੋ ਸਾਡੇ ਪਿਤਾ ਅਕਾਲ ਪੁਰਖੁ ਨੇ ਸਾਨੂੰ ਹੁਕਮ ਕੀਤਾ ਸੀ, ਔਰ ਜੋ ਕੰਮ ਸਾਡੇ ਸੁਪਰਦ ਕੀਤਾ ਸੀ' ਵ ਅਕਾਲ ਪੁਰਖੁ ਔਰ ਗੁਰੂ ਨਾਨਕ_ਨਿਰੰਕਾਰ ਦੀ ਮਹਾਨ ਕ੍ਰਿਪਾਲਤਾ ਦੁਵਾਰਾ ਪੂਰਾ ਹੋ ਚੁਕਾ ਹੈ ਬਾਕੀ ਕੁਛ ਥੋੜਾ ਰਹਿ ਗਿਆ ਸੋ ਪੰਥ ਖਾਲਸਾ ਆਪੁ ਕਰੇਗਾ, ਹਣਿ ਅਸਾਡਾ ਪੰਚਮੀ ਵਾਲੇ ਦਿਨ ਤਿਆਰੇ ਹਨ' ਏਹ ਬਚਨ ਸੁੰਨ ਕੇ ਸਾਰੀ ਸੰਗਤ ਸ਼ੋਕਮਈ ਸਮੁੰਦਰ ਵਿਚੁ ਗੋਤੇ ਖਾਨ ਲਗੀ ਹੈ। ਔਰ ਕਈ ਮੁਖੀਓ ਨੇ ਬੇਹਬਲ ਤਾ ਹਾਲਤ ਵਿਚ ਮਹਾਰਾਜ ਪਾਸ ਬੇਨਤੀ ਕੀਤੀ ਕੇ ਮਹਾਰਾਜ ਸਤਿਗੁਰ ਜੀਓ ਖਾਲਸਾ ਪੰਥ ਨੂੰ ਸੰਗਤ

ਨੂੰ ਕਿਸ ਦੇ ਲੜ ਲਾ ਚਲੇ ਹੋ ਉਸ ਵਕਤ ਕਲਗੀਧ੍ਰ ਦਸ਼ਮੇਸ਼ ਪਿਤਾ ਜੀ ਨੇ ਸਭ ਸਮਗ੍ਰੀ ਗੁਰਤੇ ਗਦੀ ਤਿਲਕ ਦੇਨ ਦੀ ਮੰਗਾ ਕੇ ਆਪੁ ਖੜੇ ਹੋਕੇ ਅਰਦਾਸਾ ਕੀਤਾ ਪੰਜ ਪੈਸੇ, ਨਾਰਯਲ, ਰਖ ਕੇ ਔਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੇਸਰਦਾ ਤਿਲਕ ਵ ਟੀਕਾ ਲਗਾ ਕੇ ਔਰ ਨਮਸ਼ਕਾਰ ਕੀਤਾ ਵ ਮਥਾ ਟੇਕੀਆ, ਪੰਜ ਪ੍ਰਕਰਮਾ ਕੀਤੀਆਂ ਔਰ ਖੜੇ ਹੋ ਕਰ ਸ੍ਰਬਤ ਸਾਧ ਸੰਗਤ ਪ੍ਰਤੀ ਏਹ ਹੁਕਮ ਫੁਰਮਾਇਆ।

## ਦੋਹਰਾ

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਬੋ ਚਹਿ ਖੋਜ ਸਬਦ ਮੈ ਲੇਹੁ।

ਉਸ ਟੈਮ ਤੇ ਕਲਗੀਧਰ ਦਸ਼ਮੇਸ਼ ਪਿਤਾ ਜੀ ਨੇ ਆਪੁ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਮੁਖਵਾਕ ਲੀਆ।

## ਸੂਹੀ ਮਹਲਾ ੫ ॥ ਛੰਤ ॥

ਅਬਚਲ ਨਗਰ ਗੋਬਿੰਦ ਗੁਰੂ ਕਾਨਾਮੁ ਜਪਤੁ ਸੁਖੁ ਪਾਇਆ ਰਾਮ।
ਮਨਿ ਇਛੇ ਸੇਈ ਫਲ ਪਾਏ ਕਰਤੇ ਆਪੁ ਵਸਾਇਆ ਰਾਮ।
ਕਰਤੇ ਆਪੁ ਵਸਾਇਆ ਸਰਬ ਸੁਖੁ ਪਾਇਆ ਪੁਤ ਭਾਈ ਸਿੱਖ ਬਿਗਾਸੇ।
ਗੁਣਿ ਗਾਵਹਿ ਪੂਰਨ ਪ੍ਰਮੇਸਰ ਕਾਰਜ ਆਇਆ ਰਾਸੇ ਰਹਾਓ।
ਪ੍ਰਭੁ ਆਪੁ ਸੁਆਮੀ ਆਪੇ ਰਖਾ ਆਪੁ ਪਿਤਾ ਆਪੁ ਮਾਇਆ।

ਕਹੁ ਨਾਨਕ ਸਤਿ ਗੁਰੂ ਬਲ ਹਾਰੀ ਜਿਨਿ ਏਹੁ ਥਾਨੁ ਸੁਹਾਇਆ
ਏਹੁ ਮੁਖਵਾਖ ਆਵਨ ਪ੍ਰ ਮਹਾਰਾਜ ਜੀ ਨੇ ਆਪ੍ਰ ਨੇ ਮੁਖਾਰ ਬਿੰਦ ਤੋਂ ਏਸ ਜਗਾਹ ਦਾ ਵ ਇਸ ਅਸਥਾਨ ਦਾ ਨਾਮ ਅਬਚਲ ਨਗਰ ਰਖਿਆ; ਮਹਾਰਾਜ ਜੀ ਦੇ ਪ੍ਰਲੋਕ ਜਾਨ ਦੀ ਖਬਰ ਨਾਂਦੇੜ ਸ਼ਹਿਰ ਵਿਚੁ ਦਖਨ ਦੇਸ ਵਿਚ ਬਿਜਲੀਦੀ ਤ੍ਰਾਂ ਏਕ ਦਮ ਫੈਲਗਈ।

ਏਹ ਖਬਰ ਸੁੰਨ ਦੇ ਸਾਰ ਹੀ ਸੰਗਤਾਂ ਦੂਰੋਂ ਦੂਰੋਂ ਤੋ ਚਲਕੇ ਕੇ ਪਹੰਚਨ ਲਗਪਈਆਂ ਸਚੇ ਪਾਤਸ਼ਾਹ ਸਿੰਘਾਸਨ ਪ੍ਰ ਬੈਠੇ ਸੁਬਤ ਸੰਗਤਾ ਨੂੰ ਦਰਸਨ ਦੇਰਹੇ ਸੀ, ਦੋਨੋ ਟੈਮ ਕਥਾ ਕੀਰਤਨ ਤੋਂ ਬਾਦ ਦਸਮੇਸ਼ ਪਿਤਾ ਜੀ ਰਹਿਤ ਮ੍ਰਿਯਾਦਾ ਦਾ ਉਪਦੇਸ਼ ਕਰਦੇ ਸਨ। ਔਰ ਜਥੇ ਬੰਦ ਰਹਿਨ ਦਾ ਉਪਦੇਸ਼ ਕਰਦੇ ਸਨ। ਬਾਂਣ ਬਾਂਣੇ ਵਿਚੁ ਰਹਿਨ ਪ੍ਰਚਾਰ ਸੰਗਤਾ ਪ੍ਰਤੀ ਸੁੰਨਾ ਰਹੇ ਸਨ। ਕੇ ਖਾਲਸਾ ਜੀ ਮੈ ਤੁਹਾਨੂੰ ਏਕ ਬਾਟੇ ਵਿਚ ਏਕ ਥਾਲੀ ਵਿਚ ਸਗੇ ਭਾਈ ਬੈਠਕੇ ਛਕਦੇ ਹਨ। ਯਾ ਗੂੜੇ ਮਿਤ੍ਰ ਛਕ ਦੇ ਹਨ। ਸੋ ਖਾਲਸਾ ਜੀ ਤੁਸੀ ਭਾਈਆਂ ਤੋ ਵਧ ਕੇ ਆਪਸ ਵਿਚ ਪਿਆਰ ਰਖਨਾ ਔਰ ਜਥੇ ਬੰਦੀ ਅਕਾਲ ਪੁਰਖੁ ਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾਲਤਾ ਦੁਆਰਾ ਹਰ ਮੈਦਾਨ ਫਤ੍ਹੇ ਰਹੇਗੀ। ਇਤ ਆਦਿਕ ਬੇਅੰਤ ਸਿਖਿਆ ਮਹਾਰਾਜ ਸੁੰਨਾਵਦੇ ਰਹੇ। ਔਰ ਆਪ੍ਰ ਮਹਾਰਜ ਜੀ ਬਸੰਤੀ ਪੁਸਾਕ ਪਹਿਨ ਕਰ ਸ਼ਸ਼ਤ੍ਰ ਬਸਤ੍ਰ ਸਜਾ ਕਰ ਦੀਵਾਨ ਵਿਚ ਇਸਤ੍ਰਾਂ ਸੋਭਾ ਦੇ ਰਹੇ ਸਨ, ਜਿਸਤ੍ਰਾਂ ਪੂਰਨ ਮਾਸੀ ਦੇ ਰਾਤ ਨੂੰ ਤਾਰਾ ਮੰਡਲ ਦੇ ਵਿਚ ਚੰਦ੍ਰਮਾ ਸੋਭਾ ਦੇਂਦਾ ਹੈ, ਉਸ ਵਕਤ ਮਹਾਰਾਜ ਜੀ ਦਾ ਤੇਜ ਐਸਾ ਜੱਗ ਮੱਗ ਹੋ ਰਿਹਾ ਸੀ, ਕੇ ਉਨਾਂ ਵਲ-

ਨਿਗਾਹ ਲਾਕੇ ਦੇਖ ਨਹੀ ਜਾ ਸਕਦਾ ਸੀ । ਇਤਨ ਪ੍ਰਸੰਗ ਸੁਨਾ ਕਰ ਪੂਜਾਰੀ ਹੀਰਾ ਸਿੰਘ ਜੀ ਨੇ ਕਿਹਾ ਕੇ ਚਲੋ ਸਾਧ ਸੰਗਤ ਜੀ ਸਚਖੰਡ ਭੋਗ ਦਾ ਟੈਮ ਹੋ ਗਿਆ ਹੈ। ਮਹਾਰਾਜ ਜ਼ੀ ਨੂੰ ਭੋਗ ਲਗਾਈਏ, ਪੂਜਾਰੀ ਹੀਰਾ ਸਿੰਘ ਜੀ ਸਚਖੰਡ ਤਖਤ ਸਾਹਿਬਤੇ ਆਏ ਔਰ ਰਾਗੀ ਸਿੰਘਾ ਨੇ ਅਨੰਦ ਸਾਹਿਬ ਕੀਰਤਨ ਕਿਆ ਲਾਂਗਰੀ ਸਿੰਘ ਪ੍ਰਸਾਦਿ ਲਿਆਏ ਅਰਦਾਸ਼ਾ ਸੋਧਕਰ ਭੋਗ ਲਗਾਯਾ ਗਯਾ ਹੈ;ਸ੍ਰਬਤ ਸਾਧ ਸੰਗਤ ਵਿਚ ਪ੍ਰਮਾਦਿ ਵਰਤ ਗਯਾ, ਪੂਜਾਰੀ ਸਿੰਘ ਜੀ ਮਹਾਰਾਜ ਜੀ ਦਾ ਬਿਸ੍ਰਾਮ ਕਰਾ ਕੇ ਬੁੰਗੇ ਨੂੰ ਚਲੇ ਗਏ' ਔਰ ਨਿਤ ਦੀ ਮ੍ਰਿਜਾ ਦਾ ਅਨੁਸਾਰ ਗਿਆਨੀ ਸਿੰਘ ਜੀ ਦਸਮ ਗੁਰੂ ਗ੍ਰਿੰਥ ਸਾਹਿਬ ਜੀ ਦੀ ਕਥਾ ਕਰਨ ਲਗੇ ਸੰਗਤ ਬੈਠੀ ਕਥਾ ਸ੍ਰਵਣ ਕਰਦੀ ਰਹੀ, ਕਥਾ ਦੀ ਸਮਾਪਤੀ ਤੋਂ ਬਾਦ ਸੰਗਤਨੇ ਗਿਆਨੀ ਮੇਹਰ ਸਿੰਘਜੀ ਜੋ ਉਸ ਵਕਤ ਤਖਤ ਸਾਹਿਬ ਦੇ ਹਜੂਰੀ ਗਿਆਨੀ ਸਨ, ਗਿਆਨੀ ਸਿੰਘ ਜੀ ਬੜੇ ਪੂਜਾਰੀ ਸਿੰਘ ਜੀਨੇ ਇਥੋਂ ਦਾ ਪ੍ਰਸੰਗ ਬੜੇ ਪ੍ਰੇਮ ਦਾ ਸੁਨਾ ਰਹੇ ਸਨ। ਮਗ੍ਰ ਭੋਗਦਾ ਟੈਮ ਹੋਣਿ ਕਰਕੇ ਓਹ ਪ੍ਰਸੰਗ ਵਿਚੇ ਹੀ ਰਹਿ ਗਯਾ ਹੈ ।

ਉਸ ਤੋਂ ਅਗੇ ਸੁਣਾਂਉਨ ਦੀ ਕ੍ਰਿਪਾਲਤਾ ਕਰੋ, ਗਿਆਨੀ ਸਿੰਘ ਜੀ ਪੁਛਿਆ ਕੇ ਪੂਜਾਰੀ ਸਿੰਘ ਜੀ ਨੇ ਕਿਥੋਂ ਤਕ ਪ੍ਰਸੰਗ ਆਪ ਨੂੰ ਸੁੰਨਾਇਆ ਹੈ' ਸੰਗਤ ਨੇ ਕਿਹਾ ਕੇ ਗਿਆਨੀ ਮਹਾਰਾਜ ਸਚੇ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਨੂੰ ਗੁਰਤਾ ਗਦੀ ਦੇ ਕੇ ਔਰ ਸੰਗਤਾਂ ਨੂੰ ਔਰ ਖਾਲਸੇ ਪ੍ਰਤੀ ਏਕਤਾ ਦਾ ਜਥੇ ਬੰਦੀ ਦਾ ਔਰ ਰਹਿਤ ਮ੍ਰਿਜਾਦਾ ਦਾ ਉਪਦੇਸ਼ ਸੁਨਾ ਰਹੇ ਸਨ, ਇਸ ਤੋ ਅਗੇ ਗਿਆਨੀ ਸਿੰਘ

ਫੁਰਮਾਯਾ ਕਲਗੀਧ੍ਰ ਜੀ ਨੇ ਭਾਈ ਸੰਤੋਖ ਸਿੰਘ ਜੀ ਨੂੰ ਜਥੇਦਾਰ ਥਾਪਿਆ ਔਰ ਆਗਿਯਾ ਕਰੀ ਕੇ ਇਸ ਅਸਥਾਨ ਦਾ ਪਹਿਰਾ ਦੇਨਾ ਔਰ ਸੰਭਾਲ ਰਖਨੀ ਅਤੇ ਲੰਗ੍ਰ ਦੇਗ ਆਦਿਕ ਚਲਾਂਉਦੇ ਰਹਿਨਾਂ ਔਰ ਨਾਲਹੀ ਉਨਾਂ ਨੂੰ ਕਰੜੀ ਹਿਦਾਯਤ ਕੀਤੀ ਕੇ ਇਥੇ ਮਹਿਲ ਨ ਬਨਾਏ ਕੋਈ ਸਿਖ ਜੋ ਮਹਿਲ ਬਨਾਏਗਾ ਉਸਕੀ ਕੁਲ ਗਲਜਾਵੇਗੀ। ਕਵੀ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਗ੍ਰਿੰਥ ਮੇਂਏਹ ਪ੍ਰਸੰਗ ਇਸ ਤ੍ਰਾਂ ਦਿਤਾ ਹੈ।

ਇਸ ਥਲ ਰਹਹੁ ਦੇਗ ਵਰਤਾਵਹੁ। ਸ੍ਰਧਾਜੁਤਿ ਸੋ ਸਿੰਘ ਟਿਕਾਵਹੁ ਦਰਬ ਅਸੰਖ ਇਹਾਂ ਜੋ ਆਇ, ਇਸ ਤੇ ਨਹਿ ਮੰਦ੍ਰ ਚਿਨਾਵਹੁ। ਸਗਲ ਦੇਗ ਧ੍ਰ ਦੇਹੁ ਲਗਾਈ, ਪੰਚਾਮ੍ਰਿਤ ਆਦਕ ਕਰਵਾਈ। ਚਿਨਹਿ ਮਹਿਲ ਤਿਸਕੁਲ ਗਲਜਾਇ। ਯਾਤੇ ਕਹੀ ਨਹੀ ਬਿਸ੍ਰਾਇ। ਤਬ ਸੰਤੋਖ ਸਿੰਘ ਦੋ ਕਰ ਜ਼ੋਰੇ। ਔਰ ਸਿਖ ਨਹਿ ਬਿਤਓਰੇ। ਜਿਸ ਤੇਲੇ ਹਮ ਦੇਗ ਚਲਾ ਵੈ। ਰਹੈ ਸਿੰਘ ਜੋ ਕਿਸ ਤੇ ਖਾਵੈ। ਸ੍ਰੀ ਮੁਖ ਤੇ ਤਬਿ ਧੀਰਜ ਦੀਨਿ। ਦੇਸ ਨ ਰਹੈ ਸਿੰਘ ਤੇ ਹੀਨ। ਇਕ ਦੁਇ ਬ੍ਰਿੰਦ੍ਰਕਇ ਹਾਂ ਬਨੇ ਹੈ। ਕਰਹੁ ਪਕਾਵਨ ਦਿਹੁ ਵਰ ਤਾਇ। ਮਨਕੀ ਚਿੰਤਾਨ ਕਰੀ ਯਹਿ ਕਾਇ। ਇਸ ਸੁਨਿ ਸਭਿ ਹਿਨ ਸੀਸ ਨਿਵਾਇ ਦਈ। ਕਈ ਪ੍ਰਦਛਨਾ ਚਹੰ_ ਆਏ। ਗੁ: ਪ੍ਰਤਾਪ ਸੂਰਜ ਐਨਕ ਅੰਸੂ ੪ {ਸਫਾ ੬੩੩੨}

ਸ੍ਰੀ ਗੁਰੂ ਜੀ ਦੇ ਨਜੀਕੀ ਸਿੰਘ ਭਾਈ ਸੰਤੋਖ ਸਿੰਘ ਜੀ ਇਸ ਅਸਥਾਨ ਅੰਗੀਠਾ ਸਾਹਿਬ ਦੀ ਸੁਰਤ ਸੰਭਾਲ ਕਰਦੇ ਸਨ। ਗਿਆਨੀ ਸਿੰਘ ਜੀ ਨੇ ਸੰਗਤਾਂ ਪ੍ਰਤੀ ਸੁਨਾਯਾ ਕੇ ਸੂਰਜ ਪ੍ਰਕਾਸ ਗੁਰ ਪ੍ਰਤਾਪ ਦੇਹ ਵਾਲੇ। ਅਨ-ਸਾਰ ਕਲਗੀਧਰ ਦਸ਼ਮੇਸ਼ ਪਿਤਾ ਜੀ ਨੇ ਇਸ ਅਸਥਾਨ ਵ ਇਸ ਜਗਾ ਪ੍ਰ

ਦੇਗ ਚਲਾਵਣ ਦਾ ਹੁਕਮ ਕੀਤਾ ਸੀ ਦੇਗ ਦਾ ਅੁਥ ਲੰਗ੍ਰ ਜਿਸ ਤੇ ਆਏ ਗਏ ਸਾਧ ਅਤੀਤ ਸੰਗਤ ਕੀ ਸੇਵਾ ਹੁੰਦੀ ਰਹੇ ।

ਇਤਨਾ ਪ੍ਰਸੰਗ ਸੁਨਾ ਕਰ ਗਿਆਨੀ ਸਿੰਘ ਜੀ ਨੇ ਕਿਹਾ ਕੇ ਸਾਧ ਸੰਗਤ ਜੀਓ ਇਸ ਵਕਤ ਲੰਗ੍ਰ ਦਾ ਟੈਮ ਹੈ ਆਪ ਜਾਉ ਪ੍ਰਸਾਦਾ ਛਕੋ ਲੰਗ੍ਰ ਮੇ । ਹਮਾਰੇ ਕੋਭੀ ਕਾਮ ਹੈ ਫੇਰ ਮੌਕਾ ਮਿਲਾ ਤੋ ਔਰ ਪ੍ਰਸੰਗਆਪ ਕੋ ਸੁਨਾਇੰਗੇ ।

## ਲੱਗ੍ਰ ਦਾ ਪ੍ਰਸੰਗ

ਇਤਨਾ ਕਹਿਕਰ ਗਿਆਨੀ ਸਿੰਘ ਜੀ ਕਹਿਕਰ ਚਲੇ ਗਏ । ਔਰ ਸੰਗਤ ਵਹਾਂ ਸੇ ਲੰਗ੍ਰ ਮੇ ਆਈ ਉਸ ਵਕਤ ਲੰਗ੍ਰ ਦਾ ਕਾਮ ਸਭ ਹੋ ਚੁਕਾ ਥਾ । ਲਾਂਗਰੀ ਸੇਵਾਦਾਰ ਭੀ ਬੈਠੇ ਥੇ ਆਈ ਸੰਗਤ ਕੋ ਪ੍ਰਸਾਦਿ ਛਕਾਕਰ ਹਾਥ ਧੁਲਾ ਕਰ ਬੈਠੇ ਬਾਤਚੀਤ ਹੋਤੇ ਹੋਤੇ ਲਾਂਗਰੀ ਸਿੰਘ ਸੇ ਸੰਗਤ ਨੇ ਪੂਛਾ ਕੇ ਸਚਖੰਡ ਮੇ ਗਿਆਨੀ ਸਿੰਘ ਮਹਾਰਾਜਜੀ ਕਾ ਇਤਹਾਸ ਸੁਨਾ ਰਹੇ ਕੁਛ ਕਾਮ ਥਾ ਉਨੋ ਨੇ ਥੋੜਾ ਸੁਨਾ ਕਰ ਓਹ ਚਲੇ ਗਏ । ਲਾਂਗ੍ਰੀ ਸਿੰਘ ਨੇ ਪੂਛਾ ਕੇ ਕੌਨ ਸਾ ਪ੍ਰਸੰਗ ਸੁਨਾ ਰਹੇ ਥੇ ਗਿਆਨੀ ਸਿੰਘ ਜੀ । ਸੰਗਤ ਮੇ ਸੇ ਏਕ ਪ੍ਰੇਮੀ ਨੇ ਕਹਾ ਕੇ ਮਹਾਰਾਜ ਕਾ ਪ੍ਰਸੰਗ ਸੁਨਾਤੇ ਸੁਨਾਤੇ ਲੰਗ੍ਰ ਕੇ ਪ੍ਰੰਸਗ ਤਕ ਆਏ ਥੇ ਜੋ ਲੰਗ੍ਰ ਕਬਸੇ ਚਲਾ ਸੋ ਆਪ ਗੁਰੂਸਾਹਿਬ ਕੇ ਲਾਂਗਰੀ ਹੋ ਲੰਗਰ ਕਾ ਪੂਰਾ ਇਤਹਾਸ ਆਪ ਸੁਨਾ ਦੇਉ । ਲਾਂਗਰੀਸਿੰਘ ਨੇ ਕਹਾ ਕੇ ਮਹਾਰਾਜ ਕਾ ਇਤਹਾਸ ਪ੍ਰਸੰਗ ਪੂਰਾ ਬਰਨਨ ਕਰਨੇ ਕੋ ਹਮਾਰੀ ਬੁਧੀ ਅਸ਼ਮ੍ਰਥ ਵਾਸ ਸਰਬ ਨਹੀ ਹੈ ਸੁਨਾ ਨੇ ਕੋ ਮਹਾਰਾਜ ਕੀ ਲੀਲਾ ਮਹਾਰਾਜ ਕੇ ਪ੍ਰਸੰਗ ਬੇਅੰਤ ਨਹੀ।ਫੇਰ ਭੀ ਜੋ ਕੁਛ ਹਮਨੇ ਅਪਨੇ ਮਹਾਪੁਰਸੋ ਸੇ ਸੁਨਾ ਹੈ ।

## [ਪਹਿਲਾ ਲੰਗਰ ਗੁਰੂ ਨਾਨਕ ਜੀ ਨੇ ਚਲਾਯਾ ਸਚਾ ਸੌਦਾ]

ਔਰ ਸੰਗਤ ਮੇ ਰਹਿਤੇ ਰਹਿਤੇ ਸੁਨਾ ਹੈ ਓਹ ਗੁਰੂ ਸਾਹਿਬਕੀ ਕ੍ਰਿਪਾ ਸੇ ਆਪ ਕੋ ਸੁਨਾ ਤੇ ਹੈ ਸੋ ਸੁਨੋ । ਪਹਿਲਾ ਲੰਗਰ ਗੁਰੂ ਨਾਨਕ ਸਾਹਿਬਜੀ ਨੇ ਅਪਨੇ ਹਥੀ ਸੁਰੂ ਕੀਤਾ ਹੈ । ਕਿਉਂ ਕੇ ਲੰਗਰ ਗੁਰੂ ਨਾਨਕ ਸਾਹਿਬ ਜੀ ਨੇ ਅਪਨੀ ਹਥੀ ਸੁਰੂ ਕੀਤਾ ਹੈ । ਜਿਸ ਵਕਤ ਸਚਾ ਸੌਦਾ ਕਰਨ ਗਏ ਸਨ ਪਿਤਾ ਦੀ ਆਗਿਆ ਪਾਇਕੇ ਜੰਗਲ ਵਿਚ ਸੰਤ ਮੰਡਲੀ ਭੁਖੀ ਦੇਖ ਕੇ ਭਾਈ ਬਾਲੇ ਜੀ ਨੂੰ ਕਿਹਾ ਕੇ ਭਾਈ ਬਾਲਾ ਏਹ ਖਰਾ ਸੌਦਾ ਹੈ । ਪਿਤਾ ਜੀ ਦੀ ਆਗਿਆ ਭੀ ਖਰੇ ਸੌਦੇ ਦੀ ਹੈ । ਇਉ ਕਹਿ ਕੇ ਨ ਗਰੋ ਰ ਸਦ ਖ੍ਰੀਦ ਕੇ ਲੰਗਰ ਸਜਾ ਕੇ ਸੰਤ ਮੰਡਲੀ ਦੀ ਪੰਗੀਤ ਲਵਾਂ ਕੇ ਅਪਨੇ ਹਥੀ ਵਰਤਾਂਉਂਦੇ ਰਹੇ ਸੰਤ ਮੰਡਲੀ ਨੂੰ ਤ੍ਰਿਪਤ ਕਰ ਕੇ ਬੜੇ ਖੁਸ ਹੂਏ । ਔਰ ਕਿਹਾ ਕੇ ਭਾਈ ਬਾਲਾਏ ਸਚਾ ਸੌਦਾ ਹੈ । ਔਰ ਇਸੇ ਦੇਗਵ ਲੰਗਰ ਸਚੇ ਸੌਦੇ ਦੇ ਵਾਸਤੇ ਅਪਨੇ ਪਿਤਾ ਤੋ ਮੂੰਹ ਤੇ ਚਪੇੜਾਂ ਖਾਂ ਦੀਆਂ ਸਨ ਉਸ ਦਿਨ ਤੋ ਲੰਗਰ

## [ਸਚਾ ਸੋਦਾ ਲੰਗਰ]

ਦਾ ਪ੍ਰੋਗ੍ਰਾਮ ਸੁਰੂ ਕੀਤਾ ਗਿਆ ਹੈ ਔਰ ਮੁਡ ਬਨੀਆ ਹੈ । ਉਸ ਗੁਰ ਅਸਥਾਨ ਨੂੰ ਸਾਰੀਆਂ ਸੰਗਤਾਂ ਸਚੇ ਸੌਦੇ ਦੇ ਨਾਮ ਨਾਲ ਹੀ ਕਹਿੰਦੇ ਹਨ । ਇਸ ਜਗਾ ਦਾ ਨਾਮ ਹੀ ਸਚਾ ਸੌਦਾ ਪੈਗਿਆ ਹੈ ।

ਇਸ ਤੋਂ ਬਾਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਚੇ ਸੌਦੇ ਤੇ ਬਾਦ ਕੁਛ ਅਰਸਾ ਤਿਲ ਵੰਡੀ ਰਹੇ । ਉਸ ਤੋ ਬਾਦ ਗੁਰੂ ਨਾਨਕ ਸਾਹਿਬ ਜੀ ਸੁਲਤਾਨ ਪੁਰ ਬੇਬੀ ਨਾਨਕੀ ਜੀ ਪਾਸ ਆਕੇ ਰਹੇ ਨਵਾਬ ਦੌਲਤ ਖਾਨ ਦਾ ਮੋਦੀਖਾਨਾ

ਚਲਾਵਨ ਲਗੇ। ਉਸ ਵਕਤ ਭੀ ਸਚਾ ਸੌਦਾ ਹੀ ਕਰਦੇ ਰਹੇ। ਜੋ ਅਤੀਤ ਸੰਤ ਸਾਧੂ ਆਉਂਦੇ ਸਨ ਮਨ ਬਾਂਛਤ ਰਸਤਾਂ ਦੇਂਦੇ ਕਈਦਫਾ ਅਪਨੇ ਨਿਰੰਕਾਰ ਦੇ ਰੰਗਿਆਂ ਜਾਂ ਦੇ ਗਿਨਤੀ ਕਰਦੇਕ੍ਰਦੇ ਤੇਰਾਂ ਤਕ ਆਕੇ ਇਸ ਤੋ ਅਗੇ ਗਿਨਤੀ ਨਹੀ ਕਰ ਦੇ ਸਨ ਤੇਰਾਂ ਤੇਰਾਂ ਕਰਦੇ ਤੋਲ ਤੋਲ ਕੇ ਪਾਈ ਜਾਂਦੇ ਸਨ ਗਰੀਬ ਗੁਰਬਿਆਂ ਨੂੰ ਮਨ ਬਾਂਛਤ ਰਸਤਾਂ ਦੇਕਰ ਔਰ ਉਨਾਂ ਨੂੰ ਖੁਸ ਪ੍ਰਸ਼ਨ ਦੇਖ ਕਰ ਆਪ ਭੀ ਬੜੇ ਪ੍ਰਸਨ ਹੁੰਦੇ ਸਨ। ਮੋਦੀ ਖਾਂਨੇ ਨੂੰ ਭੀ ਨਿਰੰਕਾਰ ਦਾ ਲੰਗਰ ਹੀ ਜਾਨਦੇ ਸਨ।

## ਲੰਗ੍ਰ ਦਾ ਪ੍ਰਸੰਗ

ਜਿਸ ਵਕਤ ਗੁਰੂ ਨਾਨਕ ਸਾਹਿਬ ਜੀਨੇ ਮੋਦੀ ਖਾਂਨ ਛਡਿਯਾ ਔਰ ਨਵਾਬ ਦੇ ਨਾਲ ਹਿਸਾਬ ਕਿਤਾ ਸਭ ਸੌ ਪੈਹਠ ੧੬੫ ਰੁਪੀਏ ਗੁਰੂ ਸਾਹਿਬ ਜੀ ਦੇ ਨਿਕਲੇ ਸਨ। ਪੂਛਨ ਤੇ ਗੁਰੂ ਸਾਹਿਬ ਜੀਨੇ ਫੁਰਮਾਯਾ ਕੇ ਰੂਪੈ ਗਰੀਬੋਂ ਕੋ ਖ਼ੁਵਾਦੋ ਭਾਵਕੇ ਏਹ ਰੁਪੀਯੋਂ ਕਾ ਲੰਗਰ ਬਨਵਾ ਕੇ ਗਰੀਬੋਂ ਖਿਲਾ ਦੋ। ਏਥੇ ਭੀ ਇਸਾਰਾ ਲੰਗ੍ਰਦਾ ਹੀ ਸੀ। ਉਸ ਤੋ ਬਾਦ ਗੁਰੂ ਸਾਹਿਬ ਜੀ ਉਦਾਸੀ ਬਾਨਾਂ ਧਾਰਕਰ ਘਰ ਨੂੰ ਤਿਆਗਕੇ ਨੌਖੰਡ ਪ੍ਰਿਥਮੀ ਦਾ ਦਵਰਾ ਕੀਤਾ ਹਰ ਜਗਾ ਹਰ ਸ਼ਹਿਰ ਹਰ ਦੇਸ ਹਰ ਪਿੰਡ ਏਹੀ ਉਪਦੇਸ ਦ੍ਰੜਾਉਂਦੇ ਸੀ ਕੇ ਨਾਮ ਜ਼ਪੋ ਔਰ ਵੰਡ ਛਕੋ ਅਪਨੇ ਨਗ੍ਰ ਧਰਮ ਸਾਲਪਵਾਉ ਆਏ ਗਏ ਅਭਿਯਾਗਤ ਦੀ ਅੰਨ ਜਲ ਦੀ ਸੇਵਾ ਕਰੋ ਏ ਭੀ ਇਸਾਰਾ ਯਾ ਹੁਕਮ ਗੁਰੂ ਸਾਹਿਬ ਜੀ ਦਾ ਲੰਗਰ ਦਾ ਹੈ। ਇਸ ਤੋਂ ਬਾਦ ਗੁਰੂ ਸਾਹਿਬ ਜੀ ਜੂਨਾਂਪਤ ਰਾਜੇ ਦੇ ਗਏ ਸਨ।

# [ਭਰਥਰੀ ਕੀ ਸਾਦੀ ਜੂਨਾਗੜ ਲੰਗ੍ਰ ਕੀ]

ਭਰਥਰੀ ਦੀ ਸਾਦੀ ਕਰਾਉਣ ਨੂੰ ਜੂਨਾਪਤ ਰਾਜੇ ਦੀ ਲੜਕੀ ਨਾਲ ਪ੍ਰਸੰਗ ਬਹੁਤ ਬੜਾ ਹੈ ਏਥੇ ਟੂਕ ਮਾਤ੍ਰ ਦ੍ਰਸਾਏ ਦਾ ਜਤਨ ਕੀਤਾ ਹੈ ਜਿਸ ਤੇ ਟ੍ਰੈਕਟ ਦਾ ਵਿਸਥਾਰ ਬਹੁਤ ਨਾ ਹੋਜਾਏ ਜਦ ਜੂਨਾ ਪਤ ਰਾਜਾ ਗਲ ਵਿਚ ਪਲਾ ਪਾਕੇ ਆਏ ਨਮਸ਼ਕਾਰ ਕਰੀ ਵ ਮਥਾ ਟੇਕਿਆ ਹਾਥ ਜੋੜ ਕਰ ਖੜਾ ਹੋ ਕਰ ਪ੍ਰਾਰਥਨਾ ਕਰੀ ਕੇ ਮੈਨੂੰ ਕੀ ਹੁਕਮ ਹੈ ਗੁਰੂ ਸਾਹਿਬ ਜੀ ਨੇ ਫੁਰਮਾਯਾ ਕੇ ਰਾਜਾ ਅਸੀ ਤੇਰੀ ਬੇਟੀ ਮੰਗਨੇ ਆਏ ਹਾਂ। ਕਲ ਸਵੇਰੇ ਭਰਥਰੀ ਔਰ ਤੁਮਾਰੀ ਬੇਟੀ ਕਾ ਸੰਜੋਗ ਹੈ।

ਰਾਜਾ ਹਥ ਜੋੜ ਕਰ ਬੇਨਤੀ ਕਰੀ ਕੇ ਮਹਾਰਾਜ ਜੀ ਆਪਕਾ ਹੁਕਮ ਮੇਰੇ ਸਿਰ ਮਥੇ ਪ੍ਰ ਹੈ ਪ੍ਰ ਹਮਦਾਜੇ ਹੈ ਕੁਛ ਜੰਞ ਕਾ ਪ੍ਰਬੰਧ ਹੋਤਾ ਤੋ ਅਛਾ ਥਾ। ਗੁਰੂ ਸਾਹਿਬ ਜੀਨੇ ਫੁਰਮਾਯਾ ਕੇ ਜਾਉ ਰਾਜਾ ਤਿਆਰੀ ਕਰੋ।ਜੰਞ ਭੀ ਆਜਾਵੇਗੀ ਉਸ ਵਕਤ ਗੁਰੂ ਸਾਹਿਬ ਜੀ ਨੇ ਕਿਹਾ ਕੇ ਹੇ ਨਿਰਗੁਣ ਪਾਰ ਬ੍ਰਹਮ ਜੀ ਜੋ ਆਪ ਕੀ ਛਪਨ ਕਰੋੜੀ ਮੇਘਮਾਲ ਹੈ ਓਹ ਕ੍ਰਿਪਾ ਕਰ ਕੇ ਭੇਜ ਦੇਉ ਉਹ ਹਮ ਕੋ ਚਾਹੀਏ ਵਜੀਰ ਨੇ ਜਾਕਰ ਰਾਜਾ ਕੋ ਖਬ੍ਰ ਕਰੀ ਕੇ ਰਾਜਾ ਤੇਰੇ ਸ਼ਹਿਰ ਮੇ ਵ ਤੇਰੀ ਰਿਯਾਸਤ ਮੇ ਇਤਨੀ ਜੰਞ ਆਈ ਹੈ ਕੇ

[ਜੂਨਾ ਗੜ ਕੀ ]

ਪੈਰ ਰਖਨੇ ਨੂੰ ਜਗਾ ਨਹੀ ਹੈ ਰਾਜੇ ਨੇ ਮਨ ਵਿਚ ਵਿਚਾਰੀਆ ਕੇ ਮੈ ਸਾਰੀ ਰਿਆਸਤ ਕਾ ਅੰਨ ਪਾਨੀ ਸਾਰੀ ਸਮਗਰੀ ਇਕਤ੍ਰ ਕਰੇ ਥੀ ਤੋ ਏਕ ਟੈਮ ਕਾ ਭੀ ਭੋਜਨ ਨਹੀ ਹੋਤਾ। ਬੜਾ ਚਿੰਤਾ ਤੁਰ ਹੋਕਰ ਗਲੇ ਮੇ ਅੰਚਲ ਡਾਲ ਕਰ ਗੁਰੂ ਸਾਹਿਬ ਜੀ ਕੇ ਚਰਨੋ ਮੇ ਆਨ ਗਿਰ ਪੜਾ। ਔਰ

ਕਹਾ ਕੇ ਮਹਾਰਾਜ ਜੀ ਬਖਸੀਏ। ਅਪਨੇ ਬਿਰਦ ਕੀ ਲਾਜ ਰਖੀਏ। ਗੁਰ ਸਾਹਿਬ ਬਚਨ ਕੀਤਾ ਕੇ ਰਾਜਾ ਤੁਧ ਆਪੇ ਹੀ ਜੰਵ ਮੰਗੀ ਆਈ ਹੈ ਅਸਾਂ ਤਾਂ ਕੁਛ ਨਹੀ ਆਖਿਆ ਰਾਜਾ ਨੇ ਕਹਾ ਕੇ ਮਹਾਰਾਜ ਮੈ ਭੁਲਾ ਹੂੰ ਬਖਸੀਏ ਮਹਾਰਜ ਜੀ ਨੇ ਕਿਹਾ ਕੇ ਜਾਉ ਰਾਜਾ ਜਿਥੋਂ ਜੰਵ ਆਈ ਹੈ ਭੋਜਨ ਭੀ ਓਥੋਂ ਹੀ ਆ ਜਾ ਵੇਗਾ।

ਉਸ ਵਕਤ ਰਾਜਾ ਚਲਾਗਿਆ ਔਰ ਗੁਰੂ ਸਾਹਿਬ ਜੀ ਨੇ ਉਸੀਤ੍ਰਾਂ ਫੇਰ ਅਰਦਾਸ ਕੀਤੀ ਕੇ ਹੈ ਨਿਰਗੁਨ ਪਾਰ ਬ੍ਰਹਮ ਅਪਨੇ ਜੋ ਮੇਘ ਮਾਲਾ ਭੇਜੀ ਹੈ।

{ ਜੰਵ ਕੀ ਲੰਗ੍ਰ ਕੀ }

ਉਸ ਦਾ ਅਹਾਰ ਭੋਜਨ ਵ ਲੰਗਰ ਭੀ ਭੋਜਨ ਦੀ ਕਿਰਪਾਲਤਾਂ ਕਰੋ ਬਸ ਏਕ ਦਮ ਪੰਗਤਾ ਲਗ ਗਈਆਂ। ਕੁਮੇਰ ਭੰਡਾਰੀ ਪੌਣ ਦੇਵਤੇ ਦੇ ਹਥ ਥਾਲ ਪ੍ਰੋਸ ਪ੍ਰੋਸ ਕੇ ਦੇਈ ਗਯਾ ਅਕਾਸ ਮਾਰਗ ਤੋ ਲਗੇ ਲਗਾਏ ਥਾਲਉਤਰ ਦੇ ਗਏ ਥੋੜੀ ਦੇਰ ਵਿਚੁ ਸਭ ਨੂੰ ਲੰਗ੍ਰ ਵਰਤ ਗਿਆ ਵ ਸਭ ਨੇ ਤ੍ਰਿਪਤ ਹੋ ਕਰ ਛਕਿਆਂ। ਇਸ ਪ੍ਰਸੰਗ ਤੋ ਦੋ ਭਾਂਵ ਦਰਸਾਵ ਨੇ ਦੀ ਕੋਸੀਸ ਕੀਤੀ ਗਈ ਹੈ ਏਕ ਤਾਂ ਗੁਰੂ ਸਾਹਿਬ ਜੀ ਨੇ ਲੰਗ੍ਰ ਕਰਕੇ { ੫੬ } ਛਪਨ ਕਰੋੜ ਨੂੰ ਵਰਤਾਯਾ। ਜੂਨ ਗੜ੍ਹ ਵਿਚ ਭੀ ਏਹ ਪਹਿਲਾ ਲੰਗ੍ਰ ਜਾਰੀ ਕੀਤਾ ਦੂਜਾ ਭਾਵ ਬੈਕੁੰਠ ਤੋਂ ਬਨੇ ਬਨਾਯਾ ਭੋਜਨ ਆਂਵਦਾ ਰਹੇ। ਇਸ ਦਾ ਮਤਲਬ ਏਹ ਹੋਯਾ ਜੋ ਗੁਰੂ ਨਾਨਕ ਸਾਹਿਬ ਜੀ ਦੇ ਕੋਟਾਂ ਬ੍ਰਹਮੰਡ ਵਿਚ ਧ੍ਰਮ ਸਾਲਾ ਹਨ। ਕਥਾ ਕੀਰਤਨ ਹੁੰਦਾ ਹੈ। ਸਮਾਪਤੀ ਤੋ ਬਾਦ ਕੜਾਹ ਪ੍ਰਸਾਦਿ ਵਰਤ ਦਾ ਹੈ ਔਰ ਲੰਗਰ {ਪ੍ਰਮਾਨ} ਵਜੋ ਦੇਖੋ ਭਾਈ ਗੁਰਦਾਸ

{ ਗੋਰਖ ਨਾਥ ਸਿੱਧਾ ਨਾਥ }

ਜ਼ੀ ਦੀ ਵਾਰ ਵਿਚੋ ਬੁਗਦਾਦ ਵਾਲੀ ਸਾਖੀ

ਨਾਲ ਲੀਤਾ ਬੇਟਾ ਪੀਰ ਦਾ ।
ਅੱਖੀ ਮੀਟ ਗਿਆ ਹਵਾਈ ।
ਲਖ ਅਕਾਸ ਔਪਤਾਲ ਲਖ ।
ਅਖ ਫਰਕ ਵਿਚੁ ਸਭ ਦਿਖਲਾਈ।
ਧੁਰੋਂ ਪਤਾਲੋ ਲਈ ਕੜਾਈ ।

ਸਪਸਟ ਹੋ ਜਾਂਦਾ ਹੈ ਕੇ ਗੁਰੂ ਨਾਨਕ ਸਾਹਿਬ ਜੀ ਦੇ ਕੋਟਾਂ ਬ੍ਰਹਮੰਡਾਂ ਵਿਚੁ ਧਰਮ ਸਾਲਾ ਹਨ ਕਥਾ ਕੀਰਤਨ ਲੰਗਰ ਹੁੰਦੇ ਰਹਿੰਦੇ ਹਨ ।

{ ਗੋਰਖ ਸਿੱਧਾ ਦੀ }

ਏਕ ਦਫਾ ਗੁਰੂ ਨਾਨਕ ਜੀ ਪਾਸ ਗੋਰਖ ਨਾਥ ਸਮੇਤ ਸਿੱਧ ਮੰਡਲੀ ਆਈ ਆਦੇਸ ਆਦੇਸ ਕਹਿ ਕਰ ਬੈਠ ਗਏ ਔਰ ਕਹਾ ਕੇ ਤਪਾਜੀ ਆਪ ਇਹਾਂ ਪ੍ਰ ਪਹਿਲੇ ਸੇ ਬੈਠੇ ਹੋ ਸਾਨੂੰ ਡਾਢੀ ਭੁਖ ਲਗੀ ਹੈ । ਗੁਰੂ ਸਾਹਿਬ ਜੀ ਨੇ

{ਸਿਧਾਨੇ ਛਲਕਰ ਕੇ ਬੈਠਨਾ }

ਫੁਰਮਾਯਾ ਕੇ ਸਿਧੋ ਨਾਥੋ ਬੈਠੋ ਅਸੀ ਜੰਗਲ ਵਿਚੁ ਜਾਂਦੇ ਹਾਂ ਜੋ ਹਥ ਲਗੇ ਗਾ ਤੁਹਾਨੂੰ ਆਕੇ ਛਕਾ ਦੇਵਾਂ ਗੇ ਇਉ ਬਚਨ ਕਰਕੇ ਗੁਰੂ ਸਾਹਿਬ ਜੀ ਜੰਗਲ ਵਲ ਚਲੇਗਏ ਤਾਂ ਸਿਧਾਂ ਨੇ ਵਿਚਾਰੀਅ ਕੇ ਨਾਨਕ ਤਪਾ ਫੁਲ ਫਲ ਲੇ ਆਵੇਗਾ ਆਪ ਨ ਸਾਰੇ ਵਡੀ ਉਮਰ ਦੇ ਬੁਢੇ ਬਣ ਕੇ ਬਹਿਜਾਉ ਔਰ ਕਹਾਂ ਗੇ ਕੇ ਸਾਡੇ ਮੂੰਹ ਵਿਚ ਦੰਦ ਨਹੀ ਹੈ ਕਿਸ ਤ੍ਰਾਂ ਖਾਈਏ ਇਸ ਤ੍ਰਾਂ

ਮਸਲਤ ਕਰਕੇ ਸਾਰੇ ਬਹੁਤ ਬੁਢੇ ਹੋ ਕੇ ਬੈਠ ਗਏ ਉਧਰ ਜੋ ਗੁਰੂ ਸਾਹਿਬ ਜੀ ਜੰਗਲ ਵਿਚ ਗਏ ਸਨ ਬ੍ਰਹਮਾ ਬਿਸਨੂ ਮਹੇਸ, ਵ ਸਵਜੀ ਔਰ ਇੰਦ੍ਰ ਸੀਧਾਂ ਦੀਏ ਚਾਲ ਨੂੰ ਦੇਖ ਕਰ ਮਾਨਸ ਸਰੂਪ ਧਾਰ ਕਰ ਸਿਰ ਤੇ ਸਮਗਰੀ ਦੀਆਂ ਪਿੰਡਾਂ ਚੁਕ ਕੇ ਆਏ ਔਰ ਏਕ ਸਿਰ ਤੇ ਪਾਣੀ ਦੀ ਗਾਗਰ ਸੀ। ਪਾਣੀ ਦੀ ਗਾਗ੍ਰ ਵਾਲਾ ਇੰਦ੍ਰ ਦੇਵਤਾ ਸੀ। ਗੁਰੂ ਸਾਹਿਬ ਜੀ ਦੇ ਸਨਮੁਖ ਆਏ ਔਰ ਨਮਸ਼ਕਾਰ ਕਰੀ ਔਰ ਕਹਾ ਕੇ ਨਾਨਕ ਨਿਰੰਕਾਰੀ ਜੀ ਏਹ ਸਮਗ੍ਰੀ ਹਾਜ਼ਰ ਹੈ ਪ੍ਰਵਾਨ ਕਰੋ।

## (ਸਿਧਾ ਨੂੰ ਪ੍ਰਸਾਦਿ ਵਰਤਾਨਾ)

ਗੁਰੂ ਸਾਹਿਬ ਜੀ ਅਗੇ ਤੁਰ ਪੈ। ਪਿਛੋਂ ਏਹ ਚਾਰੇ ਸਮਗ੍ਰੀ ਲੈਕੇ ਤੁਰੀ ਗਏ ਜਿਥੇ ਸਿਧ ਬੈਠੇ ਸਨ। ਗੁਰੂ ਸਾਹਿਬ ਜੀ ਉਥੇ ਜਾਕੇ ਖੜੇ ਹੋ ਗਏ ਏਹ ਚਾਰੋ ਨੇ ਸਮਗਰੀ ਦੇ ਪੰਡਾਂ ਰਖ ਕੇ ਨਮਸ਼ਕਾਰ ਕਰਕੇ ਪ੍ਰਦਛਨਾ ਕਰਕੇ ਥੋੜੀ ਦੂਰ ਜਾਕੇ ਅਲੋਪ ਹੋਕੇ ਅਪਨੇ ਅਪਨੇ ਪੂਰੀਆਂ ਨੂੰ ਗਏ।

ਗੁਰੂ ਸਾਹਿਬ ਜੀ ਨੇ ਹੁਕਮ ਕੀਆ ਕੇ ਭਾਈ ਬਾਲਾ ਜਲਦੀ ਅਗ ਬਾਲ ਕੇ ਏਹ ਸਮਗ੍ਰੀ ਦਾ ਕੜਾਹ ਪ੍ਰਸ਼ਾਦਿ ਬਨਾਓ। ਥੋੜੀ ਦੇਰਬਾਦ ਕੜਾਹ ਪ੍ਰਸਾਦਿ ਤਿਆਰ ਹੋ ਗਯਾ ਅ੍ਰਦਾਸ ਸੋਧ ਕਰ ਭਾਈ ਬਾਲਾ ਜੀ ਗੁਰੂਸਾਹਿਬ ਜੀ ਨੇ ਸਭ ਸਿੱਧ ਮੰਡਲੀ ਕੀ ਪੰਗਤ ਲਗਾ ਕਰ ਖੁਲਾ ਖ਼ੁਲਾ ਪ੍ਰਸਾਦਿ ਵਰਤਾ ਕਰ ਸਭ ਨਾ ਨੂੰ ਤ੍ਰਿਪਤ ਕੀਆ ਔਰ ਦੇਖ ਕਰ ਗੁਰੂ ਸਾਹਿਬ ਐਸੇ ਖੁਸ ਹੋਤੇ ਭ ਏ ਜੈਸੇ ਕੇ ਸਚਾ ਸੌਦਾ ਕਰਨੇ ਵਖਤ ਸਭ ਸੰਤ ਮੰਡਲੀ ਕੋ ਪੰਗਤ ਲਗਾ ਕਰ ਔਰ ਵਰਤਾ ਕਰ ਸਭ ਕੋ ਤ੍ਰਿਪਤ ਕਰ ਖੁਸ ਹੋਏਥੇ ਵੈਸੇ ਹੀ ਖੁਸ ਹੋ ਤੇ ਭਏ ਭਾਵ ਕੇ ਏਸ ਜਗਾ ਭੀ ਮਹਾਰਾਜ ਜੀ ਕਾ ਲੰਗ੍ਰ ਹੁਵਾ। ਹੈ।

# [ ਤਿਲਦੀ ]

ਏਕ ਦਫਾ ਗੁਰੂ ਸਾਹਿਬ ਜੀ ਕੇ ਪਾਸ ਸਿਧ ਮੰਡਲੀ ਆਈ ਔਰ ਅਪਨੇ ਮਨਮੇ ਵਿਚਾਰ ਕਰਕੇ ਆਏ ਕੇ ਨਾਨਕ ਤਪਾ ਸਭ ਕੋ ਉਪਦੇਸ ਕਰਤੇ ਹੈ ਕੇ ਸਭ ਕੋ ਵੰਡ ਕਰ ਖਾਨਾਂ ਸੋ ਹਮ ਏਕ ਤਿਲ ਗੁਰੂ ਸਾਹਿਬ ਜੀ ਕੇ ਭੇਟਾਂ ਚੜ੍ਹਾਤੇ ਹੈਂ ਦੇਖੀਏ ਕੈਸੇ ਸਭ ਕੋ ਵਰਤਾਇੰਗੇ ਉਸ ਵਖਤ ਗੁਰੂ ਸਾਹਿਬ ਜੀ ਨੇ ਭਾਈ ਬਾਲੇ ਨੂੰ ਹੁਕਮ ਕੀਤਾ ਕੇ ਤਿਲ ਦਾ ਰਗੜਾ ਲਾਕੇ ਸ੍ਰਦਾਈ ਬਨਾਕੇ ਸਭ ਕੋ ਵਰਤਾਓ ਐਸੇ ਮਹਾਰਾਜ ਜੀ ਨੇ ਅਨੇਕ ਪ੍ਰਸੰਗ ਹੈ। ਇਸਜਗਾ ਟੂਕ ਮਾਤ੍ਰ ਹੀ ਦਰਸਾਨੇ ਕਾ ਜਤਨ ਕੀਆ ਗਿਯਾ ਹੈ।

# [ ਪਖੋ ਕੇ ਰੰਧਾਵੇਕੀ ]

ਜਿਸ ਵਖਤ ਗੁਰੂ ਸਾਹਿਬ ਜੀ ਨੇ ਚਾਰ ਪੰਜ ਉਦਾਸੀਆਂ ਪੂਰੀਆਂ ਕਰਕੇ ਪਖੋ ਕੇ ਰੰਧਾਵੇ

{ਕਰਤਾ ਪੁਰਦੀ}

ਆਏ ਔਰ ਵਹਾਂ ਕੇ ਚੌਧਰੀ ਖੂਹ ਪ੍ਰ ਬੈਠੇ ਕਥਾ ਕੀਰਤਨ ਹੋਨੇ ਲਗਾ ਸਾਰਾ ਸ਼ਹਿਰ ਦਰਸ਼ਨ ਕੋ ਆਨੇ ਲਗੇ। ਗੁਰੂ ਸਾਹਿਬ ਸਭ ਕੋ ਸਤਿਨਾਮ ਦਾ ਉਪਦੇਸ ਦੇਤੇ ਥੇ। ਉਸ ਵਕਤ ਪ੍ਰਮ ਪੂਜ ਮਾਤਾ ਸੁਲਖ ਨੀ ਜੀ ਨੇ ਸੁਨਾ ਕੇ ਮੇਰੇ ਪਤੀ ਸਵਾਮੀ ਜੀ ਬਾਹਰ ਖੂਹਵੇ ਪ੍ਰ ਆਸਾਨ ਲਗਾਕਰ ਬੈਠੇ ਹੈ ਦੂਰ ਦੂਰ ਸੇ ਸੰਗਤ ਆਕਰ ਦਰਸਨ ਕਰਤੇ ਹੈ ਕਥਾ ਕੀਰਤਨ ਸ੍ਵਨ ਕਰਕੇ ਅਪਨਾ ਜਨਮ ਸਫਲ ਕਰਤੇ ਔਰ ਨਗ੍ਰ ਨੀਵਾਸੀ ਭੀ ਹਰ ਤਰਾਂ ਸੇ ਗੁਰੂ ਸਾਹਿਬ ਦੀ ਸੇਵਾ ਕਰਤੇ ਹੈ ਅਪਨੀ ਗੋਲੀ ਕੇ ਹਾਥ ਦਰਸਨ ਕਰਨੇ ਕੀ

ਆਗਿਯਾ ਮਾਗੀ । ਗੁਰੂ ਸਾਹਿਬ ਜੀ ਨੇ ਫੁਰਮਾਇਆ ਕਿ ਦਰਸਨ ਕਰਨੇ ਕੀ ਕਿਸੀ ਕੋ ਰੋਕ ਨਹੀ ਹੈ। ਬੇਸਕ ਆ ਸਕਤੇ ਹੈ ਏਹ ਸੁਨਿ ਕਰ ਮਾਤਾ ਜੀ ਬਹੁਤ ਖੁਸ ਹੁਏ ਜਥਾ ਸਕਤ ਭੇਟਾ ਪ੍ਰਸਾਦਿ ਰਖ ਕਰ ਨਮਸਕਾਰ ਕਰੀ ਮਥਾ ਟੇਕਾ ਇਹਾਂ ਪ੍ਰ ਜਾਦਾ ਵਿਸਥਾਰ ਹੋਨੇ ਸੇ ਸੰਕੋਚ ਕੀਆ ਗਯਾ ਹੈ ਆਖੀਰ ਮੇ ਮਾਤਾਜੀ ਨੇ ਹਾਥ ਜੋੜ ਕਰ ਬੇਨਤੀ ਵ ਪ੍ਰਾਥਨਾ ਕਰੀ ਕੇ ਸੁਆਮੀ ਜੀ ਅਪਨੇ ਚਰਨਾਂ ਵਿਚ ਰਹਿਨ ਦੀ ਆਗਿਯਾ ਬਖਸੋ ਗੁਰੂ ਜੀ ਨੇ ਫੁਰਮਾਇਆ ਵ ਬਚਨ ਕੀਤਾ ਕੇ ਸੁਲਖਨੀ ਏ ਜੇ ਤੂੰ ਆਏ ਸੰਗਤਾਂ ਦੀ ਸੇਵਾ ਕਰਨੀ ਹੈ ਔਰ ਸੰਗਤ ਨੂੰ ਅਪਨੇ ਬਚੀਆਂ ਬਚੇ ਸਮਝ ਕੇ ਵ ਜਾਨ ਕੇ ਹਥੀ ਲੰਗਰ ਬਨਾਵਿਨਾਂ ਵਰਤਾਵਨਾਂ ਛਕਾਵਨਾਂ ਮਨਿਜੂਰ ਹੈ ਈਤਾਂ ਬੇਸਕ ਰਹੋ । ਏਹ ਹੁਕਮ ਪਾਏ ਕੇ ਮਾਤਾ ਜੀ ਉਸ ਦਿਨ ਤੋ ਸਾਰੀ ਉਮ੍ਰ ਕਰਤਾਰਪੁਰ ਲੰਗਰ ਦੀ ਸੇਵਾ ਕਰਦੀਆਂ ਬੀਤਾਇਆ । ਸਾਖੀ ਦਾ ਭਾਵ ਮਤਲਬ ਬਣੇ ਹੈ ਕੇ ਗੁਰੂ ਸਾਹਿਬ ਜੀ ਨੇ ਅਪਨੇ ਘਰਵਾਲੀ ਸ੍ਰੀਮਾਨ ਯੋਗ ਸੁਲਖਣੀਜੀ ਨੂੰ ਲੰਗਰ ਚਲਾਵਨ ਔਰ ਸੇਵਾ ਕਰਨ ਦੀ ਆਗਿਯਾ ਦਿਤੀ ਸੀ ।

## [ਮਿਠਾਈ ਦੀ ਕਰਤਾਰਪੁਰ]

ਏਕ ਦਫਾ ਗੁਰੂ ਸਾਹਿਬ ਜੀ ਕਰਤਾਰ ਪੁਰ ਬੈਠੇ ਸਨ ਜਨਮ ਸਾਖੀ ਵਿਚ ਪ੍ਰਸੰਗ ਆਯਾ ਹੈ ਕੇ ਗੁਰੂ ਬਾਬਾ ਜੀ ਦੇ ਦਰਸਨਨੂੰ ਬੇਅੰਤ ਹੀਸੰਗਤਾਂ ਇਕਤਰ ਆਣ ਹੋਈਆਂ ਬੜਾ ਭਾਰੀ ਜੋੜ ਮੇਲਾ ਲਗਾ ਕੁਦਰਤ ਕਰਤਾਰ ਦੀ ਨਾਲ ਝੜੀ ਲਗੀ ਰਹੀ । ਮੁਸਲਾਧਾਰ ਪਾਣੀ ਬਾਰਸ ਹੁੰਦੀ ਰਹੀ । ਜਦ ਬਾਰਸ਼ ਰੁਕੀ ਔਰ ਸੂਰਜ ਚਮਕਿਆ ਗੁਰੂ ਬਾਬਾ ਨਾਨਕ ਜੀ ਖੁਲੇ ਮੈਦਾਨ ਵਿਚ ਕਿਕਰ ਦੇ ਦਰਖਤ ਹੇਠਾਂ ਆਸਨ ਲਾਕੇ ਬੈਠੇ ਸਨ ਸੰਗਤਾਂ ਚਾਰੋ ਤ੍ਰਫੋਂ

ਹੁਮ ਹੁਮਾਕੇ ਆਈਆ ਦਰਸਨ ਔਰ ਨਮਸਕਾਰ ਕਰਨੇ ਵਖਤ ਸੰਗਤਾਂ ਬਹੁਤ ਭੁਖੀਆਂ ਸਨ ਕਿਉਂਕੇ ਤੀਨ ਦਿਨ ਤੋ ਸੁਕਾ ਬਾਲਨਨਾਂ ਨਾ ਮਿਲਨ ਕਰਦੇ ਲੰਗਰ ਨਹੀ ਤਿਆਰ ਹੋਯਾ ਸੀ। ਸੰਗਤਾਂ ਦੀ ਤਕਲੀਫਨੂੰ ਦੇਖਕੇ ਗੁਰੂ ਮਹਾਰਾਜ ਜੀਨੇ ਬਚਨ ਕੀਤਾ ਕੇ ਭਾਈ ਪ੍ਰੇਮੀਓ ਪ੍ਰਬੰਧਕੋਂ ਸੇਵਾ ਦਾਰੋ ਏਸ ਦਰਖਤ ਤੇ ਚੱੜ ਕਰ ਹਲੂਨੇ ਦੇਉ ਔਰ ਲਡੂ ਪੇੜੇ, ਜਲੇਬੀਆਂ ਦੇ ਖੁਲੇ ਗਫੇ ਸੰਗਤਾਂ ਨੂੰ ਛਕਾ ਕੇ ਤ੍ਰਿਪਤ ਕਰੋ ਸਾਰੇ ਏਹ ਹੁਕਮ ਸੁਨਿਕਰ ਚੁਪ ਹੋਗਏ

## [ਮਿਠਾਈ ਝਾੜਨ ਦੀ]

ਔਰ ਦੇਖਨ ਲਗੇ ਔਰ ਸੋਚਨ ਲਗੇ ਕੇ ਕਦੇ ਦਰਖਤਾਂ ਨੂੰ ਭੀ ਲਡੂ ਪੇੜੇ ਜਲੇਬੀਆਂ ਵ ਛੇਤੀਸ ਪਦਾਰਥ ਲਗੀਆਂ ਗੁਰੂ ਸਾਹਿਬ ਜੀਨੇ ਫੇਰ ਕਿਹਾ ਕੇ ਭਾਈ ਜਲਦੀ ਕਰੋ ਦ੍ਰਖਤ ਨੂੰ ਹਲੂਨਾਂ ਦੇਉ ਫੇਰ ਭੀ ਸਾਰੇ ਚੁਪ ਹੋ ਰਹੇ ਫੇਰ ਤੀਸ੍ਰੀ ਦਫਾ ਬਚਨ ਕਰਨੇ ਪ ਲੇਹਣਾਂ ਜੀ ਉਠੇ ਕਮ੍ਰ ਕਸਾਂ ਕਸਕੇ ਦਰਖਤ ਤੇ ਚੜ੍ਹ ਗਏ ਔਰ ਖ਼ੂਬ ਜੋਰ ਦੇ ਹਲੂਨੇ ਦੇਨ ਲਗੇ ਦਰਖਤ ਤੋਂ ਛੇਤੀਸ ਪਦਾਰਥ ਝੜਨ ਲਗੇ ਸਬ ਸੰਗਤ ਏਹ ਕੌਤਕ ਦੇਖ ਕਰ ਬਿਸਮੇ ਵ ਅਚਰਜ ਤਾਂਕੋ ਪ੍ਰਾਪਤ ਹੋਏ ਔਰ ਦੌੜ ਦੌੜ ਕਰ ਰਜ ਰਜ ਕੇ ਗਫੇ ਲਾਏ। ਏਕ ਦੁਸ੍ਰੇ ਪ੍ਰਭਿਗਤੇ ਜਾਨ ਔਰ ਏਕ ਦੂਜੇ ਤੋ ਅਗੇ ਹੋਨ ਦੀ ਕੋਸ਼ਸ ਕਰਨ। ਮਾਨੋ ਕੇ ਲੁਟਪੈ ਗਈ ਹੈ। ਗੁਰੂ ਸਾਹਿਬ ਜੀ ਦੇਖ ਕਰ ਬੜੇ ਖੁਸ ਹੋਰਹੇ ਸਨ ਜਿਸਤ੍ਰਾਂ ਕੇ ਸਚੇ ਸੋਦਾ ਕਰਨ ਦੇ ਵਖਤ ਸੰਤ ਮੰਡਲੀ ਦੀਆਂ ਪੰਗਤਾਂ ਲਗਾ ਕੇ ਉਨਾਂ ਨੂੰ ਰਜ ਰਜ ਕੇ ਭੋਜਨ ਤ੍ਰਿਪਤ ਹੋਯਾ ਦੇਖ ਕੇ ਖੁਸ ਹੋਏ ਸਨ।

ਇਸ ਤ੍ਰਾਂ ਗੁਰੂ ਨਾਨਕ ਨਿਰੰਕਾਰ ਜੀ ਦੇ ਇਤਹਾਸ ਵਿਚ ਬੇਅੰਤ ਜਗਾ ਲੰਗਰ ਦਾ ਜਿਕਰ ਆਉਂਦਾ ਹੈ ਜੇੜਾ ਉਨਾਂਨੇ ਆਪ ਚਲਾਯਾ ਔਰ ਵਰਤਾਯਾ ਇਤ ਆਦਿਕ ਬੇਅੰਤ ਪ੍ਰਸੰਗ ਆਉਂਦੇ ਹਨ। ਇਥੇ ਚੇਤਾਵਣੀ ਮਾਤ੍ਰ ਹੀ ਦ੍ਰਸਾਵਨ ਦੀ ਜੋ ਇਸ ਗੁਰੂ ਨਾਨਕ ਦੀ ਅਪਾਰ ਕਿਰਪਾ ਦਵਾਰਾ ਕੀਤੀ ਗਈ ਹੈ ਭੁੱਲ ਚੁਕ ਮਾਫ ਕਰੈ।

## [ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗ੍ਰ ਦੀ]

ੴ ਸਤਿਗੁਰ ਪ੍ਰਸਾਦਿ।

[ਪ੍ਰਮਾਨਵਜੋ]

ਗੁਰੂ ਅੰਗਦ ਸਾਹਿਬ ਜੀ ਦੇ ਲੰਗ੍ਰ ਵਿਚ ਗੁਰੂ ਅਮਰ ਦਾਸ ਜੀ ਸੇਵਾ ਕਰਦੇ ਰਹੇ ਹੈ। ਇਤਹਾਸ ਸਬੂਤ ਹੈ। ਇਸਤ੍ਰਾਂ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੇ ਲੰਗ੍ਰ ਦਾ ਭੀ ਇਤਹਾਸ ਹੈ ਕਿਉਂ ਕੇ ਗੁਰੂ ਰਾਮਦਾਸ ਸਾਹਿਬ ਜੀ ਦੇ ਵਖਤ ਲੰਗ੍ਰ ਬੜੇ ਪੈਮਾਨੇ ਚਲਦਾ ਰਿਹਾ ਸੀ। ਸਬੂਤ ਵਜੋਂ ਹਰਿ ਮੰਦ੍ਰ ਸਾਹਿਬ ਔਰ ਸ੍ਰੋਵਰ ਦੀ ਸੇਵਾ ਹੋ ਰਹੀ ਸੀ ਬਾਹਰੋ ਸੇਵਾ ਨੂੰ ਆਈਆਂ ਸੰਗਤਾਂ ਲੰਗ੍ਰ ਵਿਚ ਪ੍ਰਸਾਦਾ ਛਕ ਦੇ। ਇਸੇ ਤਰਾਂ ਗੁਰੂ ਅਰਜਨ ਸਾਹਿਬ ਜੀ ਦੇ ਲੰਗਰ ਦਾ ਬਾਕੀ ਰਹੇਗਾ ਪ੍ਰਸੰਗ ਭਾਈ ਮੰਝ ਜੀ ਨੂੰ ਗੁਰੂ ਸਾਹਿਬ ਜੀਨੇ ਲੰਗ੍ਰ ਦੀ ਸੇਵਾ ਦਾ ਹੁਕਮ ਕੀਤਾ ਸੀ। ਜਿਸਤੇ ਉਨਾਂ ਨੇ ਲੰਗ੍ਰ ਦੀ ਬੜੀ ਕਠਨ ਸੇਵਾ ਕੀਤੀ ਜਿਨਾਂ ਦੇ ਪ੍ਰਸੰਗ ਬੜਾ ਹੋਨ ਤੇ ਸੰਕੋਚ ਕੀਤਾ ਗਯਾ ਹੈ। ਆਖੀਰ ਲੰਗਰ ਵਾਸਤੇ ਲਕੜਾਂ ਦਾ

ਭਾਰਾ ਚੁਕੇ ਆਉਂਦੇ ਵਖਤ ਮੀਹਹੇ ਕੀ ਦਾ ਜੋਰ ਪੈਨ ਕਰਕੇ ਭਾਈ ਮੰਝ ਜੀ ਸਣੇ ਲਕੜਾਂ ਕੇ ਭਾਰੇ ਖੂਹ ਵਿਚ ਡਿਗਪੇ ਸਨ ਉਧਰ ਗੁਰੂ ਸਾਹਿਬ ਅੰਤ੍ਰ ਜਾਮੀ ਏਕਦਮ ਸਿੰਘਾਸਨ ਤੋਂ ਉਠ ਖੜੇ ਹੋਏ ਬ੍ਰੇਚਲਤਾ ਵਿਚ ਕਹਿਨ ਲਗੇ ਚਲੋ ਚਲੋ ਸੰਗਤੇ ਖੂਹਵਿਚ ਡੀਗੇ ਸਿੰਘਨੂੰ ਬਾਹਰ ਨਿਕਾਲੀਏ ਏਹਹੁਕਮ ਸੰਗਤ ਨੂੰ ਸੁਨਾਲੀਆ ਆਪਨੂੰਗੀਪੈਰੀ ਗੁਰੂ ਧਾਲੀਆਖੂਹਤੇ ਪਹੁੰਚ ਕੇ ਸਤਿਗੁਰੂ ਜੀਨੇ ਅਵਾਜ ਦਿਤੀ ਆਓ ਭਾਈ ਮੰਝ ਬਾਹਰ ਜੀ ਹੋ ਗਏ ਤੁਸੀ ਭਵ ਜਲੋ ਪਾਰ ਜੀ। ਮੰਝ ਕਹੇ ਦਾਤਾਰ ਜੀ ਪਹਿਲੇ ਲਕੜਾਂ ਨੂੰ ਕਢੋ ਬਾਹਰ ਜੀ। ਫੇਰ ਮੇਰੀ ਕਰਨੀ ਸੰਭਾਲ ਜੀ। ਲਕੜਾਂ ਕਢ ਸਿਖ ਨੂੰ ਨਿਕਾਲੀਆ। ਪਾਨੀ ਚਿਕੜ ਨਾਲ ਲਿਬੜਿਆ ਗੁਰੂ ਜੀ ਨੇ ਛਾਤੀ ਨਾਲ ਲਾਲੀਆ ਔਰ ਬੇਅੰਤ ਵਰ ਦਿਤੇ (ਪ੍ਰਮਾਨ ਵਜੋ) ਮੰਝ ਗੁਰੂ ਕਾ ਬੋਹਿਥਾ ਜਗ ਲੰਘਾਂਵਣ ਹਾਰਾ। ਏਹ ਪ੍ਰਸੰਗ ਗੁਨੀ ਵਿਦਵਾਨ ਜਨਪੁਰਾ ਪ੍ਰਸੰਗ ਇਤਹਾਸ ਤੋ- ਦੇਖ ਸਕਤੇ ਹੈ

ਬੇਰੀ ਹੇਠਾਂ ਬੈਠੇ ਗੁਰੂ ਬੇਰੀ ਭੀ ਨਿਹਾਲ ਹੋਈ। ਰਿਠੇ ਵਲ ਡਿਠਾ ਰਿਠਾ ਮਿਠਾ ਹੋਇ ਜਾਂਵਦਾਂ। ਅਕਾਂ ਦੀਆਂ ਭਕੜੀਆਂ ਦੇਖਕੇ ਨਿਹਾਲ ਹੋ-ਈਆਂ। ਅੰਬ ਤੇ ਅਨਾਰ ਮਰਦਾਨਾਂ ਤੋੜ ਖਾਵਦਾਂ। ਕਿਕਰਾਂ ਤੋ- ਮਿਠਾ-ਈਆਂ ਝੜਵਾਈਆਂ ਮੇਰੇ ਸਤਿਗੁਰਾਂ ਨੇ ਖਾਰਾ ਜਲ ਚਰਨ ਛੋਵੈ ਮਿਠਾ ਹੋਏ ਜਾਂਵਦਾ। ਪਸੂਤੇ ਪ੍ਰੇਤ ਪੰਛੀ ਤਾਰੇ ਮੇਰੇ ਸਤਿਗੁਰਾਂ ਨੇ ਬੰਦਾ ਕਿਉਂ ਨਾ ਤਰੇ ਜੇੜਾ ਸਰਣ ਚਲ ਆਂਵਦਾ।

ਇਸੇ ਲੰਗਰ ਦੀ ਆਗਿਯਾ ਗੁਰੂ ਨਾਨਕ ਸਾਹਿਬ ਜੀਨੇ ਗਰੂ ਅੰਗਦ ਸਾਹਿਬ ਜੀ ਨੂੰ ਚਲਾਵਨ ਦੀ ਆਗਿਯਾ ਕੀਤੀ। ਏਸੇ ਤਰਾਂ ਗੁਰੂ ਅੰਗਦ ਸਾਹਿਬ ਜੀ ਨੇ ਗੁਰੂ ਅਮ੍ਰਦਾਸ ਸਾਹਿਬ ਜੀ ਨੇ ਲੰਗ੍ਰ ਚਲਾਵਨ ਦੀ ਆਗਿਯਾ

ਕੀਤੀ ਸੀ । ਗੁਰੂ ਅਮਰਦਾਸ ਸਾਹਿਬ ਜੀ ਨੇ ਹੁਕਮ ਜਾਰੀ ਕਰ ਦਿਤਾ ਸੀ ਕੇ ਜੇੜ੍ਹਾ ਪਹਿਲੇ ਲੰਗਰੋਂ ਪ੍ਰਸਾਦਾ ਛਕ ਕੇ ਆਏਗਾ ਉਸਨੂੰ ਦਰਸਨ ਹੋਨਗੇ। ਜੋ ਨਹੀ ਛਕੇਗਾ ਦਰਸਨ ਨਹੀ ਹੋਨਗੇ । ਜਿਸ ਤੇ ਉਸ ਵਕਤ ਦਾ ਦਿਲੀ ਦਾ ਪਾਤਸ਼ਾਹ ਅਕਬਰ ਬਾਦਸ਼ਾਹ ਨੂੰ ਜਦ ਏਹ ਹੁਕਮ ਸੁਨਾਯਾ ਗਿਆ ਤਾਂ ਬਾਦਸ਼ਾਹ ਅਕਬਰ ਤੀਨ ਦਿਨ ਲਗਾਤਾਰ ਲੰਗ੍ਰ ਤੋ ਪ੍ਰਸਾਦਾ ਛਕੇ ਬਿਨਾਂ ਦਰਸਨ ਦੀ ਆਗਿਯਾ ਮੰਗਦਾ ਰਿਹਾ ਔਰ ਗੁਰੂ ਸਾਹਿਬ ਦਾ ਹੁਕਮ ਬਾਦਸ਼ਾਹ ਅਮੀਰ' ਗਰੀਬ, ਕੰਗਾਲ ਸਭ ਵਾਸਤੇ ਏਕੋ ਜਿਹਾਂ ਸੀ ਜਿਸ ਤੇ ਤੀਸਰੇ ਦਿਨ ਬਾਦਸ਼ਾਹ ਨੂੰ ਲੰਗ੍ਰ ਵਿਚੁ ਪੰਗਤ ਵਿਚ ਬੈਠ ਕੇ ਪ੍ਰਸਾਦਿ ਛਕਨਾ ਪਿਆ ਫੇਰ ਦਰਸਨ ਦੀ ਆਗਿਆ ਮਿਲੀ । ਗੁਰੂ ਅੰਗਦ ਸਾਹਿਬ ਜੀ ਦੇ ਲੰਗਰਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤ੍ਰਾਂ ਲਿਖਿਆ ਹੈ। ਸਤੇ ਬਲਵੰਡ ਦੀ ਵਾਰ ਵਿਚੁ । ਲੰਗਰ ਦੌਲਤ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ। ਇਸੇਤ੍ਰਾਂ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਲੰਗ੍ਰ ਦੇਗ ਚਲਾਵਨ ਵਾਸਤੇ ਆਗਿਆ ਕੀਤੀ ਸੀ । ਇਸੇਤ੍ਰਾਂ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਲੰਗ੍ਰ ਚਲਾਵਨ ਦੀ ਆਗਿਯਾ ਦੀਤੀ ਸੀ । ਗੁਰੂ ਅਰਜਨ ਸਾਹਿਬ ਜੀ ਦੇ ਲੰਗ੍ਰ ਦਾ ਜਿਕਰ ਇਸਤਰਾਂ ਆਉਂਦਾ ਹੈ ਏਕ ਦਫਾ ਭਾਈ ਗੁਰਦਾਸ ਜੀ ਆਗਰੇ ਤੋ ਗੁਰੂ ਸਾਹਿਬ ਜੀ ਦੇ ਦਰਸਨਾਂ ਨੂੰ ਸ੍ਰੀ ਅਮ੍ਰਿਤਸਰ ਪੁਜੇ ਸਨ ਮਹਾਰਾਜ ਜੀ ਦੇ ਦਰਸਨ ਕਥਾ ਕੀਰਤਨ ਸ੍ਰਵਨ ਕਰਦੇ ਰਹੇ ਜਦ ਦੀਵਾਨ ਦੀ ਸਮਾਪਤੀ ਹੂਈ ਔਰ ਲੰਗ੍ਰ ਦਾ ਨਗਾਰਾ ਬਜਿਆ ਸੰਗਤਾਂ ਨਾਲ ਭਾਈ ਗੁਰਦਾਸ ਜੀ ਨੂੰਖਿਆਲ ਸੀ ਕੇ ਮੇਰੀ ਭੈਣ ਜੀ ਨੇ ਮੇਰੇ ਵਾਸਤੇ ਬੜੇ ਪਦਾਰਥ ਤਿਆਰ ਕੀਤੇ ਹੋਨੇ ਜਬ ਪੰਗਤ ਲਗੀ ਲੰਗ੍ਰ ਵਰਤਨ ਲਗੀ ਰੁਖਾ ਸੁਕਾ ਦਾਲ ਪ੍ਰਸਾਦਾ ਦੇਖ ਕੇ ਵ ਛਕ ਕੇ ਪੰਗਤ ਤੋ ਬਾਦ

ਸ੍ਰੀ ਮਾਤਾ ਗੰਗਾ ਜੀ ਤੋਂ ਸਾਰਾ ਹਾਲ ਪੁਛਿਆ ਵ ਸਰਵਨ ਕੀਤਾ ਮਾਲੂਮ ਹੂਵਾ ਕੇ ਪ੍ਰਿਥੀ ਚੰਦ ਜੀ ਦੇ ਮੰਸਦਾ ਦੀਏ ਚਾਲ ਨੂੰ ਜਾਨ ਗਏ ਤੇ ਅਮ੍ਰਤਸਰ ਸਾਹਿਬ ਤੋਂ ਬਾਹਰ ਥੜੇ ਸਾਹਿਬ ਤੇ ਚਾਦ੍ਰ ਵਿਛਾ ਕੇ ਦੋ ਚਾਰ ਸਿੰਘਾ ਨੂੰ ਨਾਲ ਲੇਕੇ ਲੰਗ੍ਰ ਵਾਸਤੇ ਉਗ੍ਰਾਹੀ ਸੁਰੂ ਕਰ ਦੀਤੀ ਸੀ । ਜਿਸ ਤੇ ਫੇਰ ਮਹਾਰਾਜ ਜੀ ਦਾ ਲੰਗ੍ਰ ਪਹਿਲੇ ਦੀ ਤ੍ਰਾਂ ਚਲਣ ਲਗ ਪਿਆਂ ।

## [ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ]

ਏਸਤ੍ਰਾਂ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਚਲਾਏ ਹੋਏ ਲੰਗ੍ਰ ਦਾ ਖਾਸ ਖਿਆਲ ਰਖਨਾ ਔਰ ਚਲਾਂਵਦੇ ਰਹਿਨਾ ਸਬੂਤ ਵਜੋਂ ਇਤਹਾਸ ਵਿਚ ਜਿਕਰ ਆਯਾ ਹੈ ਕੇਏਕ ਦਿਨ ਮਹਾਰਾਜ ਜੀ ਗੁਰੂ ਹਰਿ ਗੋਬਿੰਦ ਸਾਹਿਬ ਕੋਲ ਦੂਰੋਂ ਸੰਗਤ ਆਈ ਉਸ ਟੈਮ ਲੰਗ੍ਰ ਬ੍ਰੰਤ ਚੁਕਾ ਸੀ ਮਹਾਰਾਜ ਜੀ ਨੇ ਸੰਗਤ ਨੂੰ ਲੋੜ ਵੰਦ ਵ ਭੁਖੀਆਂ ਜਾਨ ਕੇ ਅਪਨੇ ਅ੍ਰਦਲੀ ਪਹਿਰੇਦਾਰ ਸਿੰਘ ਨੂੰ ਆਗਿਯਾ ਕਰੀ ਕੇ ਘਰ ਜਾਕੇ ਮਾਤਾ ਜੀ ਤੋਂ ਮਿਠੀਆਂਈ ਲੇ ਆਉ ਲਿਆਕੇ ਸੰਗਤਾਂ ਨੂੰ ਛਕਾ ਕੇ ਤ੍ਰਿਪਤ ਕਰੋ ਉਸ ਵਖਤ ਮਹਾਰਾਜ ਜੀ ਦੇ ਮਹਿਲਾਂ ਵਿਚੁ ਵ ਮਿਠਆਈ ਜੰਞ ਵਾਸਤੇ ਤਿਆਰ ਹੋ ਰਹੀ ਸੀ ਬੀਬੀ ਵੀਰੋਂ ਦੀ ਸ਼ਾਦੀ ਸੀ ਔਰ ਸਭ ਤਿਆਰੀਆਂ ਹੋ ਰਹੀਆਂ ਸਨ । ਗੁਰੂ ਸਾਹਿਬ ਜੀ ਦੇ ਹੁਕਮ ਅਨਸਾਰ ਤੀਨ ਦਫਾ ਸਿੰਘ ਗਿਯਾ ਔਰ ਤੀਨ ਦਫਾ ਮਾਤਾ ਜੀ ਨੇ ਖਾਲੀ ਮੋੜ ਦਿਤਾ ਮਿਠਆਈ ਪਕਵਾਨ ਨਾ ਦਿਤੇ ਜਿਸ ਤੇ ਗੁਰੂ ਸਾਹਿਬ ਜੀ ਨੇ ਸੰਗਤ ਦੇ ਭੁਖ ਦਾ ਦੁਖ ਨਾ ਸਹਾਰ ਦੇ ਹੋਏ ਅਪਨੇ ਰੰਗ ਵਿਚ ਆਕੇ ਸਰਾਪ

ਦਿਤਾ ਕੇ ਗੁਰੂ ਨਾਨਕ ਸਾਹਿਬ ਦੇ ਸੰਗਤ ਵਾਸਤੇ ਮਿਠਾਂਈਆਂ ਪਕਵਾਨ ਨਹੀ ਦੇਂਤੇ ਅਛਾ ਏ ਮਿਠਾਈਆਂ ਪਕਵਾਨ ਮਲੇਛ ਖਾਨਗੇ। ਇਤਨੇ ਬਚਨ ਕਰਨਦੀ ਦੇਰ ਸੀ ਕੇ ਲਾਂਹੋਰ ਤੋਂ ਮੁਸਲਮਾਨੀ ਫੌਜਾਂ ਦੀਆਂ ਤਿਆ-ਰੀਆਂ ਹੋਣ ਲਗ ਪਈਆਂ ਔਰ ਰਾਤ ਨੂੰ ਅਚਾਨਕ ਹਮਲਾ ਕਰ ਦਿਤਾ ਗੁਰੂ ਸਾਹਿਬ ਜੀ ਦੇ ਸੂਰਮੇ ਡਟੱਕੇ ਲੜੇ ਇਥੋਂ ਤਕ ਕੇ ਕਾਠ ਦੀਆਂ ਤੋਪਾਂ ਚਲਾਂ-ਈਆਂ ਫੇਰ ਭੀ ਪੈਰ ਪੀਛੇ ਹੀ ਹਟੇ। ਕੇ ਜਾਨ ਏਹ ਕੌਤਕ ਦੇਖ ਕੇ ਭਾਈ ਬਿਧੀ ਚੰਦ ਜੀ ਮਹਾਰਾਜ ਜੀ ਪਾਸ ਭਜੇ ਆਏ ਔਰ ਕਿਹਾ ਕੇ ਮਹਾਰਾਜ ਜੀ ਏਹ ਕੀ ਭਾਣਾਂ ਵਰਤ ਰਿਹਾ ਹੈ ਅਪਨੀਆਂ ਫੌਜਾਂ ਇਤਨੇ ਡਟਕੇ ਸੂਰਮ ਗਤੀ ਨਾਲ ਮੁਕਾਬਲਾ ਕਰਦੇ ਹੋਈਆ ਭੀ ਪਿਛੇ ਹਟਦੀਆਂ ਜਾਰਹੀਆਂ ਤੁਰਕਾਂਨੀ ਫੌਜਾਂ ਦਾ ਜੋਰ ਪੈਰਿਹਾ ਹੈ ਔਰ ਮਾਰੋ ਮਾਰ ਕਰ ਦੀਆਂ ਅਗੇ ਵਧਦੇ ਆਰਹੀਆਂ ਹਨ। ਗੁਰੂ ਮਹਾਰਾਜ ਜੀ ਫੁਰਮਾ-ਇਆਂ ਕੇ ਭਾਈ ਬਿਧੀ ਚੰਦ ਜੋ ਫੌਜਾਂ ਤੁਰਕਾਨੀ ਅਗੇ ਵਧ ਦੇ ਆ ਰਹੀਆਂ ਹਨ ਇਨਾਂ ਨੂੰ ਮਿਠਆਈ ਪਕਵਾਨਾਂ ਤਕ ਪਹੁੰਚ ਲੈਣ ਦੇਉ ਔਰ ਖਾਲੈਂਨ ਦੋ ਫੇਰ ਦੇਖਾਂਗੇ ਫੇਰ ਕਿਸਤ੍ਰਾਂ ਅਗੇ ਵਧਦੇ ਹਨ ਕੇ ਪਿਛਾਂ ਭਜ ਕੇ ਲਾਹੋਰ ਹੀ ਦਮ ਲੈਨਗੇਂ ਜਦ ਲੜਦੀ ਲੜਦੀ ਫੌਜਾਂ ਮਿਠਾ-ਈਆਂ ਪਕਵਾਨ ਤਕ ਪੁਜੀਆਂ ਔਰ ਮਿਠਾਈਆਂ ਲੁਟੀ ਔਰ ਖਾਦੀਆਂ ਉਸ ਤੋ ਬਾਦ ਗੁਰੂ ਸਾਹਿਬ ਜੀ ਨੇ ਅਪਨੀ ਫੌਜ ਨੂੰ ਐਸਾ ਬਲ ਬਖਸਿਯਾ ਕੇ ਗੁਰੂ ਸਾਹਿਬ ਜੀ ਦੀ ਫੌਜਾ ਨੇ ਐਸੀ ਤੇਗ ਚਲਾਈ ਕੇ ਐਸਾ ਕਰੜਾ ਹਮਲਾ ਕੀਤਾ ਕੇ ਤੁਰਕਾਨੀ ਫੌਜਾਂ ਭਜ ਕੇ ਲਾਹੋਰ ਜਾਕੇ ਦਮਲੀਆ। ਇਸ ਪ੍ਰਸੰਗ ਦ੍ਰਿਸਟਾਨ ਦਾ ਮਤਲਬ ਏਹ ਹੋਯਾ ਕੇ ਗੁਰੂ ਨਾਨਕ ਸਾਹਿਬ ਜੀ ਦੇ ਲੰਗਰ ਵਿਚੋਂ ਸੰਗਤ ਨੂੰ ਏਕ ਟੈਮ ਪ੍ਰਸਾਦਾ ਨਾਂ

ਮਿਲਨ ਕਰਕੇ ਔਰ ਸੰਗਤ ਭੀ ਬੇ ਟੈਮ ਆਨ ਕਰਕੇ ਫੇਰ ਭੀ ਗੁਰੂ ਮਹਾਰਾਜ ਜੀ ਇਤਨੇ ਨਰਾਜ ਹੋਏ ਔਰ ਇਤਨੇ ਬੀਰ ਰਸ ਵਿਚ ਆਏ ਕੇ ਅਪਨੇ ਮਾਤਾ ਜੀ ਔਰ ਅਪਨੇ ਪਰਵਾਰ ਦੀ ਪ੍ਰਵਾਹ ਨਾ ਕਰਦੇ ਹੋਏ ਮਾਤਾ ਜੀ ਤੋਂ ਸਾਰੇ ਪ੍ਰਵਾਹ ਤੋਂ ਸੰਗਤ ਦੀ ਤਕਲੀਫ ਦੁਖ ਭੁਖ ਨਾ ਸਹਾਰਦੇ ਹੋਏ ਗੁਰੂ ਬਾਬਾ ਨਾਨਕ ਜੀ ਦੀ ਸੰਗਤਨੂੰ ਸਾਰੇ ਪ੍ਰਵਾਰ ਨਾਲੋਂ ਜਿਆਦਾ ਸਮਝੀਆਂ ਔਰ ਸਾਰੇ ਪ੍ਰਵਾਰ ਦੀਆਂ ਸੁਖ ਔਰ ਖੁਸੀਆਂ ਸੰਗਤ ਤੋਂ ਕੁਰਬਾਨ ਕਰ ਦੀਤਆਂ,

ੴ

## ਨਮਸਕਾਰ ਗੁਰਦੇਵ ਕਉ ਸਤਿਨਾਮ ਜਿਸ ਮੰਤ੍ਰ ਦ੍ਰਿੜਾਇਆ।

( ਭਾਈ ਗੁਰਦਾਸ ਜੀ ),

ਇਸੀਤ੍ਰਾਂ ਸ੍ਰੀ ਗੁਰੁ ਹਰਿ ਗੋਬਿੰਦ ਸਾਹਿਬ ਜੀ ਨੇ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਆਗਿਯਾ ਕੀਤੀ ਕੇ ਕਥਾ ਕੀਰਤਨ ਨਾਮ ਜਪਾਨਾ ਲਿਵ ਛੁਟੀ ਹਈ ਨੂੰ ਜੋੜਨਾਂ ਔਰ ਗੁਰੂ ਨਾਨਕ ਨਿਰੰਕਾਰ ਜੀ ਦਾ ਚਲਾਯਾ ਹੂਵਾ ਲੰਗਰ ਦਾ ਖਾਸ ਖਿਆਲ ਰਖਨਾ ਇਤਹਾਸ ਵਿਚ ਜਿਕਰ ਆਂਉਦਾਹੈਕੇ ਏਕ ਦਫਾ ਗੁਰੂ ਹਰਿ ਰਾਇ ਸਾਹਿਬ ਪਾਸ ਮਹਾਰਾਜ ਲਾਭਾ ਪਟਿਯਾਲੇ ਦਾ ਬੁਜਰੁਗ ਦੋਹਾਂ ਬਚਿਆਂ ਨੂੰ ਮੋਢੇ ਤੇ ਚੁਕਕੇ ਔਰ ਦੋਹਾਂ ਬਚੀਆਂ ਨੂੰ ਸਿਖਾ

ਦਿਤਾ ਸੀ ਕਿ ਮਹਾਰਾਜ ਜੀ ਦੇ ਸਾਮਨੇ ਜਾਕਰ ਢਿਡ ਬਜਾਨਾਂ ਗੁਰੂ ਮਹਾਰਾਜ ਜੀ ਦੇਖ ਕੇ ਜਰੂਰ ਖੁਸ ਹੋ ਜਾਂਨ ਗੇ। ਐਸੇ ਦਯਾ ਦੇ ਘਰ ਵ ਦਯਾਂ ਵਿਚ ਆਵਨਗੇ ਕੇ ਤੁਹਾਡੇ ਕਈ ਜਨਮ ਜਨਮਾਂ ਭੁਖਾ ਦੂਰ ਕਰ ਦੇਨਗੇ ਬਚੇ ਉਤੇ ਤ੍ਰਾਂ ਕੀਤਾ ਗੁਰੂ ਸਾਹਿਬ ਦੇ ਸਾਮਨੇ ਜਾਕੇ ਢਿਡ ਵਜਾਵਨ ਲਗਪੇ ਗੁਰੂ ਸਾਹਿਬ ਜੀ ਦੇ ਪੁਛਨ ਤੇ ਉਨਾਂਦੇ ਬੁਜਰਗ ਨੇ ਦਸੀਆਂ ਕੇ ਮਹਾਰਾਜ ਜੀਓ ਏਹ ਬਚੇ ਕੁਖੇ ਹਨ ਆਪ ਜੀ ਤੋਂ ਖਾਨ ਵਾਸਤੇ ਭਛ ਮੰਗਦੇ ਹਨ ਗੁਰੂਸਾਹਿਬ ਜੀ ਸੁਨਿਕੇ ਇਤਨੇ ਤੁਠੇ ਕੇ ਬਚਨ ਕੀਤਾ ਕੇ ਏਹ ਭੁਖੇ ਨਹੀ ਏਤਾਂ ਨਾਭੇ ਪਟੀਆਲੇ ਦੇ ਰਾਜੇ ਹੋਨਗੇ ਔਰ ਕਈਆ ਦੀਆਂ ਭੁਖਾ ਦੂਰ ਕਰਗੇ।

ਈਸੀਤ੍ਰਾਂ ਹਰੀ ਰਾਏ ਸਾਹਿਬ ਜੀ ਦਾ ਲੰਗਰ ਬੜੇ ਪੈਮਾਨੇ ਤੇ ਚਲ ਦਾ ਸੀ ਇਤਹਾਸ ਵਿਚ ਜਿਕਰ ਆਂਉਦਾਂ ਹੈਕੇ ਗੁਰੂ ਹਰਿ ਰਾਇ ਸਾਹਿਬ ਜੀ ਦੇ ਪਾਸ (੨੨੦੦)ਬਾਈਸ ਸੌ ਫੌਜ ਹਮੇਸ਼ਾ ਮਹਾਰਾਜ ਜੀ ਦੇ ਪਾਸ ਰਹਿੰਦੀ ਸੀ। ਏਹ ਸਾਰੀ ਫੌਜ ਪ੍ਰਸਾਦਾ ਲੰਗਰ ਛਕ ਦੀ ਸੀ। ਜਿਸਤੇ ਗੁਰੂ ਹਰਿ ਰਇ ਸਾਹਿਬ ਜੀ ਦਾ ਲੰਗਰ ਬੜੇ ਪੈਮਾਨੇ ਤੇ ਚਲਦਾ ਸੀ।

ੴ ਸਤਿਗੁਰ ਪ੍ਰਸਾਦਿ।

## [ਸ੍ਰੀ ਗੁਰੂ ਹਰਿ ਕਿਸ਼ਨ ਸਾਹਿਬ ਜੀ]

ਇਸੀਤ੍ਰਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਗੁਰੂ ਹਰਿਕਿਸ਼ਨ ਸਾਹਿਬ ਜੀ ਨੂੰ ਆਗਿਯਾ ਕੀਤੀ ਸੀ ਕੇ ਅੰਨਦਾਨ ਗੋਬਿੰਦ ਨਾਮ ਦੀ ਦੇਗ ਚਲਾਂਉਦੇ ਰਹਨਾਂ। ਇਸਦਾ ਖਿਆਲ ਅਛੀਤ੍ਰਾਂ ਰਖਨਾਂ, ਏਜਤ੍ਰਾਂ ਗੁਰੂ ਤੇਗਬਹਾਦਰ

ਸਾਹਿਬ ਜੀ ਮ੍ਰਿਜ਼ਾਦਾ ਪ੍ਰਸੋਤਮ ਬੜੀਆਂ ਦੀ ਚਲਾਈ ਹੂਈ ਚਲਾਂਉ ਦੇ ਰਹੇ ਈਸੀਤ੍ਰਾਂ ਗੁਰੂ ਗੋਬਿੰਸਿੰਘ ਜੀ ਮਹਾਰਾਜ ਕਲਗੀਧਰ ਜੀ ਦਾ ਪਹਿਲਾ ਲੰਗ੍ਰ ਸ੍ਰੀ ਪਟਨਾ ਸਾਹਿਬ ਸਾਲਸ ਰਾਏ ਜਵਾਹਰੀ ਦੇ ਘਰ ਜੇੜ੍ਹਾ ਲੰਗਰ ਗੁਰੂ ਨਾਨਕ ਨਿਰੰਕਾਰੀ ਜੀ ਨੇ ਅਦ ਰਕੇ ਗੁਲਾਮ ਨੂੰ ਗਦੀ ਬਹਾਕੇ ਜਾਰੀ ਕੀਤੀ ਸੀ। ਉਸੇ ਲੰਗਰ ਨੂੰ ਦਸਮੇਸ਼ ਪਿਤਾ ਜੀ ਛੋਟੀ ਅਵਸਥਾ ਵਿਚ ਬਚੀਆਂ ਦੀ ਫੌਜ ਬਨਾ ਕੇ ਕਵੈਤ ਕਰਾਂਉਦੇ ਹੋਏ ਮਾਤਾ ਜੀ ਪਾਸ ਆਂਉਦੇ ਸਨ। ਔਰ ਕਹਿੰਦੇ ਸਨ ਕੇ ਮਾਤਾ ਜੀਓ ਫੌਜਾਂ ਨੂੰ ਭੁਖ ਲਗੀ ਹੈ ਲੇਆਵੋ ਫੌਜਾ ਨੂੰ ਲੰਗਰ ਵਰਤਾਈਏ ਵਾ ਛਕਾਈਏ। ਇਸ ਤੋਂ ਭੀ ਸਿਧ ਹੋਯਾ ਕੇ ਦਸਮੇਸ਼ ਪਿਤਾ ਜੀ ਨੂੰ ਲੰਗਰ ਨਾਲ ਛੋਟੀ ਅਵਸਥਾ ਤੋਂ ਹੀ ਪਿਆਰ ਸੀ। ਏਹਤਾਂ ਗੁਰੂ ਨਾਨਕ ਸਾਹਿਬ ਜੀ ਦਾ ਲੰਗਰ ਚਲਾਯਾ ਹੋਏ ਨੂੰ ਚਲਾਂਓਦੇ ਸੀ ਔਰ ਬੜੇ ਖੁਸ ਹੁੰਦੇ ਸੀ ਜਿਸ ਤ੍ਰਾਂ ਕੇ ਗੁਰੂ ਬਾਬਾ ਨਾਨਕ ਸਾਹਿਬ ਜੀ ਸਚਾ ਸੌਦਾ ਕਰਕੇ ਖੁਸ ਹੋਏ ਸਨ। ਆਪ ਭੀ ਕਲਗੀਧਰ ਦਸਮ ਪਾਤਸਾਹ ਜੀ ਏਕਦਿਨ ਉਥੋਂ ਦੇ ਰਾਜੇ ਦੇ ਘਰ ਗਏ ਉਨਾਂ ਦੀ ਬਹੁਤ ਖੀਚ ਔਰ ਯਾਦ ਕਰਨ ਤੇ ਉਸ ਵਖਤ ਮਹਾਰਾਜ ਜੀ ਨਾਲ ਹਮ ਜੋਟੀਆਂ ਦੀ ਬਚਿਸਾਂ ਦੀਆਂ ਫੌਜਾ ਨਾਲ ਸਨ। ਆਪ ਮਹਾਰਾਜ ਜੀ ਰਾਣੀ ਦੀ ਗੋਦ ਵਿਚ ਬੈਠ ਗਏ ਔਰ ਮਾਤਾ ਜੀ ਮਾਤਾ ਜ ਕਹਿਨ ਲਗੇ ਰਾਜਾ ਰਾਣੀ ਦੀਆਂ ਮਨੋ ਕਾਮਨਾ ਪੂਰੀ ਕਰਕੇ ਔਰ ਉਨਾਂ ਦੇ ਕਪਾਟ ਖੋਲ ਕੇ ਬ੍ਰਹਮ ਗਿਆਨ ਵਿਚ ਇਸਥਿਤਿ ਕਰਕੇ ਫੇਰ ਬਚਨ ਕੀਤਾ ਕੇ ਲਿਆਓ ਮਾਤਾ ਜੀਓ ਲੰਗਰ ਫੌਜਾਂ ਨੂੰ ਛਕਾਉ ਰਾਂਣੀ ਉਸ ਵਖਤ ਗੋਲੀਆਂ ਔਰ ਨੌਕਰਾਂ ਨੂੰ ਬਜਾਰ ਵਲ ਭੇਜਨ ਲਗੀ ਕੇ ਜਾਂਉ ਜਲਦੀ ਹਲਵਾਈ ਦੀ ਦੁਕਾਨ ਤੋਂ ਮਿਠਿਆਈਆਂ ਲਾਓ ਪ੍ਰ ਗੁਰੂ ਅੰਤ੍ਰਜਾਮੀ ਕਹਿਨ ਲਗੇ ਕੇ ਨਹੀ ਮਤਾਜਓ ਤਲੇ ਹੂਏ ਛੋਲੇ ਅਤੇ ਪੂਰੀਆਂ

ਖਾਸਾਂ ਠੀਕ ਏ ਜੋ ਚੀਜਾਂ ਉਸ ਵਖਤ ਬਨੀਆ ਹੋਈਆਂ ਅੰਦ ਹਾਜਰ ਸਨ ਏਕ ਦਮ ਮਹਾਰਾਜ ਜੀਨੇ ਹੁਕਮ ਕੀਤਾ ਕੇ ਪੰਗਤਾਂ ਲਗਾਈਆਂ ਔਰ ਤਲੇ ਹੁਏ ਛੋਲੇ ਪੁਰੀਆਂ ਸਾਰੀਆਂ ਨੂੰ ਵਰਤਾਈਆਂ ਔਰ ਸਾਰੇ ਛਕੀਆਂ ਇਸਤ੍ਰਾ ਕਦੀ ਕਦਾਈ ਜਾਂਦੇ ਔਰ ਏਹੀ ਕੌਤਰ ਕਰਕੇ ਆਉਂਦੇ ਜਿਸ ਦਿਨ ਨਾਜਾਨ ਉਸ ਦਿਨ ਰਾਜਾ ਰਾਣੀ ਖੁਦ ਚਲ ਕੇ ਮਹਾਰਾਜ ਜੀ ਦੇ ਪਾਸ ਆਂਉਦੇ ਸਨ ਔਰ ਕਥਾ ਕੀਰਤਨ ਦਾ ਆਨੰਦ ਮਾਨ ਦੇ ਸਨ ਏਹ ਪਹਿਲਾ ਲੰਗਰ ਦਸਮ ਪਾਤਛਾਹ ਜੀਨੇ ਜਾਰੀ ਕੀਤਾ ਬਾਲ ਲੀਲਾਂ ਦੇ ਨਾਮਤੇ ਹੁਣ ਤਕ ਮੌਜੂਦ ਹੈ।

ਜਿਸ ਵਖਤ ਗੁਰੂ ਤੇਗ ਬਹਾਦਰ ਸਾਹਿਬ ਜੀ ਅਸਾਮ ਵਾਲੇ ਰਾਜੇ ਨੂੰ ਬ੍ਰਦਾਨ ਪੁਤ੍ਰ ਦਾ ਬਖਸ ਕੇ ਔਰ ਆਸਾਮ ਔਰ ਬੰਗਾਲ ਦੇ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸਤਿਨਾਮ ਦਾ ਉਪਦੇਸ ਦੇਂਦੇ ਹੋਏ ਰਸਤੇ ਵਿਚ ਅਨੇਕ ਜੀਆਂ ਦਾ ਉਧਾਰ ਕਰਦੇ ਹੋਏ ਪਟਨਾ ਸਾਹਿਬ ਆਏ ਉਥੇ ਕਥਾ ਕੀਰਤਨ ਔਰ ਲੰਗਰ ਦੇਖਕਰ ਬੜੇ ਪ੍ਰਸੰਨ ਹੋਏ ਔਰ ਬਾਲਾ ਪ੍ਰੀਤਮ ਜੀ ਦੇ ਚੋਜ ਭੀ ਸੁਣੇ ਕੁਛ ਦਿਨ ਨੀਵਾਸ ਕਰਕੇ ਫੇਰ ਪੰਜਾਬ ਨੂੰ ਚਾਲੇ ਪਾਦਿਤੇ ਕਾਸੀ ਆਏ ਕਈ ਜੀਆਂ ਦਾ ਉਧਾਰ ਕੀਤਾ ਕਰਮ ਕਾਂਡ ਵਿਚ ਫਸੇ ਹੂਏ ਕਈ ਪੰਡਤਾਂ ਨੂੰ ਗੁਰਮਤ ਦੇ ਰਸਤੇ ਪਾਯਾ, ਕਾਸੀ ਵਿਚ ਮਹਾਰਾਜ ਜੀ ਦਾ ਯਾਦ ਗਾਰ ਵਜੋਂ ਗੁਰਦਵਾਰਾ ਬੜੀ ਸੰਗਤ ਹਣ ਤਕ ਮੌਜੂਦ ਹੈ। ਇਥੇ ਮਹਾਰਾਜ ਜੀ ਦੇ ਚਰਨਾਂ ਦੀਆਂ ਚਪਲਾਂ ਔਰ ਚੋਲਾ ਮੌਜੂਦ ਹੈ ਔਰ ਏਕ ਖੂਈ ਜੇੜੀ ਕੇ ਉਸ ਵਿਚ ਸ੍ਰੀ ਗੰਗਾ ਜੀ ਨੇ ਪ੍ਰਗਟ ਹੋਕੇ ਮਹਾਰਾਜ ਜੀ ਦੇ ਚਰਨ ਧੋਤੇ ਸਨ। ਯਾਦਗਾਰ ਵਲੋਂ ਉਹ ਖੂਈ ਮੌਜੂਦ ਹੈ। ਇਸ ਅਸਥਾਨ ਔਰ ਗੁਰਦ-ਵਾਰਾ ਸਾਹਿਬ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਲੰਗਰ ਸੂਰੂ ਕੀਤਾ

ਹੂਵਾ ਹੁਨਤਕ ਚਲ ਰਿਹਾ ਹੈ ਇਥੋਂ ਅਗੇ ਅਜੁਧਿਆ ਆਦਿਕ ਅਸਥਾਨੋ ਤੇ ਹੁੰਦੇ ਹੋਏ ਗੁਰਮਤ ਦਾ ਪਚਾਰ ਕਰਦੇ ਹੋਏ ਅਨੇਕ ਜੀਆਂ ਦਾ ਉਧਾਰ ਕਰਦੇ ਹੁਏ ਕੀਰਤਪੁਰ ਸਾਹਿਬ ਤੋਂ ਛੇ ਸਤ ਮੀਲ ਅਗੇ ਡੇਰਾ ਲਾਯਾ ਔਰ ਉਥੋਂ ਸਾਰੇ ਏਰੀਏ ਕੀ ਜਮੀਨ ਖਰੀਦ ਕੇ ਆਨੰਦਪੁਰ ਸਹਿਰ ਵਸਾਯਾ ਔਰ ਲੰਗਰ ਸੁਰੂ ਕੀਤਾ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਲਾਂਗ੍ਰੀ ਭਾਈ ਮਤੀ ਦਾਸ ਜੀ ਸਨ। ਜਿਸ ਵਕਤ ਗੁਰੂ ਸਾਹਿਬ ਜੀ ਨੇ ਪਟਨੇ ਸਾਹਿਬ ਵਲ ਚਿਠੀ ਲਿਖੀ ਸੀ ਅਪਨੇ ਪ੍ਰਵਾਰ ਨੂੰ ਸਾਹਿਬਜਾਦੇ ਜੀ ਨੂੰ ਤੇ ਆਪ ਸਾਰਾ ਪ੍ਰਵਾਰ ਸਾਰਾ ਜਥਾ ਅੰਨਦਪੁਰ ਸਾਹਿਬ ਜੀ ਆਓ ਏਹ ਚਿਠੀ ਜਿਸ ਵਖਤ ਪਟਨੇ ਸਾਹਿਬ ਜਗਤ ਮਾਤਾ ਗੁਜਰੀ ਸਾਹਿਬਜੀ ਔਰ ਬਾਲਾ ਪ੍ਰੀਤਮ ਜੀ ਨੂੰ ਮਿਲੀ ਉਸ ਚਿਠੀ ਨੂੰ ਸਾਰੇ ਪ੍ਰਵਾਰ ਔਰ ਸਾਰੀ ਸੰਗਤ ਸੁਨਾਇਆ ਗਿਆ ਹੈ ਇਸ ਤੋਂ ਬਾਦ ਮਾਤਾ ਜੀ ਮਾਮਾ ਕ੍ਰਿਪਾਲ ਚੰਦ ਜੀਦੇ ਗੁਰਮਤੇ ਅਨਸਾਰ ਤਿਆਰੀ ਸੁਰੂ ਹੋ ਗਈਆਂ ਜਾਨ ਦੀਆਂ ਆਖਰ ਉਹ ਦਿਨ ਆਗਿਯਾ ਆਨੰਦ ਪੁਰ ਸਾਹਿਬ ਨੂੰ ਤੁਰਨੇਦਾ। ਜਦ ਏਹ ਖਬਰ ਪਟਨਾ ਨਿਵਾਸੀ ਸੰਗਤਾਂ ਨੂੰ ਪਤਾ ਲਗਾ ਹੁਮ ਹੁਮਾ ਕੇ ਦਸਮੇਸ਼ ਬਾਲਾ ਪ੍ਰੀਤਮਜੀ ਦੇ ਔਰ ਮਾਤਾ ਸਾਹਿਬ ਜੀ ਦੇ ਦਰਸਨਾਂਨੂੰ ਏਕ ਦਮ ਪਹੂੰਚ ਗਈਆਂ ਉਸ ਵਖਤ ਗੁਰੂ ਸਾਹਿਬ ਜੀਦਾ ਜਾਣਾ ਔਰ ਵਿਛੋੜਾ ਅਨਭਵ ਕਰਕੇ ਬੇਦਲਤਾ ਵਿਚ ਬਿਯਾਕੁਲ ਹੁਏ ਹੁਵੇ ਪਟਨਾ ਨਿਵਾਸੀ ਸੰਗਤ ਨੇ ਬਾਲਾ ਪ੍ਰੀਤਮ ਗੁਰੂ ਸਾਹਿਬ ਜੀ ਦੇ ਚਰਨਾ ਵਿਚ ਐਓ ਬੇਨਤੀ ਕੀਤੀ ਜਿਸ ਦਾ ਭਾਉ ਭਾਈ ਸਾਹਿਬ ਭਾਈ ਵੀਰ ਸਿੰਘ ਸਾਹਿਬ ਜੀ ਨੇ ਅਪਨੀ ਏਹ ਕਬਿਤਾ ਦੁਵਾਰਾ ਦ੍ਰਸਾਯਾਹੈ।

ਲੜਨਾਂ ਛਡਾ ਸੀਧਾਵੋ, ਸਾਡੇ ਸਿਰਾਤੇ ਸਾਂਈ।<br>
ਚਰਨਾਂ ਤੋ ਨਾ ਵਿਛੋੜੋ ਡੂੰਗੀ ਹੈ ਪ੍ਰੀਤ ਪਾਈ।<br>
ਭੌਰੇ ਬਨਾਕੇ ਸਾਨੂੰ, ਮੁਖ ਕਿਉ ਲੁਕ ਉਂਦੇ ਹੋ।

ਨਿਹੁੰ ਲਾਕੇ ਰਾਏ ਪ੍ਰੀਤਮ । ਛਪਦੇ ਹੋ ਹੁਣ ਕਿਦਾਈ ? ਡੇਰਾ ਲਗਾਕੇ ਅੰਦ੍ਰ ਮੰਦ੍ਰ ਬਨਾਕੇ ਅੰਦ੍ਰ ਦਿਲ ਨੂੰ ਮੁਞਾਂਏ ਛਡ ਕੇਤੇ ਜਾਂਦੇ ਹੋ ਕਿਉਂ ਗੁਸਾਈ । ਬਣ ਜਿੰਦ ਦੀ ਜਿੰਦੇ ਹੁਣ ਜਾਂਵਦੇ ਨਹੀ ਹੋ, ਜਿੰਦੇ ਦਫ ਲੈ ਚਲੇ ਹੋ ਨਿਰਜਿੰਦ ਛਡ ਸਾਂਈ । ਤਨ ਜਿੰਦ ਬਿਨਨਾ ਜੀਵੇ । ਜਿੰਦ ਆਪ ਬੀਨ ਨ ਰਹਿੰਦੀ, ਵਿਛੜਨ ਜੋ ਆਪ ਦਾ ਹੈ । ਦੂਹਰੀ ਹੈ ਮੌਤ ਆਈ । ਹੋਏ ਜੋ ਆਪ ਜੋਗੇ ਹੋਏ ਹਣ ਆਪ ਦੇਹਾਂ । ਅਪਨੇ ਨੂੰ ਹਾਏ ਪ੍ਰੀਤਮ ਸੁਟੋ ਨਾਂ ਵਿਚ ਜੁਦਾਈ ਤੇਰੇ ਹਾ ਹਾਏ । ਤੇਰੇ ਤੇਰੇ ਸਦਾ ਦੇ ਤੇਰੇ ਸਾਡੀਏ ਮੇਰਿ ਮੈ,ਦੀ ਆਪੇ ਖਰੀਦਪਾਈ ਅਪਨੀ ਨਾਂ ਸਾਡੇ ਪਲੇ ਰਹੀ ਹੈ ਕੋਈ; ਦਿਤੀ ਜੁਦਾਤ ਹੈ ਉਸਨੂੰ ਨਾ ਹੁਣ ਲੁਕਾਈ। ਜਾਵੋਨਾਂ ਹਾਏ ਜਾਵੋ ਵਸੋ ਸਦਾਏ ਨੈਣਾ ਦਿਸੋ ਸਦਾ ਦਿਖਾਵੋ ਦ੍ਰਸਨ ਸਦਾ ਦਿਖਾਂਈ । ਔਗੁਣ ਜੋਤਕ ਰੁਠੇ ਐਬਾਂ ਤੋਜੇ ਚਲੇ ਹੋ' ਤੁਠੇ ਜਦੋ- ਸੇ ਪਿਆਰੇ । ਔਗੁਣ ਸੇਤਦ ਸਵਾਈ । ਦੇਖੇ ਨ ਐਬ ਤਦ ਤੂੰ ਕਰਮਾਨੂੰ ਨਾ ਤਕਾਇਆ, ਆਪਣ ਬੀਰਦ ਦੇ ਸਦਕੇ ਤੁਠੇ ਸੇ ਆਪ ਸਾਂਈ । ਤੁਠੇ ਰਹੋ ਤਿਵੇਹੀ ਪਿਆਰੇ । ਜਾਵੋ ਨਾਂ ਹਾਏ ਜਾਵੋ ਸਰਨੀ ਲਈ ਸਮਾਈ ।

ਇਸਵੈਰਾਗ ਪਰ ਸ੍ਰੀ ਗੁਰੂ ਜੀ ਤੇ ਬੀਕਰਣਾਂ ਰਸ ਛਾਗਿਆ । ਇਸ ਤ੍ਰਾਂ ਸੰਗਤਾਂ ਨੂੰ ਧੀਰਜ ਦੇਂਦੇ ਹੁਏ ਵਰਦਾਨ ਬਖਸਦੇ ਹੋਏ ਸਿਵਦੱਤ ਪੰਡਤ ਬ੍ਰਾਹਮਨ ਨੂੰ ਜੇੜਾ ਕੇ ਰਾਜ ਛੋੜ ਕੇ ਤਪਸੀ ਦੇ ਰੂਪ ਵਿਚ ਗੋਬਿੰਦ ਘਾਟ ਤਪਸਿਆ ਕਰ ਰਿਹਾਂ ਸੀ ਜਿਸ ਦਾ ਸਭ ਤੋਂ ਪਹਿਲੇ ਭਰੋਸਾ ਗੁਰੂ ਸਾਹਿਬ ਤੇ ਬਜਾਸੀ । ਈਸੀ ਸਿਵਦੱਤ ਪੰਡਤ ਨੇ ਮਹਾਰਾਜ ਜੀਦਾ ਨਾਮ ਬਾਲਾ ਪ੍ਰੀਤਮ ਰਖਿਆ ਸੀ । ਜਦ ਇਸ ਆਕੇ ਬੇਨਤੀ ਕੀਤੀ ਕੇ ਮਹਾਰਾਜ ਸਾਨੂੰ ਵਿਛੋੜਾ ਦੇਕੇ ਕਿਉਂ ਜਾ ਰਹੇ ਹੋ । ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕੇ ਮੇਰੇ ਪ੍ਰੇਮ ਪਿਆਰੇ ਭਗਤ ਜੀਓ ਤੁਹਾਨੂੰ ਘਾਟ ਦੇ ਉਤੇ ਹਰ ਰੋਜ ਸਾਡੇ ਦ੍ਰਸਨ

ਹੋਯਾ ਕਰਨਗੇ । ਇਸਤੋ ਬਾਦ ਵਾਰੀ ਬੈਣੀ ਰਾਜਾ ਰਾਣੀ ਦੀ ਆਈ ਰਾਂਣੀ ਨੇ ਬੜੇ ਵੈਰਾਗ ਵਿਚੁ ਕਿਹਾ ਕੇ ਮਹਾਰਾਜ ਜੀਓ ਮੈਨੂੰ ਮਾਂ, ਬਨਾਕੇ ਹੁਣ ਨਿਪੁਤ੍ਰੀ ਕਰਕੇ ਕਿਧ੍ਰ ਚਲੇ ਹੋ । ਮਹਾਰਾਜ ਜੀ ਨੇ ਏਹ ਦੋਹਾਂਦਾ ਅਤੀ ਪ੍ਰੇਮ ਦੇਖ ਕੇ ਧੀਰਜ ਦਿਤਾ ਔਰ ਆਗਿਯਾ ਕੀਤੀ ਜੇੜਾ ਲੰਗਰ ਅਸੀ ਸੁਰੂ ਕਿਤਾ ਹੈ ਤਲੇ ਹੂਏ ਛੋਲੇ ਔਰ ਪੂਰੀਆਂ ਹਰ ਰੋਜ ਈਸੀਤ੍ਰਾਂ ਹੀ ਬਾਲਕਾਂ ਨੂੰਬੁਲਾਕੇ ਵਰਤਾਵਣਾਂ ਉਸ ਵਕਤ ਪੰਗਤ ਵਿਚ ਸਾਡੇ ਬੈਠਿਆਂ ਹੁਇਆਂ ਦ੍ਰਸਨਤੁਹਾਨੂੰ ਹੋਯਾ ਕਰਨਗੇ ਏਹ ਭੀ ਹੁਕਮ ਮਹਾਰਾਜਜੀਦਾ ਲੰਗਰ ਵਾਸਤੇ ਸੀਏਸ ਹੁਕਮ ਨੂੰਪਾਕੇਰਾਜਾ ਰਾਂਣੀ ਅਪਨੇਮਹਿਲਾਂਨੂੰ ਢਾਹਕੇ ਗੁਰਦਰਬਾਰ ਬਣਾਦਿਤਾ ਔਰ ਮਹਾਰਾਜ ਜੀ ਦੀ ਆਗਿਯਾ ਅਨਸਾਰ ਤਲੇ ਹੂਏ ਛੋਲੇ ਔਰ ਪੂਰੀਆਂ ਹੁਣ ਤਕ ਜਾਰੀ ਹੈ । ਔਰ ਇਸ ਅਸਥਾਨ ਔਰ ਗੁਰਦਵਾਰਾ ਸਾਹਿਬ ਦਾ ਨਾਮ ਬਾਲਲੀਲਾ ਰਖਿਆ ਇਥੋ ਗੁਰੂ ਸਾਹਿਬ ਜੀ ਸਾਰੀਆਂ ਨੂੰ ਧੀਰਜ ਦੇਂਦੇ ਔਰ ਵਰਦਾਨ ਦੇਂਦੇ ਚਾਲੇ ਪਾਏ ਪਟਨੇਤੋ ਲੈਕੇ ਦਾਨ ਪਰਬਤ ਤਕ ਸੰਗਤਮਹਾਰਾਜ ਜੀ ਦੀ ਨੂੰ ਵਿਦਾਕਰਨ ਲਈ ਨਾਲ ਆਈਆ ਓਥੋ ਸਾਰੀ ਸੰਗਤ ਪਟਨਾ ਨਿਵਾਸੀ ਨੂੰ ਬੜੇ ਪ੍ਰੇਮ ਔਰ ਧੀਰਜ ਦੇਂਦੇ ਵਾਪਸ ਕੀਤਾ ਉਸ ਤੇ ਅਗੇ ਮਹਾਰਾਜ ਜੀ ਕਾਸੀ ਆਏ ਨਵੇ ਪਾਤਸਾਹ ਜੀ ਦੇ ਅਸਥਾਮ ਠੈਹਿਰੇ ਬੜੀ ਸੰਗਤ ਵਿਚੁ ਇਥੇ ਮਹਾਰਾਜ ਜੀਦੇ ਬਚਪਨ ਦੀਆਂ ਚਪਲਾਂ ਹੁਣ ਤਕ ਮੌਜੂਦ ਹੈ । ਇਸਤੋਂ ਅਗੇ ਮਹਾਰਾਜ ਜੀ ਦਾ ਗੁਰਦਵਾਰਾ ਹੈ ਬ੍ਰਹਮ ਘਾਟ ਦੇ ਉਤੇ ਮਹਾਰਾਜ ਜੀ ਰਸਤੇ ਵਿਚ ਅਨੇਕ ਜੀਆਂ ਦਾ ਉਧਾਰ ਕਰਦੇ ਹੋਏ ਆਜਾਦੀ ਦਾ ਬੀਰ ਰਸ ਦਾ ਪ੍ਰਚਾਰ ਕਰਦੇ ਹੋਏ ਆਨੰਦ ਪੁਰ ਸਾਹਿਬ ਪਹੁੰਚੇ ਏਥੇ ਨਵੀ ਪਾਤਸਾਹ ਜੀ ਨੇ ਓਹੀ ਗੁਰੂ ਨਾਨਕ ਸਾਹਿਬ ਵਾਲੀ ਸਿਖ੍ਯਾ ਬਖਸੀ (ਪ੍ਰਮਾਨ ਵਜੋਂ) ਸ੍ਰੀ ਮੁਖਵਾਕ ਪਾ: ੧੦ । ਮਦਰ ਦੇਸ ਹਮ ਕੋ

ਨਿਵਾਸੀ ਨੂੰ ਬੜੇ ਪ੍ਰੇਮ ਔਰ ਧੀਰਜ ਦੇ ਦੇ ਵਾਪਸ ਕੀਤਾ ਉਸ ਤੇ ਅਗੇ ਮਹਾਰਾਜ ਜੀ ਕਾਸੀ ਆਏ ਨਵੇ ਪਾਤਸਾਹ ਜੀ ਦੇ ਅਸਥਾਨ ਠੈਹਿਰੇ ਬੜੀ ਸੰਗਤ ਵਿਚੁ ਇਥੇ ਮਹਾਰਾਜ ਜੀਦੇ ਬਚਪਨ ਦੀਆਂ ਚਪਲਾਂ ਹੁਣ ਤਕ ਮੌਜੂਦ ਹੈ। ਇਸਤੋਂ ਅਗੇ ਮਹਾਰਾਜ ਜੀ ਦਾ ਗੁਰਦਵਾਰਾ ਹੈ ਬ੍ਰਹਮ ਘਾਟ ਦੇ ਉਤੇ ਮਹਾਰਾਜ ਜੀ ਰਸਤੇ ਵਿਚ ਅਨੇਕ ਜੀਆਂ ਦਾ ਉਧਾਰ ਕਰਦੇ ਹੋਏ ਆਜਾਦੀ ਦਾ ਬੀਰ ਰਸ ਦਾ ਪ੍ਰਚਾਰ ਕਰਦੇ ਹੋਤੇ ਆਨੰਦ ਪੁਰ ਸਾਹਿਬ ਪਹੁੰਚੇ ਏਥੇ ਨਵੀ ਪਾਤਸਾਹ ਜੀ ਨੇ ਓਹੀ ਗੁਰੂ ਨਾਨਕ ਸਾਹਿਬ ਵਾਲੀ ਸਿਖਯਾ ਬਖਸੀ (ਪ੍ਰਮਾਨ ਵਜੋਂ) ਸ੍ਰੀ ਮੁਖਵਾਕ ਪਾ: ੧੦। ਮਦਰ ਦੇਸ ਹਮ ਕੋ ਲੈ ਆਏ। ਭਾਂਤ ਭਾਤ ਦਇਯਨ ਦੁਲਾਏ। ਰੱਛ ਕੀ ਨੀ ਅਨਿਕ ਭਾਂਤ ਕੀ ਰਛਿੱਆਂ ਦੀਨੀ ਭਾਂਤ ਭਾਂਤ ਸਿੱਛਾ ਕੀ ਸਿਛੋਆ। ਇਸ ਤੋ ਅਗੇ ਜਿਸ ਵਖਤ ਗੁਰੂ ਸਾਹਿਬ ਜੀ ਦਾ ਗਦੀ ਨਸੀਨ ਦਾ ਪ੍ਰੋਗ੍ਰਾਮ ਜਿਸ ਦਿਨ ਹੋਆ ਸੀ ਤਵਾਰੀਖ ਖਾਲਸਾ ਵਿਚ ਜਿਕਰ ਹੈ ਕੇ ਉਸ ਦਿਨ ਪੰਜ ਹਜਾਰ ਰੁਪੈ ਦਾ ਕੜਾਹ ਪ੍ਰਸਾਦਿ ਸਜਯਾ ਗਯਾ ਔਰ ਵਰਤਾਯਾ ਗਿਆ। ਹੋਰ ਇਤਹਾਸਾ ਵਿਚ ਭੀ ਇਸਤ੍ਰਾਂ ਹੈ। ਲੰਗਰ ਦੇ ਬਾਰੇ ਭੀ ਇਸਤ੍ਰਾਂ ਜਿਕਰ ਆਂਉਦਾ ਹੈ ਕੇ ਬਾਰਾਂ ਵਜੇ ਤੋ ਲੈਕੇ ਰਾਤ ਦੇ ਦੋ ਵਜੇ ਤਕ ਲੰਗਰ ਮਹਾਰਾਜ ਜੀ ਦਾ ਵਰਤ ਦਾ ਰਿਹਾ ਇਸਤੋਂ ਭੀ ਸੰਗਤਾਂ ਦਾ ਅੰਦਾਜਾ ਲਾ ਸਕਦੀ ਹੈ ਕੇ ਉਸ ਵਖਤ ਕਿਤਨੀ ਸੰਗਤ ਹੋਵੇਗੀ। ਔਰ ਪੈਮਾਨੇ ਪ੍ਰ ਮਹਾਰਾਜ ਜੀ ਦਾ ਲੰਗਰ ਚਲਰਿਹਾ ਸੀ ਕਿਉਂ ਕੇ ਉਸ ਵਖਤ ਹਰ ਏਕ ਚੀਜ ਬਹੁਤ ਸਸਤੀ ਸੀ।

## ( ਅਨੰਦ ਪੁਰ ਸਾਹਿਬ ਲੰਗ੍ਰ ਪ੍ਰਿਖਯਾ )

ਅਨੰਦ ਪੁਰ ਸਾਹਿਬ ਵਿਚ ਰਹਿੰਦੇ ਹੋਇਆਂ ਗੁਰੂ ਸਾਹਿਬ ਜੀ ਦੇ ਲੰਗ੍ਰ ਦਾ ਜਿਕਰ ਇਸ ਪ੍ਰਸੰਗ ਤੋ ਸਾਬਤ ਹੁੰਦਾ ਹੈ ਕੇ ਦਿਵਾਨ ਵਿਚ ਦਸਮ ਪਿਤਾ

ਜੀ ਨੇ ਸਾਰੇ ਲੰਗਰ ਦੇ ਦਰੋਗੇ ਤੇ ਪ੍ਰਬੰਧਕਾਂ ਨੂੰ ਪੁਛਿਆ ਕੇ ਸੁਨਾਓ ਲੰਗਰ ਠੀਕ ਚਲ ਰਹਾ ਹੈ ਉਸ ਵਖਤ ਹਰ ਏਕ ਨੇ ਅਪਨੇ ਲੰਗਰ ਦੀ ਤਾਰੀਫ ਕੀਤੀ ਸੁਣਿ ਕਰ ਮਹਾਰਾਜ ਚੁਪ ਕਰ ਗਏ ਕੁਛ ਦਿਨਾ ਬਾਦ ਮਹਾਰਾਜ ਜੀ ਭੇਸ ਵਟਾਕੇ ਲੰਗਰ ਦੇ ਸਾਮਨੇ ਲੰਗਰ ਦੀ ਪ੍ਰੀਖਯਾ ਕਰਨ ਲਈ ਹਰ ਏਕ ਲੰਗਰ ਦੇ ਸਾਮਨੇ ਜਾਕਰ ਜਾਚਨਾ ਕਰਦੇ ਉਸ ਵਖਤ ਮਹਾਰਾਜ ਜੀ ਨੇ ਕਾਲੇ ਕੰਮਲ ਦੀ ਬੁਕਲ ਮਾਰੀ ਹੂਈ ਸੀ ਔਰ ਮੰਗਤੀਆਂ ਵਾਲਾ ਬਾਨਾ ਧਾਰਨ ਕੀਤਾ ਹੋਯਾ ਸੀ। ਜੇੜੇ ਭੀ ਲੰਗਾਰ ਦੇ ਸਾਮਨੇ ਜਾਂਦੇ ਪ੍ਰਸਾਦੇ ਵਾਸਤੇ ਆਂਵਾਜ ਦੇਂਦੇ ਉਥੋਂਦੇ ਪ੍ਰਬੰਧਕ ਲਾਂਗ੍ਰੀ ਵ ਦਾਰੋਗਾ ਝਿੜਕ ਕੇ ਪੈਂਦੇ ਔਰ ਕਠੋਰ ਬਚਨ ਸੁਨਾਂਉਂਦੇ ਸਾਰੇ ਲੰਗਰਾਂ ਤੋਂ ਮਹਾਰਾਜ ਜੀ ਖਾਲੀ ਮੁੜੇ ਕਿਉਂ ਕੇ ਬੇ ਟੈਮ ਗਏ ਸਨ। ਆਖੀਰ ਭਾਈ ਨੰਦ ਲਾਲ ਜੀਦੇ ਲੰਗ੍ਰ ਤੇ ਪਹੁੰਚੇ ਔਰ ਉਸੀ ਤ੍ਰਾਂ ਪ੍ਰਸਾਦੇ ਵਾਸਤੇ ਅਵਾਜ ਦਿਤੀ ਭਾਈ ਗੁਰ ਸਿਖੋ ਮੈ ਬੜਾ ਭੁਖਾਂ ਹਾਂ ਗੁਰੂ ਵਾਸਤੇ ਜਲਦੀ ਪ੍ਰਸਾਦਾ ਦੇਉ ਜਿਸ ਤੇ ਭਾਈ ਨੰਦ ਲਾਲ ਜੀ ਨੇ ਬੜੇ ਪ੍ਰੇਮ ਭਰੇ ਬਚਨ ਨਾਲ ਕਿਹਾ ਕੇ ਆਓ ਭਾਈ ਪ੍ਰੇਮੀਆਂ ਬੈਠੋ ਲੰਗਰ ਤਿਆਰ ਹੈ ਹੋਰਿਹਾਂ ਹੈ ਬੈਠ ਕੇ ਛਕੋ ਮਹਾਰਾਜ ਜੀਨੇ ਕਿਹਾ ਕੇ ਨਹੀ ਅਸੀ ਜਲਦੀ ਜਾਨਾ ਹੈ। ਸਾਡੀ ਝੋਲੀ ਵਿਚ ਜੋ ਹਾਜਰ ਹੈ ਪਾਦੇਉ। ਅਸੀ ਅਪਨੀ ਕੁਟਯਾ ਤੇ ਜਾਕੇ ਛਕਾਂਗੇ ਉਸ ਵਕਤ ਭਾਈ ਨੰਦ ਲਾਲਜੀ ਨੇ ਅਤੀਤ ਰੂਪ ਵਿਚ ਆਏ ਮਹਾਰਾਜ ਜੀ ਨੂੰ ਜੋ ਹਾਜਰ ਸੀ ਝੋਲੀ ਪਾਦਿਤਾ ਦੁਸਰੇ ਦਿਨ ਦੀਵਾਨ ਵਿਚ ਸਾਰੇ ਲੰਗਰਾਂ ਦੇ ਪ੍ਰਬੰਧਕਾਨੂੰ ਬੁਲਾਯਾ ਔਰ ਉਸੀ ਤ੍ਰਾਂ ਫੇਰ ਪੁਛਿਆ ਕੇ ਸੁਨਾਓ ਭਾਈ ਲੰਗਰ ਠੀਕ ਚਲ ਰਹੇ ਹੈ ਕੋਈ ਸੰਤ, ਸਾਧ, ਅਭਿਅਗਤ ਆਦਿਕ ਖਾਲੀ ਤਾਂ ਨਹੀ ਗਯਾ ਸਾਰੇਇਆਂ ਨੂੰ ਉਸੀ ਤ੍ਰਾਂ ਬੜੇ ਮਾਨ ਵਿਚ ਫੇਰ ਅਪਨੇ ਅਪਨੇ ਲੰਗਰ ਦੀ ਤਾਰੀਫ ਕੀਤੀ ਮਹਾਰਾਜ ਜੀ ਨੇ ਫੁਰਮਾਯਾ ਕੇ ਲੰਗਰ ਕੇਵਲ ਭਾਈ ਨੰਦਲਾਲ

ਭਾਈ ਪ੍ਰੇਮੀਓ ਸੰਕਾਂਵਾਦੀਓ ਏਦਾਭੀ ਉਤਰ ਸੁਨੋ ।
(ਲੋਗਾ ਭਰਮ ਨ ਭੁਲੋ ਭਾਈ ।)

ਏਕ ਦਫਾ ਅਸੀ ਹੈਦਰਾਬਾਦ ਕੁਛ ਪ੍ਰੇਮੀਆਂ ਦੇ ਬੁਲਾਉਨ ਤੇ ਗਏ ਸਾਂ ਓਥੇ ਕਥਾ ਕੀਰਤਨ ਚਾ ਪ੍ਰਵਾਹ ਕਲਗੀਧਰ ਦਸ਼ਮੇਸ ਪਿਤਾ ਜੀ ਕ੍ਰਿਪਾ ਦੁਵਾਰ ਚਲਦਾ ਰਿਹਾ ਕਈਆਂ ਨੇ ਦੇਖ ਕੇ ਔਰ ਸੁਨਿ ਕੇ ਈਰਖਾ ਔਰ ਸ਼ੰਕਾਂ ਪੈਦਾ ਹੋਈਆ ਕੇ ਏਹ ਕਿਤਨੇ ਵਿਦਵਾਨ ਹੈ। ਕੇ ਨੌ ਜਵਾਨੋ ਵਰਗਲਾ ਰਹੇ ਹੈ ਇਸ ਮੇ ਗਿਆਨੀ ਠਾਕੁਰ ਸਿੰਘ ਹੈਦਰਾਬਾਦ ਨੀਵਾਸੀ ਕੇ ਕਈ ਸਨੇਹ ਪਹੁੰਚੇ ਕੇ ਮੈਂ ਆਪ ਸੇ ਕੁਛ ਗਿਅਨ ਚਰਚਾ ਕਰਨਾ ਚਾਹਤਾ ਹੂੰ। ਆਪ ਕੋਈ ਟੈਮ ਦੀ ਜੀਏ । ਪ੍ਰ ਹਮ ਉਸਮੇ ਦੂਰ ਠਹਨੇ ਕੀ ਕੋਸਿਸ ਕਰਤੇ ਰਹੇ ਆਖੀਰ ਏਕ ਰੋਜ ਗੁਰਦੁਵਾਰਾ ਗੋਲੀਗੁੜਾ ਬੜਾਨਾਕਾ ਦੇ ਸਾਮਨੇ ਬੜੇ ਗੁਰਦੁਵਾਰੇ ਸਾਹਿਬ ਕੇ ਨੀਚੇ ਹਾਲ ਮੇ ਲਾਏ ਬ੍ਰੇਰੀ ਕੇ ਕਮਰੇ ਮੇ ਬੈਠੇ ਥੇ ਉਸ ਵਕਤ ਹੈਦਰਾਬਾਦ ਕੇ ਜਥੇ ਕੇ ਭੀ ਕੁਛ ਸਿੰਘ ਮੌਜੂਦ ਥੇ' ਗਿਆਨੀ ਠਾਕੁਰ ਸਿੰਘ ਜੀ ਭੀ ਇਸ ਟੈਮ ਪ੍ਰ ਆਗਏ ਉਸ ਵਕਤ ਹਮ ਜਥੇ ਸਮੇਤ ਚਾਹ ਛਕ ਰਹੇ ਥੇ ਹਮ ਗਿਆਨੀ ਸਿੰਘ ਜੀ ਕੋ ਫਤੇ ਬੁਲਾਈ ਔਰ ਕਹਾ ਕੇ ਆਈਏ ਗਿਆਨੀ ਸਿੰਘ ਜੀ ਬੈਠੀਏ ਚਾਹ ਛਕੀਏ, ਗਿਆਨੀ ਸਿੰਘ ਬੈਠ ਗਏ ਔਰ ਕਹਾ ਕੇ ਮੈ ਕਈ ਦੀਨੋ ਸੇ ਆਪ ਕੋ ਮਿਲਨਾਂ ਚਾਹ ਤਾ ਥਾ । ਅਛਾ ਹੁਵਾ ਆਪ ਇਹਾਂਹੀ ਮਿਲ ਗਏ, ਮੇਰਾ ਖਿਆਲ ਥਾਕੇ ਆਪ ਮੇ ਕੁਛ ਵੀਚਾਰ ਕਰਨਾ ਵ ਕੁਛ ਪੂਛਨਾਂ ਇਸ ਪ੍ਰ ਹਮਨੇ ਕਹਾ ਕੇ ਗਿਆਨੀ ਸਿੰਘ ਜੀ ਆਪ ਗੁਨੀ ਗਿਆਨੀ ਔਰ ਵਿਦਵਾਨ ਹੈ। ਹਮ ਤੋ ਕਲਗੀਧਰ ਦਸਮੇਸ ਪਿਤਾ ਜੀ ਕੇ ਲਾਂਗ੍ਰੀ ਵ ਉਰਦੂਮੇ ਲਾਂਗ੍ਰੀ ਕੋ ਬਬਰਚੀ ਕਹਿਤੇ ਹੈ, ਤੋ ਹਮ

ਦਰਬਾਰ ਕੇ ਬਬਰਚੀ ਹੈ, ਹਮ ਆਪ ਕੋ ਕਿਆ ਸੁਨਾਇੰਗੇ ਔਰ ਕਿਆ ਜਵਾਬ ਦੇਇੰਗੇ। ਪ੍ਰ ਗਿਆਨੀ ਸਿੰਘ ਜੀ ਕੀ ਤੀਬ੍ਰ ਇੱਛਾ ਬਾਤਚੀਤ ਕਰਨੇ ਕੀ ਥੀ ਘੜੀ ਮੁੜੀ ਕਹਿਨੇ ਪ੍ਰ ਹਮਨੇ ਪੂਛਾ ਕੇ ਗਿਆਨੀ ਆਪ ਕਿਆ ਕਹਿਨਾਂ ਚਾਹਤੇ ਹੈ। ਔਰ ਕਿਆ ਪੂਛਨਾ ਚਾਹਤੇ ਹੈ। ਗਿਆਂਨੀ ਜੀ ਨੇ ਏਹੀ ਪ੍ਰਸਨੇ ਕਰਕੇ ਤੁਮ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਕੋ ਕਿਆ ਮਾਨਤੇ ਹੈ ਗੁਰੂ ਮਾਨਤੇ ਹੈ ਯਾ ਪ੍ਰਮੇਸਰ ਮਾਨਤੇ ਹੈ। ਹਮਨੇ ਸਚਖੰਡ ਵਾਸੀ ਦਸਮੇਸ਼ ਪਿਤਾ ਜੀ ਕੋ ਦਿਲ ਮੇ ਯਾਦ ਕਰਵਾ ਧਿਆਨ ਕਰਕੇ ਮਹਾਰਾਜ ਜੀ ਆਪ ਹੀ ਏਸਕੋ ਜਵਾਬ ਦੇਉ। ਇਸ ਕੇ ਬਾਦ ਹਮਨੇ ਗਿਆਨੀ ਜੀ ਕੋ ਕਹਾਕੇ ਹਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋ ਸੁਖ ਬ੍ਰਹਮ ਨਿਰੰਕਾਰ ਅਕਾਲ ਪੁਰਖ ਪ੍ਰਮੇਸ੍ਵਰ ਮਾਨਤੇ ਹੈ। ਤੋ ਗਿਆਨੀ ਸਿੰਘ ਜੀ ਨੇ ਕਹਾਕੇ ਫਿਰ ਤੋ ਆਪ ਨਰਕਾਂ ਕੇ ਭਾਗੀ ਹੋ। ਵਾਨਰਕਾਂ ਕੋ ਜਾਇੰਗੇ। ਏਹ ਸੁਨ ਕਰ ਹਮ ਨੇ ਕਹਾ ਕੇ ਗਿਆਨੀ ਸਿੰਘ ਜੀ ਏਹ ਕਹਾਂ ਲਿਖਾ ਹੈ। ਗਿਆਨੀ ਸਿੰਘ ਜੀ ਨੇ ਕਹਾ ਕੇ ਮਹਾਰਾਜ ਗੁਰੂ ਸਾਹਿਬ ਕੇ ਮੁਖਵਾਕ ਬਾਂਣੀ ਬਚਿਤ੍ਰ ਨਾਟਕ ਮੇ ਲਿਖਾ ਹੈ। ਏਹ ਸੁਣਿ ਚਰ ਹਮ ਨੇ ਕਹਾ ਕੇ ਹਮਨੇ ਜੋ ਆਪ ਕੋ ਸੁਨਾਯਾ ਹੈ ਉਹ ਭੀ ਬਚਿਤ੍ਰਨਾਕਕ ਸੇ ਸੁਨਾਯਾ ਹੈ। ਗਿਆਨੀ ਸਿੰਘ ਨੇ ਕਹਾ ਕੇ ਉਹ ਤੁਕ ਸੁਨਾਓ, ਹਮਨੇ ਕਹਾ ਕੇ ਪਹਿਲੇ ਆਪ ਹੀ ੲਹ ਤੁਕਾਂ ਸੁਨਾਓ ਜੋ ਆਪਨੇ ਪ੍ਰਸਨ ਕੀਆ ਹੈ। ਗਿਆਨੀ ਜੀਨੇ ਪੜਕੇ ਸੁਨਾਯਾ।

[ਜੋ ਮੋਕਉ ਪਰਮੇਸਵਰ ਉਚਰ ਹੈ ਤੇ ਸਭ ਨਰਕਕੰਡ ਮੋ ਪਰਹੈ ]

ਏਹ ਸੁਨਿਕਰ ਹਮ ਨੇ ਗਿਆਨੀ ਸਿੰਘ ਕੋ ਕਹਾ ਕੇ ਗਿਆਨੀ ਸਿੰਘਜੀ

ਪਿਛਲੀਆਂ ਭੀ ਤੁਕਾਂ ਸੁਨਾਉ ਗਿਆਨੀ ਜੀ ਨੇ ਕਹਾ ਕੇ ਓਹ ਤੁਕਾਂ ਆਪ ਹੀ ਸੁਨਾਈਏ । ਇਸ ਪ੍ਰ ਹਮਨੇ ਏ ਮਹਾਰਾਜ ਜੀ ਕੀਆਂ ਤੁਕਾਂ ਸੁਨਾਈਆਂ।

ਇਹ ਬਿਧ ਕਰਤ ਤਪਿਸਿਆ ਭਯੋ ।
ਦੂਵੈਤੇ ਏਕ ਰੂਪ ਹੋਏ ਗਯੋ ।

ਸੋ ਗਿਆਨੀ ਸਿੰਘ ਜੀ ਮਹਾਰਾਜ ਜੀ ਨੇ ਤਾਂ ਫੁਰਮਾਯਾ ਹੈ ਕੇ ਅਸੀ ਦੋ ਰੂਪ ਤੋਂ ਏਕ ਹੋਗਏ। ਆਪ ਦੋ ਕਰਕੇ ਦਿਖਾਓ ਗਿਆਨੀ ਸਿੰਘ ਜੀ ਨੇ ਬਤੇਰਾ ਜਤਨ ਕੀਤਾ ਪਰ ਦੋ ਸਰੂਪ ਨਾ ਕਰ ਸਕੇ ।

ਜਿਸ ਵਕਤ ਕਲਗੀਧਰ ਜੀ ਮਹਾਰਾਜ ਜੀ ਪਟਨੇ ਸਾਹਿਬ ਬਾਲਲੀਲਾ ਦੇ ਚੋਜ ਕਰ ਰਹੇ ਥੇ ਉਸ ਵਕਤ ਗੋਬਿੰਦ ਘਾਟ ਪ੍ਰ ਸਿਵਦੱਤ ਬ੍ਰਾਹਮਨ ਤਪਸੀ ਜੀਨੂੰ ਮਹਾਪਾਜ ਜੀ ਨੇ ਕਈ ਸਰੂਪਾਂ ਦੇ ਵਿਚੱਤ੍ਰ ਦਰਸਨ ਦਿਤੇ ਸਨ। ਜਿਸ ਤਰਾਂ ਕੇ ਓਹ ਦਿਲ ਵਿਚ ਧਾਰਦਾਕੇ ਆਜ ਮੈਨੂੰ ਸ੍ਰੀ ਰਾਮਚੰਦ੍ਰ ਜੀ ਦੇ ਸਰੂਪ ਵਿਚ ਦਰਸਨ ਦੇਨਗੇ ਤਾਂ ਮੈ ਔਤਾਰ ਮਨਾਂਗੇ। ਉਸ ਦਿਨ ਮਹਾਰਾਜ ਜੀ ਨੂੰ ਉਸੀ ਰੂਪ ਵਿਚ ਦਰਸਨ ਦਿਤੇ ਫੇਰ ਉਸਨੇ ਕਹਾ ਨਹੀ ਨਹੀ ਕਲਨੂੰ ਅਗਰ ਕ੍ਰਿਸ਼ਨ ਭਗਵਾਨ ਕੇ ਸਰੂਪ ਮੇ ਦਰਸਨ ਦੇਇੰਗੇ ਤੋ ਮੈ ਔਤਾਰ ਮਾਨੂੰਗਾਂ। ਦੂਸਰੇ ਦਿਨ ਮਹਾਰਾਜ ਜੀ ਨੇ ਕ੍ਰਿਸ਼ਨ ਰੂਪ ਵਿਚ ਹੀ ਦਰਸਨ ਦਿਤੇ। ਇਸਤ੍ਰਾਂ ਉਸਨੇ ਕਈ ਸਰੂਪਾਂ ਵਿਚ ਗੁਰੂ ਸਾਹਿਬ ਜੀ ਦੇ ਦਰਸਨ ਦੀ ਇਛਾ ਕਰਕੇ ਰਹੇ ਔਰ ਉਸਦੀ ਇੱਛਾ ਅਨਸਾਰ ਬਾਲਾ ਪ੍ਰੀਤਮ ਜੀ ਦਰਸਨ ਦੇਂਦੇ ਰਹੇ। ਕਿਉਂ ਕੇ ਰਾਜਾ ਸਿਵਦੱਤ ਬ੍ਰਾਹਮਨ ਗੁਰੂ ਸਾਹਿਬ ਜੀਨੂੰ ਛੋਟੀ ਉਮ੍ਰ ਹੋਨ ਕਰਕੇ ਬਾਲਾਪ੍ਰੀਤਮ ਕਰਕੇ ਬੁਲਾਂਵਦਾਂ ਸੀ।

ਇਸੀਤ੍ਰਾਂ ਗਰੂ ਸਾਹਿਬ ਜੀ ਰਵਾਲਸਰ ਦੀਵਾਨ ਲਾ ਬੈਠੇ ਥੇ ਉਸ ਦੇ ਦੀਵਾਨ ਦੀ ਸੋਭਾ ਕਥਨ ਤੋਂ ਬਾਹਰ ਹੈ, ਕਿਉਂਕੇ ਉਸਦਿਨ ਸਾਰੇ ਰਾਜਪੂਤ ਰਾਜੀਆਂ ਨੇ ਦਰਸਨਾਂ ਨੂੰ ਆਵਨਾਂ ਸੀ, ਇਸ ਕਰਕੇ ਦੀਵਾਨ ਦੀ ਖਾਸ ਸਜਾਵਟ ਕੀਤੀ ਸੀ, ਜਿਸ ਵਖਤ ਬਾਈਧਾਰ ਦੇ ਰਾਜੇ ਦਰਸਨਕਰਕੇ ਭੇਟਾ ਧਰਕੇ ਮਥਾ ਟੇਕਕੇ ਬੈਠੇ ਮਹਾਰਾਜ ਜੀ ਦੇ ਅਰਸੀ, ਬੀਰਰਸ ਵਾਲੇ ਔਰ ਸਾਂਤੀ ਵ ਅਜਾਦੀ ਵਾਲੇ ਬਚਨ ਸੁਨੇ, ਸੁਨਿਕਰ ਨਮਸ਼ਕਾਰ ਕਰਕੇ ਵ ਮਥਾ ਟੇਕ ਕਰ ਸਾਰੇ ਰਾਜੇ ਚਲੇ ਗਏ। ਉਸ ਤੋਂ ਬਾਦ ਸਾਰੇ ਰਾਜੋ ਕੇ ਰਾਨੀਆਂ ਗੁਰੂ ਮਹਾਰਾਜ ਜੀ ਕੇ ਦਰਸਨਾਂ ਕੋ ਆਂਈਆਂ, ਔਰ ਹਰ ਏਕ ਰਾਨੀ ਨੇ ਅਪਨੇ ਅਪਨੇ ਮਨ ਮੇਂ ਸੰਕਲਪ ਕੀਯਾ ਕੀਸੀਨੇ ਸ੍ਰੀ ਰਾਮ ਚੰਦ੍ਰ ਦੇਖਨੇ ਕੀ ਇੱਛਾ ਕੀ, ਕੀਸੀਨੇ ਸ੍ਰੀ ਕ੍ਰਿਸਨ ਭਗਵਾਨ ਕੇ ਸਰੂਪ ਕੇ ਦਰਸਨ ਕਰਨੇ ਕੀ ਇਛਾ ਕਰੀ। ਮਤਲਬ ਕਿਯਾ ਜੈਸੀ ਜੈਸੀ ਰਾਨੀਯੋਂ ਨੇ ਮਨ ਮੇ ਦਰਸਨ ਕੀ ਇੱਛਾ ਕਰਕੇ ਆਈਆਂ ਔਰ ਗੁਰੂ ਮਹਾਰਾਜ ਜੀ ਕੋ ਆਕਰ ਨਮਸ਼ਕਾਰ ਕਰਕੇ ਵ ਮਥਾ ਟੇਕ ਕਰ ਸਿਰ ਉਠਾ ਕਰ ਜਬ ਦੇਖੇ ਤਬ ਉਸੇ ਹੀ ਸਰੂਪ ਦੀਖਾਇਹ ਸਾਰੇ ਪ੍ਰਸੰਗ ਦਾ ਭਾਉ ਅ੍ਰਥ ਏਹ ਹੋਯਾ ਕੇ ਮੁਸ਼ਵਰ ਜਿਸ ਜਿਸ ਸਰੂਪ ਵਿਚ ਮਹਾਰਾਜ ਜੀਨੂੰ ਦਖਨਾਂ ਚਾਂਹੁੰਦੇ ਹਨ ਸਤਿਗੁਰੂ ਸਚੇ ਪਾਤਸ਼ਾਹ ਮੁਸ਼ਵਰ ਦੇ ਦਿਲ ਦਮਾਗ ਬੁਧੀ ਵਿਚ ਉਸੀ ਸਰੂਪ ਵਿਚ ਨਿਵਾਸ ਕਰਦੇ ਹਨ ਮੁਸ਼ਵਰ ਉਸੀਤ੍ਰਾਂ ਫੋਟੋ ਖਿਚ ਦਾ ਹੈ। ਰਾਨੀਆਂ ਦੀਤ੍ਰਾਂ ਪੰਡਤ ਸਿਵਦਤ ਦੀ ਤ੍ਰਾਂ ਮੁਸ਼ਵਰ ਹਰ ਏਕ ਅਡ ਅਡ ਸਰੂਪ ਦਾ ਖਿਆਲ ਸੰਕਲਪ ਕਰਦੇ ਹਨ ਤਾਂ ਗੁਰੂਸਾਹਿਬ ਅਡ ਅਡ ਮੁਸ਼ਵਰ ਦੇ ਉਸਦੇ ਖਿਆਲ ਮਾਫਕ ਨਿਵਾਸ ਕਰਦੇ ਹਨ, ਜਿਸ ਕਰਕੇ ਮਹਾਰਾਜ ਜੀ ਦੇ ਫੋਟੋ ਅਡ ਅਡ ਸਰੂਪਾਂ ਵਿਚ ਖਿਚੇ ਜਾਂਦੇ ਹਨ।

## ਸ੍ਰੀ ਮੁਖਵਾਕ ਪਾ: ੧੦ ॥

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥

ਸੋ ਸਾਧ ਸੰਗਤ ਜੀਓ ਇਸ ਦੇ ਜਿਆਦਾ ਬਿਸਤਾਰ ਵਿਚ ਨਾਂ ਜਾਂਦੇ ਹੋਏ।
( ਤੇਰੀ ਗਤ ਮਿੱਤ ਤੂੰ ਹੈ ਜਾਨੇ। )

ਏਕ ਦਫਾ ਏਕ ਗਿਆਨੀ ਬੜਾ ਵਿਦਵਾਨ ਆਯਾ ਆਕਰ ਟਿੰਡ ਬੁੰਗੇ ਮੇ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਦਰਸਨ ਕਰਕੇ ਵ ਨਮਸ਼ਕਾਰ ਕਰ ਬੈਠੇ ਚਾਰੋ ਤਰਫ ਨਿਗਾ ਮਾਰ ਕੇ ਦਸੋ ਪਾਤਸਾਹੀਆਂ ਕੇ ਫੋਟੋ ਲਗੇ ਹੋਏ ਦੇਖ ਕਰ ਕਹਿਨੇ ਲਗੇ ਕੇ ਫੋਟੋ ਰਖਨੇ ਕਾ ਵ ਪੂਜਾ ਕਰਨੇ ਕਾ ਕਿਯਾ ਮਤਲਬ ਸਿਧਾ ਅੰਤ੍ਰਜਾਮੀ ਅਕਾਲ ਪੁਰਖ ਕੀ ਪੂਜਾ ਸਿਮ੍ਰਨ ਕਰਨਾਂ ਚਾਹੀਏ, ਹਮ ਨੇ ਦੇਖਾ ਵਿਚਾਰ ਕੇ ਗਿਆਨੀ ਸਿੰਘ ਹੈ। ਇਸ ਸੇ ਗਿਆਨ ਕੇ ਜਰੀਏ ਸਮਝਨਾ ਠੀਕ ਨਹੀ ਹੋਗਾ। ਔਰ ਏ ਜਲਦੀ ਇਸ ਕੋ ਖਤਮ ਹੋਨੇ ਨਹੀ ਦੇਗਾ। ਇਸ ਕੇ ਸਾਥ ਜਟ ਗਿਆਨ ਕਰਨਾਂ ਚਾਹੀਏ ਏਹ .ਹਮ ਨੇ ਕਹਾ ਗਿਆਨੀ ਸਿੰਘ ਜੀ ਮਹਾਰਾਜ ਜੀ ਕੀ ਫੋਟੋ ਪੂਜਾ ਸੇਵਾ ਕਰਨੇ ਸੇ ਮਹਾਰਾਜ ਪ੍ਰਸੰਨ ਹੋਤੇ ਹੈ । ਗਿਆਨੀ ਜੀ ਨੇ ਕਹਾ ਕੇ ਮਹਾਰਾਜ ਜੀ ਕਿਯਾ ਸੇਵਾ ਨ ਕਰਨੇ ਸੇ ਨਰਾਜ ਕੈ ਫੋਟੋ ਮੇ ਹੈ ਹਮਨੇ ਕਹਾ ਗਿਆਨੀ ਸਿੰਘ ਜੀ ਅਗ੍ਰ ਆਪ ਅਪਨਾਂ ਫੋਟੋ ਅਪਨੇ ਬਚੋ ਕੋ ਵ ਅਪਨੇ ਗੂੜੇ ਮਿਤ੍ਰ ਪਿਆਰੇ ਕੋ ਦੇਕਰ ਦੂਰ ਪ੍ਰਦੇਸ਼ ਮੇ ਚਲੇ ਜਾਏ ਔਰ ਬਹੁਤ ਮੁਦੱਤ ਕੇ ਬਾਦ ਵਾਪਸ ਆਏ ਔਰ ਆਕੇ ਬੈਠੇ ਉਸ ਮਕਾਨ ਮੇ ਜਹਾਂ ਆਪ ਕਾ ਫੋਟੋ ਲਗਾ ਹੈ ਅਗਰ ਉਸ ਵਕਤ ਫੋਟੋ ਕੋ ਹਾਰ ਪਹਿਨਾਯਾ ਹੋਤੋ ਔਰ ਅਛੇ ਹਾਲਤ ਮੇ ਲਗਾ ਹੋ

ਤੋ ਆਪ ਕੋ ਦੇਖ ਕਰ ਖੁਸੀ ਹੋਏਗੀ ਕੇ ਨਹੀ । ਅਗ੍ਰ ਉਸੀ ਫੋਟੋ ਕੇ ਮੁੰਹ ਪ੍ਰ ਕਾਲਕ ਲਗੀ ਹੋ ਵ ਨਾਕ ਕਾਟਾ ਹੋ ਔਰ ਗ੍ਰਦੇ ਸੇ ਭਰੀ ਹੋ ਤੋ ਦੇਖ ਕਰ ਆਪ ਕੇ ਦਿਲਮੇ ਕਿਆ ਗੁਜ਼ਰੇਗਾ ਆਪ ਤੋ ਉਸ ਕਾਗਜ ਵ ਫੋਟੋ ਮੇ ਨਹੀ ਹੈ ਮਗਰ ਅਛੀ ਹਾਲਤ ਮੇ ਦੇਖ ਕਰ ਤੇਰੇ ਦਿਲ ਪ੍ਰ ਖੁਸੀ ਕਾ ਪ੍ਰਭਾਉ ਪੈਗਾ ਔਰ ਦੂਸ੍ਰੀ ਹਾਲਤ ਮੇ ਦੇਖ ਕਰ ਤੇਰੇ ਦਿਲ ਪ੍ਰ ਨਰਾਜਗੀ ਕਾ ਕਿਉਂ ਅਸ੍ਰ ਪੈਗਾ । ਇਸ ਵਾਸਤੇ ਅਕਾਲ ਪੁਰਖੁ ਅੰਤ੍ਰਜਾਮੀ ਹੈ ਓਹ ਅਪਨੇ ਫੋਟੋ ਕੀ ਪੂਜਾ ਔਰ ਹਾਲਤ ਸਭ ਦੇਖਤੇ ਹੈ ।

## ੧ਓ

ਏਕ ਦਫਾ ਹਮ ਦਿੱਲੀ ਗਏ ਚਾਂਦਨੀ ਚੌਕ ਗੁਰਦਵਾਰਾ ਸੀਸ ਗੰਜ ਸਾਹਿਬ ਜੀ ਕੇ ਦਰਸਨ ਕਰਨੇ ਗਏ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਨਮਸ਼ਕਾਰ ਵ ਮਥਾ ਟੇਕ ਕਰ ਜਬ ਪਵੜੀਆਂ ਸੇ ਨੀਚੇ ਉਤਰੇ ਔਰ ਦਰਸਨ ਕੀਏ ਮਥਾ ਟੇਕਾ ਨਮਸ਼ਕਾਰ ਕਰੀ ਸੀਰ ਉਠਾਕਰ ਦੇਖਾਤੋ ਸਾਮਨੇ ਮੰਜੀ ਸਾਹਿਬ ਕੇ ਪਾਸ ਗੁਰੂ ਤੇਗ ਬਹਾਦਰ ਸਾਹਿਬ ਜੀ ਕਾ ਫੋਟੋ ਲਗੇਵਾਲਾ ਥਾ ਔਰ ਮੰਜੀ ਸਾਹਿਬ ਪ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀ ਥੇ, ਮਹਾਰਾਜ ਜੀ ਕਾ ਪ੍ਰਕਾਸ ਦੂਸ੍ਰੀ ਜਗਾ ਪ੍ਰ ਥਾ, ਈਸੀਤ੍ਰਾਂ ਗੁਰਦਵਾਰ ਬਾਲਾ ਸਾਹਿਬ ਜੀ ਮੇ ਫੋਟੋ ਸੁਸੋਬਤ ਹੈ । ਈਸਤਰਾਂ ਅਨੇਕ ਗੁਰਦਵਾਰੇ ਸਾਹਿਬਾਂ ਮੇ ਫੋਟੂ ਮਹਾਰਾਜ ਜੀ ਕੇ ਗੁਰੂ ਸਾਹਿਬੋਂ ਕੇ ਲਗੇ ਹੈ। ਔਰ ਸੇਵਾ ਪੂਜਾ ਹੋਰ ਹੀ ਹੈ ਹਮਾਰੀ ਸਮਝ ਮੇ ਨਹੀ ਆਤਾ ਕੇ ਏ ਸਕੋਂਵਾਦੀ ਪ੍ਰੇਮੀ ਕੌਨਸੇ ਮੁਲਕਕੇ ਹੈ, ਔਰ ਕਭੀ ਗੁਰਧਾਮੋ ਕੀ ਯਾਤਰਾ ਕਰੀ ਹੈ ਕੇ ਨਹੀ । ਯਾ ਗਰਦਵਾਰੇ ਸਾਹਿਬ ਮੇ ਜਾਤੇ ਹੈ ਯਾ ਨਹੀ ਯਾ ਗੁਰਇਤਹਾਸ ਸੇਵਾਕਫ ਹੈ ਯਾ ਨਹੀ ।

## ਸ਼ਸਤਰਾਂ ਦੀ ਪੂਜਾ

ਕਈ ਪ੍ਰੇਮੀ ਸਜਨ ਦਰਸਨਾਂ ਨੂੰ ਆਏ ਹੋਏ ਪੁਛਦੇ ਹਨ ਕੇ ਸ਼ਸਤ੍ਰਾਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਰਖੇ ਜਾਂਏਹਨਾ ਇਥੇ ਉਚੇ ਜਗਾ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਨਾਲੋ ਉਚੀ ਜਗਾ ਰਖਕੇ ਸੇਵਾ ਪੂਜਾ ਹੁੰਦੀ ਹੈ ਇਸਦਾਕੀ ਮਤਲਬ, ਏਹ ਗੁਰੂ ਸਾਹਿਬ ਜੀ ਦੇ ਹੁਕਮ ਅਨਸਾਰ ਹੁੰਦੀ ਹੈ ਕੇ ਅਪਨੇ ਮਨ ਦੇ ਖਿਆਲਾਂ ਦੁਵਾਰਾ ਰਖਿਆ ਹੈ. ਏਹ ਸੁਣਿ ਕੇ ਅਸਾਂਨੇ ਕਿਹਾ ਕੇ ਹਾਂ ਭਾਈ ਪ੍ਰੇਮੀਓ ਏਹ ਗੁਰੂ ਸਾਹਿਬ ਜੀ ਦੇ ਹੁਕਮ ਨਾਲ ਹੁੰਦੀ ਹੈ ਉਨਾਂ ਕਿਹਾ ਕੇ ਕਿਥੇ ਲਿਖਿਆ ਹੈ ਅਸਾਂਨੇ ਕਿਹਾ ਸੁਨੋਂ ਭਾਈ ਪ੍ਰੇਮੀਓ ।

### ਸ੍ਰੀ ਮੁਖਵਾਕ ਪਾ: ੧੦ ॥ ਦੋਹਰਾ ।

ਜੇ ਪੂਜਾ ਅਸਿਕੇਤ ਕੀ ਨਿੱਤ ਪ੍ਰਤਿ ਕਰੇ ਬਨਾਇ ॥
ਤਿਨ ਪ੍ਰ ਅਪਨੋਹਾਥ ਦੇ ਸ੍ਰੀਅਸਿਪੁਜ ਲੇਤ ਬਚਾਇ ॥
ਦੋਹਰਾ। ਨਮਸ਼ਕਾਰ ਸ੍ਰੀਖੜਗ ਕੋ ਕਰੌ ਸੋਹਿੱਤ ਚਿਤਿ ਲਾਇ।
ਪੂਰਨ ਕਰੋ ਗ੍ਰੰਥੁ ਏਹੁ ਤੁਮ ਮਮ ਕਰੋ ਸਹਾਇ ॥

ਦੋਹਰਾ ।

ਅਸਿ ਕ੍ਰਿਪਾਨ ਖ਼ੰਡੋ ਖੜਗ, ਤੁਪਕ ਤਬਰ ਅਰਿ ਤੀਰ ।
ਸੈਫ ਸ਼ਰੋਹੀ ਸੈਹੈਥੀ ਯਹੀ ਹਮਾਰੇ ਪੀਰ ॥

ਦੋਹਰਾ ।

ਸੈਫ ਸਰੋਹੀ ਸ਼ਸਤ੍ਰ ਅਰਿ ਸਾਰੰਗਾਰ ਜਿਹ ਨਾਮ ॥
ਸਦਾ ਹਮਾਰੇ ਚਿਤ ਬਸੋ ਸਦਾ ਕਰੋ ਮਮਿ ਕਾਮੁ ॥
ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ
ਪ੍ਰਿਥਮ ਧਿਆਇ ਸਮਾਪਤ ਸਸਤ੍ਰ ਸੁਭ ਮਸਤ ॥
ਟੂਕ: ਕਹਾਂ ਪ੍ਰਭੁ ਤੁੱਛੋ ਬੁੱਧ ਹਮਾਰੀ ॥
ਬ੍ਰਨੰਨ ਸਕੈ ਮਹਿਮਾ ਜੋ ਤਿਹਾਰੀ ॥

{ਧੰਨ ਗੁਰ ਦੇਵ ਮੁਕਤ ਕੇ ਦਾਤੇ ਨਾਨਾ ਨੇਤ ਬੇਦ ਜਸ ਗਾਤੇ}

# ਧੰਨ ਧੰਨ ਬਾਬਾ ਕਰਮ ਸਿੰਘਜੀ ਤੇਰੀ ਸਦਾ ਹੀ ਜੈ

ਭਾਈ ਪ੍ਰੇਮੀਓ ਸੰਕਾਂਵਾਦੀਓ ਪਿਛਲੇ ਗੁਰਵਾਕ ਵ ਮੁਖਵਾਕ ਬਾਂਣੀ ਦਸਮ ਪਾਤਸ਼ਾਹਜੀ ਫੁਰਮਾਂਉਂਦੇ ਹਨ ਨਮਸ਼ਕਾਰ ਸ੍ਰੀ ਖੜਗ ਕੋ ਕਰੋ ਸੋਹਿਤ ਚਿਤ ਲਾਇ। ਇਹ ਤੁਕਾਂ ਦਾ ਭਾਉ ਅ੍ਰਥ ਏਹ ਹੋਆ ਕੇ ਖੜਗ ਵ ਸ਼ਸਤ੍ਰ ਨੂੰ ਮੇਚਿਤ ਲਾਕੇ ਨਮਸ਼ਕਾਰ ਕਰਦਾ ਹਾਂ । ਦਸ਼ਮੇਸ ਪਿਤਾ ਨੂੰ ਗੁਰੂ ਨਾਨਕ ਤੋਂ ਬਿਨਾਂ ਹੋਰ ਅਕਾਲ ਪੁਰਖੁ ਤੋ ਬਿਨਾ ਕਿਸੈਨੂੰ ਨਮਸ਼ਕਾਰ ਕਰਨ ਦੀ ਜ਼ਰੂਰਤ ਨਹੀ ਸੀ। ਕਿਉਂਕੇ ਮਹਾਰਾਜ ਜੀ ਮੁਖਵਾਕ ਬਾਂਣੀ ਵਿਚ ਫੁਰਮਾਉਂਦੇ ਹਨ।

ਮੈ ਨ ਗਨੇਸਹਿ ਸ਼੍ਰਿਹਿ ਪ੍ਰਿਥਮ ਮਨਾਊ
ਕਿਸ਼ਨ ਬਿਸ਼ਨ ਕਬਹੂੰ ਨਹਿ ਧਿਆਊ।

ਇਸ ਵਾਸਤੇ ਉਨਾਂਨੂੰ ਕਿਸੇ ਨੂੰ ਨਮਸਕਾਰ ਕਰਨ ਦੀ ਜਰੂਰਤ ਨਹੀ ਸੀ। ਨਮਸਕਾਰ ਸ੍ਰੀ ਖੜਗ ਕੋ. ਜੇੜਾ ਮਹਾਰਾਜ ਜੀ ਨੇ ਬ੍ਰਨੰਨ ਕੀਤਾ ਹੈ ਉਹ ਆਪਨੀ ਸਿਖ ਸੰਗਤ ਖਾਲਸਾ ਪੰਥ ਨੂੰ ਸਿਖਾਵਨ ਵਾਸਤੇ ਨਮਸਕਾਰ ਕੀਤੀ ਹੈ। ਭਾਉ ਅ੍ਰਥ ਕੇ ਖਾਲਸਾ ਸਾਧ ਸੰਗਤ ਸ਼ਸਤ੍ਰਾਂ ਨੂੰ ਨਮਸ਼ਕਾਰ ਵ ਮਥਾ ਟੇਕਨਾਂ ਵ ਸੇਵਾ ਪੂਜਾ ਕਰਨੀ, ਅਗੇ ਜਾਕੇ ਫਾਲਤੂ ਕਾਮ ਨਾਂ ਸਮਝ ਲੈਨ। ਇਸ ਵਾਸਤੇ ਪਹਿਲੇ ਨਮਸਕਾਰ ਕੀਤੀ। ਅਗੇ ਚਲਕੇ ਮਹਾਰਾਜ ਜੀ ਗੁਰੂ ਸਾਹਿਬ ਫੁਰਮਾਂਉਂਦੇ ਹਨ। ਏਹੀ ਹਮਾਰੇ ਪੀਰ। ਉਨਾਂ ਨੂੰ ਪੀਰ ਦਾ ਦੂਜਾ ਦੇਂਦੇ ਹਨ ਫੇਰ ਕਿਉ ਨ ਖਾਸ ਮਹਾਰਾਜ ਜੀਦੇ ਸ਼ਸਤ੍ਰਾਂ ਨੂੰ ਔਰ

ਮਹਾਰਾਜਜੀ ਦੇ ਜਰਨੈਲਾਂ ਕਰਨੈਲਾਂ ਵ ਸ਼ਹੀਦ ਸਿੰਘਾਂ ਦੇ ਸ਼ਸਤ੍ਰ ਮਹਾਰਾਜ ਜੀਦੇ ਹੁਕਮ ਮਾਫਕ ਉਚੀ ਜਗਾ ਰਖਕੇ ਸਤਕਾਰ ਉਨਾਂਦੀ ਸੇਵਾ ਪੂਜਾ ਕੀਤੀ ਜਾਏ। ਤੇ ਗੁਰੂ ਸਾਹਿਬ ਦੇ ਆਸੇ ਉਲਟ ਕਿਸਤ੍ਰਾਂ ਹੋ ਸਕਦਾ ਹੈ। ਮਤਲਬ ਏ ਹੋਆਕੇ ਤਖਤ ਸਚਖੰਡ ਹਜ਼ੂਰ ਸਾਹਿਬ ਵਿਚ ਜੋਭੀ ਪੂਜਾ ਪਾਠਹੋ ਰਹੀ ਹੈ ਮਹਾਰਾਜ ਜੀ ਦੇ ਹੁਕਮ ਦੁਵਾਰਾ ਹੋ ਰਹੀ ਹੈ।

ਏਕ ਦਫਾ ਟਿੰਡ ਬੁੰਗੇ ਤੇ ਮੈਨੇਜਰ ਗੁਰਦਵਾਰਾ ਸਚਖੰਡ ਦੇ ਰਲਾਸਿੰਘ ਜੀ ਆਏ, ਜਿਸ ਕਾਮ ਵਾਸਤੇ ਆਏ ਸਨ ਉਹ ਗਲ ਬਾਤ ਕਰਨ ਉਪਰੰਤ ਵ ਬਾਦ ਸ੍ਰਦਾਰ ਸਾਹਿਬ ਜੀਨੇ ਪ੍ਰਸ਼ਨ ਕੀਤਾ ਕੇ ਸ਼ਸਤ੍ਰ ਪੂਜਾ ਕਦ ਤੋਂ ਸੁਰੂ ਹੋਈ ਹੈ। ਅਸਾਂਨੇ ਉਤਰ ਵਜੋਂ ਕਿਹਾ ਕੇ ਏਹ ਪ੍ਰਸ਼ਨ ਆਪ ਜੀ ਨੇ ਗਿਆ-ਨੀਆਂ ਬਡੇ ਬਡੇ ਪ੍ਰਚਾਰਕਾਂ ਦੇ ਸਾਮਨੇ ਕਰਨਾ ਸੀ ਪ੍ਰਅਛਾ ਜੋ ਸਨੂੰ ਗੁਰੂ ਸਾਹਿਬ ਬੁਧੀ ਬਖਸਨਗੇ ਉਤਨਾ ਉਤਰ ਆਪਨੂੰ ਸੁਨਾਂਦੇ ਹਾਂ। ਸ੍ਰਦਾਰ ਸਾਹਿਬ ਜੀਓ ਸ੍ਰੀ ਸਾਹਿਬ ਦੀ ਪੂਜਾ ਸਤਕਾਰ ਨਮਸਕਾਰ ਉਸ ਦਿਨ ਤੋ ਸੁਰੂ ਹੋਈ ਹੈ। ਜਿਸ ਦਿਨ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗੁਰਆਈ ਸ੍ਰੀ ਸਾਹਿਬ ਨਾਲ ਸੁਰੂ ਕੀਤੀ ਪਹਿਲੇ ਗੁਰਆਈ ਸੇਲੀਟੋਪੀ ਨਾਲ ਹੁੰਦੀ ਸੀ ਉਨਾਂਦੀ ਭੀ ਹੁਣਤਕ ਸੇਵਾ ਪੂਜਾ ਹੋ ਰਹੀ ਹੈ। ਈਸੀਤਰਾਂ ਗੁਰ ਆਈ ਸ਼੍ਰੀ ਸਾਹਿਬ ਨਾਲ ਸੁਰੂ ਹੂਈ ਹੈ ਉਸਦੀ ਸੇਵਾ ਪੂਜਾ ਹੋ ਰਹੀ ਹੈ।

ਆਓ ਸੰਕਾਵਾਦੀ ਪ੍ਰੇਮੀਓ ਭਾਈ ਆਪ ਜੀਨੂੰ ਕੁਛ
ਗੁਰ ਇਤਹਾਸਾਂ ਦੇ ਹਵਾਲੇ ਸੁਨਾਈ ਦੇ।

## ( ਬੁਲਾਯਾ ਬੋਲੀ ਤੇਰਾ )

ਜਿਉਂ ਤੂ ਬੁਲਾਵੇ ਤਿਉਂ ਬੋਲਾਂ ਸੁਆਮੀ ਕੁਦਰਤ ਕੋਣ ਹਮਾਰੀ ।

ਏਕ ਦਫਾ ਮਹਾਰਾਜ ਜੀ ਹੀਰਾ ਘਾਟ ਤੋ ਸ਼ਿਕਾਰ ਘਾਟ ਨੂੰ ਜਾਂਦੇ ਹੋਏ ਰਸਤੇ ਵਿਚ ਸ੍ਰੀਮਾਨ ਯੋਗ ਮਾਤਾ ਜੀ ਦਾ ਤੰਬੂ ਲਗੇ ਹੋਏ ਸਨ ਆਂਵਦਿਆਂ ਜਾਂਵਦਿਆਂ ਮਹਾਰਾਜ ਜੀ ਫੌਜਾਂ ਸਮੇਤ ਲੰਜਰ ਵ ਪ੍ਰਸਾਦਿ ਇਥੇ ਛਕ ਦੇ ਹੁੰਦੇ ਸਨ ਦੋਨੋ ਟੈਮ ਏਕ ਦਿਨ ਜਦੋ ਮਹਾਰਾਜ ਜੀ ਸਿਕਾਰ ਘਾਟ ਜਾ ਰਹੇ ਸਨ। ਮਾਤਾ ਸਾਹਿਬ ਜੀ ਦੇ ਅਸਥਾਨ ਆਏ ਬੈਠੇ ਦੀਵਾਨ ਲਗਿਆ, ਉਸ ਵਖਤ ਸ੍ਰੀ (ਮਾਤਾ)ਸਾਹਿਬ ਦੇ ਵਾ ਜੀ ਨੇ ਆਕੇ ਮਥਾ ਟੇਕਿਆ, ਮਹਾਰਾਜ ਜੀ ਨੇ ਕੁਛ ਭਵਿਖਤ ਨੂੰ ਵਿਚਾਰ ਦੇ ਹੋਏ ਹੁਕਮ ਦਿਤਾ ਕੇ ਤੁਸੀ ਭਾਈ ਰਾਮ ਕੁਇਰ ਨਾਲ ਜਾਕੇ ਸੁੰਦਰੀ ਜੀਦੇ ਨਾਲ ਇਕ ਥਾਂਇ ਉਥੇ ਰਹਿਨਾ, ਸਿਖ ਸੰਗਤ ਸਭ ਤੁਹਾਡੀ ਸੇਵਾ ਕਰਨਗੇ, ਔਰ ਨਾਮ ਬਾਂਣੀ ਗੁਰਮਤਿ, ਗੁਰੂ ਨਾਨਕ ਮਿਸਨ ਦਾ ਪ੍ਰਚਾਰ ਕਰਦੇ ਰਹਿਨਾਂ, ਜਿਸਤੇ ਮਾਤਾ ਜੀ ਗੁਰੂ ਸਾਹਿਬ ਤੇ ਬਿਛੜਨਾ ਨਹੀ ਚਾਂਹੁੰਦੇ ਸਨ ਪ੍ਰ ਗੁਰੂ ਸਾਹਿਬ ਜੀ ਦੇ ਹਕਮ ਮੰਨਨਾ ਭੀ ਉਨਾਂ ਵਾਸਤੇ ਜਰੂਰੀ ਸੀ ਤੱਦ ਮਾਤਾ ਸਾਹਿਬ ਦੇਵਾਂਨੇ ਹਥ ਜੋੜ ਕੇ ਬੇਨਤੀ ਕੀਤੀ ਕੇ ਸਚੇ ਪਾਤਸਾਹ ਜੀਓ ਅਸੀਤਾਂ ਤੁਹਾਡੇ ਦਰਸਨ ਬਿਨਾ ਪ੍ਰਸਾਦਾ ਨਹੀ ਛਕਦੇ ਏਹ ਸੁਣਿ ਕੇ ਕਲਗੀਧਰ ਦਸਮ ਪਿਤਾ ਜੀ ਨੇ ਅਪਨੇ ਪੰਜੇ ਸਬਤ੍ਰ ਬਖਸੇ ਇਹ ਸ਼ਸਤ੍ਰ ਗੁਰੂ ਹਰ ਗੋਬਿੰਦ( ਦਾਦੇ ਜੀ )ਦੇ ਉਨਾਂ ਪਾਸ ਨਿਸ਼ਾਨੀ ਦੇ ਸਨ। ਔਰ ਬਚਨ ਕੀਤਾ ਕੇ ਏਹ ਸਾਡਾ ਸਰੂਪ ਹਨ। ਇਨਾਂ ਦੀ ਸੇਵਾ ਪੂਜਾ ਕਰਿਯਾ ਕਰੋ ਵ ਕਰਦੇ ਰਹਿਨਾਂ ਔਰ ਪ੍ਰਸਾਦਾ ਇਨਾਂ ਨੂੰ ਭੋਗ ਲਗਾਵਨਾ ਉਸ ਵਕਤ ਸਾਡੇ ਪ੍ਰਤੱਖ ਦਰਸਨ ਤੁਹਾਨੂੰ ਹੋਣਗੇ। ਉਸ ਤੋਂ ਬਾਦ ਪ੍ਰਸਾਦਾ ਛਕ ਲੈਨਾਂ। ਉਹ ਸ਼ਸਤ੍ਰ ਦਿੱਲੀ ਵਿਚ ਮਾਤਾਸੁੰਦਰੀ ਜੀ ਦੇ ਗੁਰਦਵਾਰੇ ਵਿਚ ਸੰਭਾਲੇ ਹੋਇ ਹੁਣਤਕ ਉਥੇ ਮੋਜੂਦ ਤੇ ਦਰਸਨ ਹੁੰਦੇ ਹਨ। ਜਿਸਤ੍ਰਾਂ ਦਸਮੇਸ਼ ਪਿਤਾ ਜੀ ਨੇ ਮਾਤਾ ਸਾਹਿਬ ਜੀਨੂੰ ਹੁਕਮ

ਦਿਤਾ ਔਰ ਸਿਖਯਾ ਦੀਏ ਉਸਿਤਰਾਂ ਸ੍ਰੀਮਾਨ ਮਾਨਯੋਗ ਮਾਤਾ ਜੀ ਕਰਦੇ ਰਹੇ ਔਰ ਅਪਨੇ ਬਚੇ ਖਾਲਸਾ ਪੰਥ ਨੂੰ ਭੀ ਉਹੀ ਹੁਕਮ ਓਹੀ ਸਿਖਿਯਾ ਸਮਝਾਂਵੰਦੇ ਰਹੇ ਵ ਓਹੀ ਸਿਖਿਯਾ ਦੇਂਦੇ ਰਹੇ ਗੁਰ ਪਿਤਾ ਵਾਲੀ। ਆਓ ਭਾਈ ਪ੍ਰੇਮੀਓ ਸਾਧ ਸੰਗਤ ਜੀਓ ਭਾਈ ਸੰਕਾਵਾਦੀਓ ਪ੍ਰੇਮੀਓ ਧਿਆਨ ਦੇ ਕੇ ਸੁਨੋ ਔਰ ਦਿਲ ਨਾਲ ਪ੍ਰਸੰਗ ਨੂੰ ਵਿਚਾਰੋ ਕੇ ਤੁਹਾਨੂੰ ਮਾਤਾ ਸਾਹਿਬ ਦੇਵਾਂਜੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘਜੀ ਮਹਾਰਾਜ ਤੁਹਾਨੂੰ ਕੀ ਉਪਦੇਸ ਦੇ ਰਹੇ ਹਨ ਜੋ ਉਪਦੇਸ ਸਾਡੀ ਮਾਤਾ ਨੂੰ ਸੁਨਾਇਆ ਸੀ, ਸੋ ਮਾਨੋ ਸਾਨੂੰ ਹੁਕਮ ਦੇ ਰਹੇ ਹਨ। ਜੇੜੇ ਬਚੇ ਮਾਤਾ ਪਿਤਾ ਦੀ ਆਗਿਯਾ ਦੀ ਪਾਲਨਾਂ ਕਰਨ ਤੇ ਓਹ ਸੰਕਾਂਵਾਦੀ ਖੁਦ ਜਾਨਦੇ ਹਨ ਕੇ ਉਨਾਂ ਨੂੰ ਮਾਤਾ ਪਿਤਾ ਵਲੋ ਔਰ ਲੋਕਾਂ ਵਲੋ ਕੀ ਖਿਤਾਬ ਮਿਲਦਾ ਹੈ। ਸੋ ਮਾਨਯੋਗ ਸਾਧ ਸੰਗਤ ਜੀਓ ਦਸਮੇਸ਼ ਪਿਤਾ ਜੀ ਅਗਰ ਮਾਤਾ ਸਾਹਿਬ ਜੀਨੂੰ ਸ਼ਸਤ੍ਰਾਂ ਨੂੰ ਭੋਗ ਲਾਵਨ ਔਰ ਸੇਵਾ ਵ ਪੂਜਾ ਕਰਨ ਤੇ ਪ੍ਰਸਨ ਹੋਕੇ ਦਰਸਨ ਦੇਂਦੇ ਹਨ ਤਾਂਤੇ ਅਗਰ ਤੁਸੀ ਸਾਰੇ ਇਸ ਹੁਕਮ ਦੀ ਪਾਲਨਾ ਕਰਦੇ ਹੋਏ ਮਹਾਰਾਜ ਜੀ ਦੇ ਸ਼ਸਤ੍ਰਾਂ ਦੀ ਸੇਵਾ ਪੂਜਾ ਕਰੋਗੇਂ ਔਰ ਭੋਗ ਲਗਾਉਗੇਂ ਸ਼ਸ਼ਤ੍ਰਾਂਨੂੰ ਤੇ ਕਿਯਾ ਤੁਹਾਨੂੰ ਗੁਰੂ ਸਾਹਿਬ ਜੀ ਦਰਸਨ ਨਹੀ ਦੇਨਗੇ ਜਰੂਰ ਦੇਨਗੇਂ। ਕਿਉਂਕੇ ਤੁਹਾਡੇ ਨਾਲ ਮਹਾਰਾਜ ਜੀ ਦਾ ਅਤੀ ਪ੍ਰੇਮ ਹੈ ਕਿਉਂਕੇ ਮਹਾਰਾਜ ਜੀ ਨੇ ਸਾਬੋ ਕੀ ਤਿਲਵੰਡੀ ਸ੍ਰੀ ਦਸਮਾ ਸਾਹਿਬ ਦੀਵਾਨ ਸਜਾਕਰ ਮਹਾਰਾਜ ਸਚੇ ਪਾਤਸਾਹ ਦਰਸਨ ਦੇ ਰਹੇ ਸਨ ਠੀਕ ਉਸ ਸਮੇ ਭਰੇ ਦੀਵਾਨ ਵਿਚ ਦੋਵੇ ਮਾਤਾ ਸਾਹਿਬ ਜੀ ਆਏ ਮਥਾ ਟੇਕ ਕਰ ਹਥਜੋੜ ਕਰ ਖੜੇ ਹੋਗਏ ਔਰ ਚਾਰੋਂ ਤ੍ਰਫਨਿਗਾ ਮਾਰੀ ਪ੍ਰ ਸਾਹਿਬ ਜਾਂਦੇ ਨਜਰ ਨਹੀ ਆਏ। ਸ੍ਰੀਮਾਨ ਮਾਤਾ ਜੀ ਦੇ ਪੁਛਨ ਤੇ ਦਸਮੇਸ਼ ਪਿਤਾ ਜੀ ਨੇ ਭਰੇ ਦੀਵਾਨ ਵਲ ਹੋਥ ਕਰਕੇ ਇਉਂ ਫੁਰਮਾਯਾਸੀ

## ਸ੍ਰੀ ਮੁਖਵਾਕ ॥

ਇਨ ਪੁਤਰਨ ਕੇ ਸੀਸ ਪ੍ਰ ਵਾਰਦੀ ਏ ਸੁਤ ਚਾਰ ॥
ਚਾਰ ਮੂਏ ਤੋ ਕਿਯਾ ਭਯਾ ਜੀਵਤ ਕਈ ਹਜਾਰ ॥

ਆਉ ਸਾਧ ਸੰਗਤ ਜੀਓ ਔਰ ਭਾਈ ਸੰਕਾਂਵਾਦੀਓ ਅਦਬ ਸਤਕਾਰ ਵਿਚ ਹੋਕੇ ਦਸਮੇਸ ਪਿਤਾ ਜੀ ਮਾਤਾ ਸਾਹਿਬ ਦੇਵਾਂਜੀ ਦੇ ਹੁਕਮ ਦੀ ਦੀ ਪਾਲਨਾਂ ਕਰਦੇ ਹੋਏ ਹਾਥ ਜੋੜ ਕੇ ਤਖਤ ਸ੍ਰੀ ਹਜੂਰ ਸਾਹਿਬ ਸ੍ਰੀ ਅਬਚਲ ਨਗਰ ਦੇ ਅੰਦਰ ਮੰਜੀ ਸਾਹਿਬ ਤੇ ਮਹਾਰਾਜ ਜੀ ਦੇ ਹਸਤ ਕਮਲਾਂਦੇ ਔਰ ਸ਼ਹੀਦਾਂ ਸਿੰਘਾਂ ਦੇ ਸ਼ਸ਼ਤ੍ਰਾਂ ਮਥਾ ਟੇਕੋ, ਸੇਵਾ ਪੂਜਾ ਕਰੋ ਭੋਗ ਲਵਾਓ, ਇਸਤ੍ਰਾਂ ਕਹਦੇ ਹੋਏਆਂ ਨੂੰ ਤੁਹਾਨੂੰ ਭੀ ਕਲਗੀਧ੍ਰ ਦਸਮੇਸ ਪਿਤਾਜੀ ਜਰੂਰ ਦਰਸਨ ਦੇਨਗੇ। ਕਿਉਕੇ ਗੁਰੂ ਸਾਹਿਬ ਜੀ ਅਪਨੇ ਸ੍ਰੀ ਮੁਖਵਾਖ ਬਾਂਨੀ ਦਸਾਂ ਸਵੈਯਾਂ ਵਿਚ ਇਸਤਰਾਂ ਫੁਰਮਾਯਾਂ ਦੇ ਹਨ।

## ( ਸ੍ਰੀ ਮੁਖਵਾਕ ਪਾਃ ੧੦ ॥ )

ਸਾਚ ਕਹੂੰ ਸੁਨ ਲੇਹੁ ਸਭੈ ਜਿਨਿ ਪ੍ਰੇਮਕੀਓ ਤਿਨਹੀ ਪ੍ਰਭ ਪਾਇਓ।

## ੴ

ਗਿਆਨੁ ਧਿਆਨੁ ਕਿਛੁ ਕਰਮ ਨ ਜਾਣਾਂ ॥
ਸਾਰਨ ਜਾਣਾ ਤੇਰੀਸਭ ਤੇ ਵੱਡਾ ਸਤਿਗੁਰੂ ਨਾਨਕ ਜਿਨਿ ਕਲ ਰਾਖੀ ਮੇਰੀ

ਸਾਧ ਸੰਗਤ ਜੀਓ ਸ਼ਸ਼ਤ੍ਰਾਂ ਦੇ ਬਾਰੇ ਔਰ ਵੀਚਾਰ ਕਰਏ, ਔਰ ਗੁਰ

ਇਤਹਾਸ ਦੀ ਖ਼ੋਜ ਕਰੀਏ, ਰਾਏਕੋਟ ਏਕ ਦਫਾ ਗੁਰੂ ਸਾਹਿਬ ਜੀ ਬਸੀਆਂ ਪਿੰਡ ਬਿਰਾਜੇ ਸਨ। ਉਸ ਵਕਤ ਰਾਇਕਲਾ ਮਹਾਰਾਜ ਜੀ ਦੀ ਸੇਵਾ ਕਰ ਰਿਹਾ ਸੀ, ਮਹਾਰਾਜ ਜੀ ਹੁਕਮ ਕੀਤਾ ਕੇ ਰਾਇਕਲਾ ਸ੍ਰਹੰਦ ਤੋਂ ਸਾਹਿਬ ਜਾਦੀਆਂ ਦੀ ਖਬ੍ਰ ਮੰਗਵਾਂਦੇ। ਉਸੀ ਵਖਤ ਰਾਇਕਲੇ ਨੇ ਮਾਹੀ ਨਾਮੀਨੌਕਰ ਨੂੰ ਹੁਖਮ ਦਿਤਾ ਕੇ ਜਲਦੀ ਜਾਕੇ ਸ੍ਰਹੰਦ ਤੋਂ ਸਾਹਿਬਜਾਦੀਆਂਦੀ ਪੂਰੀ, ਪੂਰੇ ਖਬ੍ਰ ਲਿਆ ਔਰ ਜਲਦੀ ਆਨਾ,ਜਿਸ ਵਖਤ ਮਾਹੀਨਾਮੀ ਨੌਕਰ ਰਾਇਕਲੇ ਦਾ ਸਾਰੀ ਸ੍ਰਹੰਦ ਦੀ ਖਬ੍ਰ ਲੈਕੇਂ ਮਹਾਰਾਜਜੀਦੇ ਚਰਨਾਂ ਵਿਚ ਹਾਜਰ ਹੋਇਆ ਮਥਾ ਟੇਕ ਕੇ ਹਾਥ ਜੋੜ ਕੇ ਸ੍ਰਹੰਦ ਦਾ ਜੇੜਾ ਭਾਣਾਂ ਵਰਤੀਆ ਸੀ ਓਹ ਸਮਾਚਾਰ ਸੁਨਾਵਨ ਲਗਾ ਸਚੇ ਪਾਤਸਾਹ ਹਥ ਵਿਚ ਕਿਰਪਾਨ ਕਢਕੇ ਉਸ ਦੀ ਨੋਕ ਨਾਲ ਕਾਹੀ ਦੀ ਜੱੜ ਖੋਖਲੀ ਕਰ ਰਹੇ ਸਨ. ਸਮਾਚਾਰ ਸੁਨ ਦੇ ਹੋਏ, ਜਿਸਦਾ ਵਰਨੰਨ ਸ੍ਰੀ ਗੁਰਮੁਖ ਪ੍ਰਕਾਸ ਵਿਚ ਅਧਿਆਇ (ਯਾਰਵਾਂ) ਕ੍ਰਿਤ ਕੇ ਪ੍ਰਕਾਸਕ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਮੇ ਹੈ।

ਕਢ ਕ੍ਰਿਪਾਨ ਗੁਰ ਕਾਹੀ ਦੀ ਜੜ ਤੋੜ ।
ਤੁਰਕ ਰਾਜ ਨਾਸ ਹੋਇ ਪਟੀ ਜੱੜ ਤਾਸਕੀ ।
ਸੁਣਿਕਰ ਰਾਇਕਲਾ ਕਹੇ ਮੇਰੀ ਜੜਰਾਖ ਲੀਜੈ ।
ਸ੍ਰੀ ਗੁਰੂ ਖੰਡਾ ਦੀਨ ਪੂਜਾ ਕਰੋ ਜਾਸਕੀ ।
ਖੰਡੇ ਕਾ ਅਦਬ ਜਾਏ ਰਾਜ ਤੁਮ ਨਾਸ ਹੋਇ ।
ਪੋਤ੍ਰੇ ਨੇ ਗਲ ਪਾਯਾ ਨਾਸ ਭਏ ਖਾਸਕੀ ।
ਹਾਦਾ ਨਾ ਹਾਰਾ ਘਾਰੀਆ ਮਲੇਰੀਆਂ ਨੇ ਰਾਜ ਰਹੇ।
ਸਤਿਗੁਰ ਵਰਪਾਏ ਸੁਖਲ ਏ ਆਸਕੀ। ੧੮ ।

ਸ੍ਰੀਮਾਨ ਯੋਗ ਸਾਧ ਸੰਗਤ ਜੀਓ ਸੰਕਾਂਵਾਦੀਆਂ ਨੂੰ ਧਿਆਨ ਦੇ ਕੇ ਸੁਨਨਾਂ ਚਾਹੀਏ ਉਪ੍ਰਦਿ ਤੇ ਪ੍ਰਸੰਗ ਦਾ ਭਾਉ ਅਬ ਏਹ ਹੋਯਾ ਕੇ ਜੋਰਾ ਮਹਾਰਾਜ ਜੀਦੇ ਸ਼ਸਤ੍ਰਾਂ ਦੀ ਸੇਵਾ ਪੂਜਾ ਅਦਬ ਕਰੇਗਾ ਵ ਰਖੇਗਾ ਉਸਦਾ ਰਾਜ ਭਾਗ ਕਾਇਮ ਰਹੇਗਾ, ਵ ਦੂਸਰੇ ਦਰਜੇ ਤੇ ਘਰ ਦੇ ਸੁਖ ਪ੍ਰਵਾਰ ਦੇ ਸੁਖ ਸੁਬੰਸ ਦੇ ਸੁਖ ਸਚੇ ਪਾਤਸਾਹ ਜੀਦੇ ਸ਼ਸਤ੍ਰਾਂ ਦੀ ਸੇਵਾ ਵ ਪੂਜਾ ਜਿਤਨਾ ਚਿਰ ਕਰਦੇ ਰਹੋਗੇ ਉਤਨਾ ਚਿਰ ਚੜ੍ਹਦੀਆਂ ਕਲਾਂ ਵਿਚ ਜਾਉਂਗੇ। ਔਰ ਜੇ ਮੁਸਲਮਾਨਾਂ ਵਾਲਾ ਖਿਆਲ ਕਰ ਲਿਆ ਜਿਸਤਰਾਂ ਹੈਦਰਾਬਾਦ ਵਿਚ (ਮਯੂਜ਼ਿਮ) ਵਿਚ ਹਥੀਯਾਰ ਰਖੇ ਹੋਏ ਹਨ ਯਾਂ ਕੰਧਾਂ ਤੇ ਸਜਾਏ ਹੋਏ ਹਨ' ਉਸੀਤ੍ਰਾਂ ਹੀ ਕਈ ਪ੍ਰੇਮੀ ਸੰਕਾਂਵਾਦੀ ਕਹਿੰਦੇ ਹਨ ਕੇ ਸ਼ਸਤ੍ਰ ਕਿਧਰ ਬਾਹਰ ਸ਼ੀਸੇ ਦੇ ਅਲਮਾਂਰੀਆਂ ਵਿਚ ਰਖੇ ਜਾਨ ਪਬਿਲਕ ਖੁਲੇ ਦਰਸਨ ਕਰਨ ਯਾ ਜਿਸਤਰਾਂ ਅਜਾਇਬ ਘਰਾਂ ਵਿਚ ਲਗੇ ਹੁੰਦੇ ਹਨ ਵ ਤਾਂ ਸਾਧ ਸੰਗਤ ਜੀਓ ਸਮਝਨਾਂ ਕੇ ਜੇੜ੍ਹੇ ਏਹ ਕਰੇ ਰਹੇ ਹਨ ਇਨਾਂ ਦੇ ਖਿਆਲ ਭੀ ਹੈਦਰਾਬਾਦ ਦੇ {ਅਰਬਾਂ} ਵਰਗੇ ਹੈ। ਯਾਦਰਖਨਾਂ ਸੰਕਾਵਾਦੀਓ ਤੁਹਾਨੂੰ ਪਿਛੇ ਰਾਏਕਲੇ ਦਾ ਪ੍ਰਸੰਗ ਸੁਨਾਯਾ ਹੈ। ਹੁਣ ਦਸੋ ਤੁਹਾਡੀ ਕੀ ਮ੍ਰਜੀ ਹੈ ਰਾਏਕਲੇ ਵਾਂਗੂੰਸੇਵਾ ਪੂਜਾ ਮਹਾਰਾਜ ਜੀਦੇ ਸ਼ਸਤਰਾਂ ਦੀ ਕਰਕੇ ਰਾਜ ਭਾਗ ਅਰਾਮ ਸੁਖ ਅਪਨੇ ਕਾਏਮ ਰਖਨਾਂ ਚਾਹੁੰਦੇ ਹੋ ਕੇ ਰਾਏਕਲੇ ਦੇ ਪੋਤ੍ਰੇ ਵਾਂਗੂੰ ਮਹਾਰਾਜ ਜੀਦੇ ਸ਼ਸਤਰਾਂ ਦੀ ਬੇ ਅਦਬੀ ਕਰਕੇ ਅਪਨੇ ਸਾਰੇ ਸੁਖ ਅਰਾਮ ਨਸਟ ਕਰਾਵਨਾਂ ਚਾਹੁੰਦੇ ਹੋ ਏਹ ਵਿਚਾਰ ਲੋ ਜੀਵੇ ਮ੍ਰਜੀ ਹੋਵੇ ਕਰਲੋ।

ਸਰਨਿ ਪਰੇ ਕੀ ਰਾਖ ਦਿਆਲਾ ॥
ਨਾਨਕ ਤੁਮਰੇ ਬਾਲ ਗੋਪਾਲ ॥

# [ ਸ੍ਰੀ ਪਟੀਨੇ ਸਾਹਿਬ ]

ੴ

ਏਕ ਦਫਾ ਅਸੀ ਪਟਨੇ ਸਾਹਿਬ ਜੀ ਦਰਸਨਾ ਨੂੰ ਯਾਤਰਾਂ ਨੂੰ ਹਾਜਰ ਹੋਏ, ਸ੍ਰੀ ਤਖਤ ਪਟਨਾ ਸਾਹਿਬ ਜੀ ਤੇ ਭੀ ਸ਼ਸਤਰਾਂ ਪੂਜਾ ਵ ਸੇਵਾ ਤਖਤ ਹਜੂਰ ਸਾਹਿਬ ਵਾਂਗੂ ਉਦੋਂ ਸੀ ਹੈਡਪੁਜਾਰੀ ਮਾਨ ਸਿੰਘ ਜੀ ਜਦ ਸਵੇਰੇ ਅੰਮ੍ਰਿਤਵੇਲੇ ਸੇਵਾ ਪੂਜਾ ਕਰਨ ਜਾਂਦੇ ਸਨ ਤਾ ਨਾਲ ਗੁਰਪੰਥ ਸੇਵਕ ਨੂੰ ਭੀ ਨਾਲ ਅੰਦਰ ਲੇ ਜਾਂਦੇ ਸਨ ਦੋਵੇ ਅਸੀ ਮਿਲਕੇ ਸ਼ਸ਼ਤ੍ਰਾਂ ਦੀ ਪੂਜਾ ਸੇਵਾ ਕਰਦੇ ਹੁੰਦੇ ਸੀ ਲਗਾਤਾਰ ਏਕ ਹਫਤਾ ਸ੍ਰੀ ਤਖਤ ਪਟਨਾਂ ਸਾਹਿਬ ਬਿਹਾਰ ਮੇ ਸ੍ਰੀ ਪੰਘੂੜਾ ਸਾਹਿਬ ਵਿਚ ਦਸਮੇਸ਼ ਦੇ ਏਹ ਸ਼ਸ਼ਤ੍ਰ ਅਸਤ੍ਰ ਰਖੇ ਹੋਏ ਹਨ

੧} ਪੰਘੂੜਾ ਏਕ ਹੈ
੨} ਤੀਰਾਂ ੪ ਚਾਰ ਹੈ
੩} ਛੋਟੀ ਤਲਵਰ ੧ ਏਕ ਹੈ
੪} ਛੋਟਾ ਖੰਡਾ ੧ ਏਕ ਹੈ
੫} ਕਟਾਰ ਛੋਟੀ ੧ ਏਕ ਹੈ

ਸੋ ਸਾਧ ਸੰਗਤ ਜੀਓ ਮਹਾਰਾਜ ਦਸਮੇਸ਼ ਪਿਤਾ ਜੀ ਦੇ ਏਹ ਸ਼ਸ਼ਤ੍ਰ ਸ੍ਰੀ ਤਖਤ ਪਟਨਾਂ ਸਾਹਿਬ ਮੇ ਮੌਜੂਦ ਹਨ। ਸੇਵਾ ਪੂਜਾ ਹੋ ਰਹੀ ਹੈ ਇਥੇ ਭੀ ਸ੍ਰੀ ਗੁਰੂ ਗ੍ਰਿੰਥ ਸਾਹਿਬ ਮਹਾਰਾਜ ਬਾਹਰ ਪ੍ਰਕਾਸ਼ ਹੁੰਦੇ ਹਨ ਤੇ ਸ਼ਸ਼ਤ੍ਰਾਂਦੀ ਸੇਵਾ ਪੂਜਾ ਅੰਦਰ ਹੁੰਦੀ ਹੈ ਤਖਤ ਸ੍ਰੀ ਹਜੂਰ ਸਾਹਿਬ ਵਾਂਗੂ,

ਸਾਧ ਸੰਗਤ ਜੀਓ ਏਕ ਦਫਾ, ਅਸੀ ਅਨੰਦ ਪੁਰ ਸਾਹਿਬ ਜੀ ਦਰਸਨਾਂ ਨੂੰ ਹਾਜ਼ਰ ਹੋਏ, ਮਥਾ ਟੇਕ ਕੇ ਤਖਤ ਜੀਦੇ ਅੰਦਰ ਨਿੱਗਾ ਮਾਰੀ ਸ੍ਰੀ ਗੁਰੂਗ੍ਰੰਥ ਸਾਹਿਬ ਮਹਾਰਾਜ ਜੀ ਬਾਹਰ ਸਾਮਨੇ ਪ੍ਰਕਾਸ਼ ਸਨ। ਔਰ ਸ਼ਸਤ੍ਰ ਅੰਦ੍ਰ ਸਿੰਘਾ ਸਨ {ਮੰਜੀ ਸਾਹਿਬ} ਪ੍ਰਸਨ ਸ੍ਰੀ ਤਖਤ ਕੇਸਗੜ੍ਹ ਸਾਹਿਬ ਜੀ ਅਨੰਦਪੁਰ ਵਿਚ ਗੁਰੂ ਜੀਦੇ ਸਸ਼ਤ੍ਰ ਹੈ।

੧} ਨਾਗਨੀ ਏਕ ਇਸਦੀ ਲੰਬਾਈ ੮ਫੁਟ ੯ ਇਚ ਹੈ ੧

੨} ਬਰਛਾ {ਭਾਲਾ} ਏਕ ੧

੩} ਸੈਫ (ਇਸਦਾ ਤੋਲ ੩੨ ਛਟਾਂਕ ਹੈ)

੪) ਦੁਧਰਾ ਖੰਡਾ ਏਕ ੧

੫) ਕਟਾਰ {ਜਿਸਦੇ ਉਤੇ ਹਾਥੀ ਸੇਰਾਂਦੀਆਂ ਤਸਵੀਰਾਂ ਹਨ ॥

ਸੋ ਸਾਧ ਸੰਗਤ ਜੀਓ ਇਥੇ ਭੀ ਤਖਤ ਸਾਹਿਬ ਤੇ ਮਹਾਰਾਜ ਜੀ ਦੇ ਸ਼ਸਤ੍ਰ ਅਦਬ ਨਾਲ ਤਖਤ ਸਾਹਿਬ ਦੇ ਅੰਦਰ ਰਖੇ ਹੋਏ ਹਨ। ਔਰ ਸੇਵਾ ਪੂਜਾ ਹੁੰਦੀ ਰਹਿੰਦੀ ਹੈ ਇਥੋਂ ਆਨੰਦਪੁਰ ਸਾਹਿਬ ਤੋ ਕਲਗੀਧਰ ਦਸਮੇਸ ਪਿਤਾ ਜੀ ਨੇ ਹੁਕਮਨਾਮੇ ਜਾਰੀ ਕੀਤੇ ਸਨ ਕੇ ਜੋੜਾ ਸਿਖ ਸੇਵਕ ਸੰਗਤ ਵਧੀਆਂ ਹਥਿਯਾਰਾਂ ਲਿਆਕੇ ਭੇਟਾ ਕਰੇ ਗੇ ਪੂਰੀ ਖੁਸੀ ਗੁਰੂ ਸਾਹਿਬ ਦੀ ਉਸ ਪ੍ਰ ਹੋਏਗੀ।

## ੧ਓ

ਏਕ ਦਫਾ ਅਸੀ ਸ੍ਰੀ ਅਮ੍ਰਤਸਰ ਸਾਹਿਬ ਜੀ ਦਰਸਨਾਂ ਨੂੰ ਗਏ ਸਨਾਨ

ਪਾਂਣੀ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਜਾਂ ਮਥਾ ਟੇਕਿਆ ਔਰ ਦਰਸਨ ਕੀਤੇ ਉਥੇ ਭੀ ਸ੍ਰੀ ਗੁਰੂ ਗ੍ਰਿੰਥਸਾਹਿਬ ਜੀ ਥੋੜੀ ਫਾਸਲੇ ਤੇ ਪ੍ਰਕਾਸ਼ ਸਨ, ਔਰ ਮਹਾਰਾਜ ਜੀਦੇ ਸ਼ਸਤ੍ਰ ਮੰਜੀ ਸਾਹਿਬ ਤੇ ਉਚੀ ਜਗਾ ਪ੍ਰਕਾਸ਼ ਸਨ' ਤਖਤ ਸ੍ਰੀ ਹਜੂਰ ਸਾਹਿਬ ਵਾਂਗੂ ਸੇਵਾ ਪੂਜਾ ਹੋ ਰਹੀ ਸੀ, ਅਕਾਲ ਤਖਤ ਸ੍ਰੀ ਅਮ੍ਰਿਤਸਰ ਦੇ ਸਸ਼ਤ੍ਰ ਏਹ ਹਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਅਤ੍ਰ ਮਹਾਰਾਜ ਜੀ ਦੇ ਏਹ ਸਸ਼ਤ੍ਰ ਅਸ਼ਤ੍ਰ ਹਨ।

੧) ਸ੍ਰੀ ਸਾਹਿਬ (ਤਲਵਾਰ) ਏਕ

੨) ਤੀਰਾਂ ਦੋ ਜਿਨਾਂਦੀਆਂ ਮੁਖੀਆਂ ਨਾਲ ਇਕ ਇਕ ਤੋਲਾ ਸੋਨਾਂ ਲਗਾ ਹੋਇਆ ਹੈ।

੩) ਕਟਾਰਾਂ ਦੋ ਸਾਹਿਬ ਅਜੀਤ ਸਿੰਘ ਜੀ ਤੇ ਸਾਹਿਬ ਜੁਝਾਰ ਸਿੰਘ ਜੀਦੇ ਹਨ ਹੋਰ ਕਈ ਹਨ ਸ਼ਹੀਦਾਂਏ।

੪) ਸਾਧ ਸੰਗਤ ਜੀਓ ਜਿਸਵਖਤ ਰਾਤ ਨੂੰ ਇਕ ਇਕ ਸਸ਼ਤ੍ਰਾਂ ਦਾ ਇਸਤ੍ਰਾਂ ਵਰਨੰਨ ਕਰਦੇ ਹੋਏ ਦਰਸਨ ਕਰਾਉਂਦੇ ਹਨ ਏਕ ਏਕ ਸਸ਼ਤ੍ਰ ਦਾ ਇਤਹਾਸ ਦਵਾਰਾ ਜਦੋ ਨਾਂ ਲੈਕੇ ਦਰਸਨ ਕਰਾਉਂਦੇ ਹਨ। ਹਾਜੀਰ ਸੰਗਤ ਦੇ ਅਪਨੇ ਆਪ ਸਿਰ ਝੁਕ ਜਾਂਦੇ ਹਨ। ਔਰ ਅਦਬ ਵਿਚ ਹਥ ਜੋੜ ਜਾਂਦੇ ਹਨ ਮਾਨੋ ਹਾਜੀਰਨ ਸਾਰੀ ਸੰਗਤ ਨਮਸ਼ਕਾਰ ਵ ਮਥਾ ਟੇਕ ਰਹੀ ਹੈ। ਸਾਧਸੰਗਤ ਜੀਓ ਪਤਾ ਨਹੀ ਕੇ ਸੰਕਾਵਾਦੀ ਸਜਨ ਸਾਨੂੰ ਗਿਲਜਾ ਘਰ ਵ ਮਸ਼ਜੀਦ ਦੀ ਮ੍ਰਿਜਾਦਾ ਸਿਖਾਉਂਦੇ ਹਨ ਕਿਉ ਕੇ ਗਿਲਜਾ ਗਰ ਔਰ ਮਸ਼ਜੀਦ ਵਿਚ ਕੁਰਾਨ ਤੋਂ ਬਿਨਾਂ ਕੁਛਭੀ ਨਹੀ ਹੋਂਵਦਾ।

ਆਓ ਸਾਧਸੰਗਤ ਜੀਓ ਜਲਦੀ ਤਖਤ ਸ੍ਰੀ ਹਜੂਰ ਸਾਹਿਬ ਪਹੁੰਚੀਏ ਔਰ ਦਰਸਨ ਕੀਏ ਕੇ ਇਥੇ ਭੀ ਮਹਾਰਾਜ ਜੀਦੇ ਸਸ਼ਤ੍ਰ ਇਤਹਾਸਕ ਕਿਤਨੇ

ਹਨ, ਤਖਤ ਹਾਜਰ ਹੋਏ ਉਸ ਦੀਨ ਤਖਤ ਇਜਨਾਨ ਦਾ ਦਿਨ ਸੀ ਏਹ ਤਖਤ ਇਸਨਾਨ ਦੀਵਾਲੀ ਤੋਂ ਏਕ ਦਿਨ ਪਹਿਲੇ ਕਰਾਯਾ ਜਾਂਦਾ ਹੈ। ਇਸ ਦਿਨ ਸਾਰੇ ਸਬਤ੍ਰ ਤਖਤ ਸਾਹਿਬ ਦੇ ਅੰਦਰ ਬਾਹਰਲੀ ਪ੍ਰਕਰਮਾ ਵਿਚ ਸਜਾਏ ਜਾਂਦੇ ਹਨ। ਜਿਸਤੋਂ ਖੁਲੇ ਦਰਸਨ ਕਰਨ ਦਾ ਔਸ੍ਰ ਪ੍ਰਾਪਤ ਹੋਯਾ ਇਥੇ ਤਖਤ ਸਾਹਿਬ ਤੇ ਮਹਾਰਾਜ ਜੀਦੇ ਇਤਹਾਸੀ ਸਬਤ੍ਰ ਹਨ।

੧) ਚਕਰ

੨) ਚੋੜਾ ਤੇਗਾ ਏਕ

੩) ਫੋਲਾਦੀ ਕਮਾਨ ਏਕ

੪) ਗੁਰਜ ਏਕ

੫) ਨਮਟ (ਸਰਬ ਲੋਹਦਾ ਤੀਰ ਏਕ)

੬) ਸੁਨੇਹਿਰੀ ਸ੍ਰੀ ਸਾਹਿਬ

(੭ ਸੁਨੇਹਿਰੀ ਕਿਰਪਾਨ ਏਕ ਵ ਇੰਚੀ

ਏਹ ਸਬਤ੍ਰਾਂ ਦੇ ਦਰਸਨ ਕਰਕੇ ਮਥਾ ਟੇਕ ਕੇ ਨਮਸਕਾਰ ਕੀਤੀ। ਇਥੇ ਭੀ ਤੀਨਾਂ ਤਖਤਾਂ ਵਾਗੂੰ ਸੇਵਾ ਪੂਜਾ ਸ਼ਸਤ੍ਰਾਂ ਦੀ ਹੁੰਦੀ ਹੈ। ਸੋਭਾਈ ਪ੍ਰੇਮੀਓ ਸੰਕਾਂਵਾਦੀਓ ਕੰਨਦੇਕੇ ਸੁਨੋ, ਔਰ ਦਿਲ ਨਾਲ ਕੇ ਜਿਸਤਰਾਂ ਤੀਨਾ ਤਖਤਾਂ ਤੇ ਗੁਰੂ ਸਾਹਿਬਾਂ ਦੇ ਸ਼ਸਤ੍ਰ ਅਦਬ ਨਾਲ ਗੁਰੂ ਗ੍ਰੰਥ ਸਾਹਿਬ ਜੀ ਨਾਲੋ ਅਡ ਉਚੀ ਥਾਂਤੇ ਰਖੇ ਹੋਏ ਹਨ ਉਸੀਤਰਾਂ ਸ੍ਰੀ ਹਜੂਰ ਸਾਹਿਬ ਰਖੇ ਹੋਏ ਹਨ ਕੇ ਦੂਸ੍ਰੀਤਰਾਂ।

ੴ ਸਤਿਗੁਰਪ੍ਰਸਾਦਿ ॥

ਦੇਗ ਤੇਗ ਫਤਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਾਇ ।

ਹਮਰੀ ਕਰੋ ਹਾਥ ਦੈ ਰੱਛਾ ॥
ਪੂਰਨ ਹੋਇ ਚਿਤ ਕੀ ਇੱਛਾ ॥
ਤਵ ਚਰਣਨ ਮਨ ਰਹੈ ਹਮਾਰਾ ॥
ਅਪਨਾ ਜਾਨ ਕਰੋ ਪ੍ਰਿਤ ਪਾਰਾ ॥

ਆਓ ਸਾਧ ਸੰਗਤ ਜੀਓ ਔਰ ਖੋਜ ਕਰੀਏ ਕੇ ਮਹਾਰਾਜ ਜੀ ਦੇ ਕਲਗੀਧਰ ਪਾਤਸਾਹ ਜੀਦੇ ਸਸ਼ਤ੍ਰ ਅਸ਼ਤ੍ਰ ਕਿਥੇ ਕਿਥੇ ਹਨ, ਚੋਵਾਂ ਤਖਤਾਂ ਤੋ ਅਲਾਵਾ ਏਕ ਦਫਾ ਜਥੇ ਸਮੇਤ ਅਸੀ ਨਾਭੇ ਗਏ ਅਕਾਲ ਗੜ੍ਹ ਗੁਰਦ ਵਾਰਾ ਸਾਹਿਬ ਦੇ ਦਰਸਨਾਨੂੰ ਗਏ ਦਰਸਨ ਦਿਦਾਰੇ ਕਰਕੇ ਦੇਖਿਆ ਜਿਥੇ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪ੍ਰਕਾਸ਼ ਅਸਥਾਨ ਉਸਤੋਂ ਕੁਛ ਫਾਸਲੇ ਤੇ ਮਹਾਰਾਜ ਜੀਦਾ ਮੰਜੀ ਸਾਹਿਬ ਹੈ ਉਥੇ ਭੀ ਮਹਾਰਾਜ ਜੀਦੇ ਸਸ਼ਤ੍ਰ ਸਜਾਏ ਹੋਏ ਸਨ, ਸੇਵਾ ਪੂਜਾ ਹੁੰਦੀ ਸੀ । ਗੁਰ ਪੰਥ ਸੇਵਕ ਨੇ ਉਥੋਂ ਦੇ ਸਸ਼ਤ੍ਰਾਂ ਦੀ ਸੇਵਾ ਪੂਜਾ ਅਪਨੇ ਹਥੀ ਕੀਤੀ ਸੀ ਏਥੇ ਮਹਾਰਾਜ ਜੀ ਦੇ ਦੋ ਨਗਾਰੇ ਇਤ- ਹਾਸੀ ਹਨ। ਜਿਨਾਂਦਾ ਇਤਹਾਸ ਉਥੇ ਦੇ ਸੇਵਾਦਾਰੋ ਨੇ ਇਸਤਰਾਂ ਸੁਨਾਯਾ ਸੀਕੇ ਜਦ ਮਹਾਰਾਜ ਕਲਗੀਧਰ ਦਸਮੇਸ਼ ਪਿਤਾਜੀ ਫੇਰ ਪ੍ਰਗਟ ਹੋਨਗੇ ਉਦੋਂ ਏਹ ਨਗਾਰੇ ਖੁਸੀ ਵਿਚ ਅਪਨੇ ਆਪ ਬਜਨਗੇ । ਉਸ ਤੋਂ ਪਹਿਲੇ ਬਜਾਵਨ ਦਾ ਗੁਰੂ ਸਾਹਿਬ ਜੀਦਾ ਹੁਕਮ ਨਹੀ ਹੈ । ਇਥੇ ਭੀ ਤਖਤ ਹਜੂਰ ਸਾਹਿਬ ਵਾਗੂੰ ਸਸ਼ਤ੍ਰਾਂ ਦੀ ਧੂਪ ਦੀਪ ਸੇਵਾ ਪੂਜਾ ਹੁੰਦੀ ਹੈ । ਕਿਲਾ ਨਭਾ ਗੁਰਦਵਾਰਾ ਸਿਰੋਪਾਉ ਸਾਹਿਬ ਦੇ ਵਿਚ ਸ੍ਰੀ ਦਸਮੇਸ਼ ਜੀਦੇ ਨਿਮਤ ਲਿਖਤ ਸਸਤ੍ਰ ਅਸਤ੍ਰ ਹਨ ।

੧) ਦਸਤਾਰ ਨਾਲ ਕਰਦ ਜੋ ਤਕਰੀਬਨ ਸਾਡੇ ਤੀਨ ਇੰਚ ਲੰਬੀ ਹੈ ।

੨) ਸ੍ਰੀ ਸਾਹਿਬ (ਤਲਵਾਰ)ਸ੍ਰੀ ਦਸਮੇਸ ਜੀਨੇ ਤਿਰਲੋਕ ਸਿੰਘਨੂੰ ਅਮ੍ਰਤ ਛਕਾਉਨ ਸਮੇ ਦਮਦਮੇ ਬਖਸੀ ਸੀ ਇਸਾ ਸ੍ਰੀ ਸਾਹਿਬ ਦੇ ਏਕ ਪਾਸ੍ਰੇ ਪਾਠ ਹੈ ਸ੍ਰੀ ਭਗਉਤੀ ਜੀ ਸਹਾਇ । ਗੁਰੂ ਗੋਬਿੰਦ ਸਿੰਘ ਪਾਤਸਾਹੀ ਹੈ

੩) ਸ੍ਰੀ ਸਾਹਿਬ ਦੂਜਾ ਜੋ ਵਰ ਰੁਖੀਆਂ ਤੇ ਮਹਾਰਾਜਾ ਹੀਰਾ ਸਿੰਘ ਜੀ ਅਪਨੇ ਨਾਲ ਨਾਭੇ ਲਿਆਏ ਇਸਦੇ ਉਪ੍ਰ ਲਿਖੀਆ ਹੈ । ਗੁਰੂ ਗੋਬਿੰਦ ਸਿੰਘ ਕੇ ਕਮਰਦੀ ਤਲਵਾਰ ਹੈਗੀ ਬੰਧ । ਦੇਗ ਤੇ ਯਾ ਤੇਗਤੇ' ਤੇ ਸ੍ਰੀ ਸਾਹਿਬ ਦੇ ਕਬਜੇ ਪ੍ਰ ਪਾਠ ਹੈ । ਗੁਰ ਨਾਨਕ ਸੂਬ ਸਿਖਾ ਨੂੰ ਸਹਾਇ । ਸਾਧ ਸੰਗਤ ਜੀਓ ਜਿਥੇ ਜਿਥੇ ਭੀ ਮਹਾਰਾਜ ਜੀਦੇ ਸ਼ਸਤ੍ਰ ਅਸ਼ਤ੍ਰ ਹਨ ਉਥੇ ਸੇਵਾ ਪੂਜਾ ਸਤਕਾਰ ਹੁੰਦਾ ਹੈ ।

# ( ਰਿਆਸਤ ਪਟਿਆਲਾ )

ਇਥੇ ਬੁਰਜ ਬਾਬਾ ਆਲਾ ਸਿੰਘ ਵਿਚ ਸ੍ਰੀ ਗੁਰੂਗੋਬਿੰਦ ਸਿੰਘ ਜੀਦੇ ਏਹ ਸਸ਼ਤ੍ਰ ਅਸ਼ਤ੍ਰ ਹਨ ।

੧) ਸਿਕਾਰਘਾਹ (ਤਲਵਾਰ)ਇਸਦੇ ਉਤੇ ਸਿਕਾਰ ਦੀਆਂ ਤਸਵੀਰਾ ਹਨ ।

੨) ਸ੍ਰੀ ਸਾਹਿਬ (ਤਲਵਰ) ਇਸਦੇ ਉਤੇ ਲਿਖਿਆ ਹੈ ਅਕਾਲ ਸਹਾਇ। ਗੁਰੂ ਗੋਬਿੰਦ ਸਿੰਘ ਜੋ ਦਰਸਨ ਕਰੇਗਾ ਸੋਨਿਹਾਲ ਹੋਇਗਾ ।

੩) ਦੋ ਫਾਕਾ ਤੀਰ ਜਿਸਦੇ ਉਤੇ ਸੋਨੇ ਦੇਤੀਨ ਬੰਧ ਹਨ ।

੪) ਅਜੀਬ ਜੋਹਰਦਾਰ ਦਸਤੇ ਵਾਲਾ ਬ੍ਰਛਾ ।

੫) ਸਫਾ ਜੰਗ (ਟਕੂਵਾ)

੬} ਸੁਨੈਹਿਰੀ ਸਿਕਾਰਗਾਹ ਕਟਾਰ ।

੭} ਖੰਡਾ ਜੋ ਭਾਈ ਸਾਹਿਬ ਭਾਈ ਅਰਜਨ ਸਿੰਘ ਰਈਸ ਬਾਗੜੀਆਂ ਨੇ ਮਹਾਰਾਜੇ ਨੇ ਦਿਤਾਸੀ ਸੋ ਸਾਧ ਸੰਗਤ ਜੀਓ ਮਹਾਰਾਜਾ ਪਟਿਆਲਾ ਦੇ ਕਿਲੇ ਵਿਚ ਏਹ ਸਸ਼ਤ੍ਰ ਅਸ਼ਤ੍ਰ ਮੌਜੂਦ ਹਨ। ਸੇਵਾ ਪੂਜਾ ਸਤਿਕਾ ਹੁੰਦਾ ਹੈ ਵ ਹੋ ਰਹੀ ਹੈ। ਸੰਕਾਵਾਦੀਆਂ ਨੂੰ ਏਹ ਪ੍ਰਸੰਗ ਮਹਾਰਾਜ ਜੀ ਦੇ ਸਸ਼ਤ੍ਰਾਂ ਦੇ ਦਿਲ ਨਾਲ ਸੋਚਕੇ ਪੜਨਾ ਔਰ ਸੁਨਾਣਾਂ ਚਾਹੀਏ, ਔਰ ਅਖੀਆਂ ਖੋਲਕਰ ਦੇਖਨਾ ਚਾਹੀਏ, ਕੇ ਜਿਥੇ ਜਿਥੇ ਭੀ ਰਾਜੀਆਂ ਮਹਾਰਾਜੀਆਂ, ਰਈਸਾਂ ਜਿਨਾ ਪਾਸ ਭੀ ਮਹਾਰਾਜ ਜੀਦੇ ਸਸ਼ਤ ਹਨ ਸਾਰੇ ਪੂਜਾ ਸਤਕਾਰ ਕਰਦੇ ਹਨ। ਔਰ ਅਦਬ ਵਾਲੀ ਜਗਾ ਉਚੇ ਥਾਂਤੇ ਰਖੇ ਹੋਏ ਹਨ ਕੇ ਸ੍ਰਿਪ ਹਜੂਰ ਸਾਹਿਬ ਹੀ ਸਸ਼ਤ੍ਰਾਂ ਦੀ ਸੇਵਾ ਪੂਜਾ ਅਦਬ ਸਤਕਾਰ ਰਹੁੰਦਾ ਹੈ ਕੇ ਸਾਰੇ ਹੁੰਦਾ ਹੈ।

## [ ਰਿਆਸਤ ਜਿੰਦ ]

ਆਓ ਸਾਧ ਸੰਗਤ ਜੀਓ ਅਪਾਂ ਔਰ ਢੂਡ ਭਾਲ ਕਰੀਏ ਕੇ ਦਸਮੇਸ ਪਿਤਾ ਜੀਦੇ ਸਸ਼ਤ੍ਰ ਅਸ਼ਤ੍ਰ ਹੋਰ ਕਿਥੇ ਕਿਥੇ ਹਨ ਤਾਕੇ ਸੰਕਾਂਵਾਦੀਆਂ ਨੂੰ ਪਤਾ ਲਗਜਾਏ ਹਜੂਰ ਸਾਹਿਬ ਨਹੀ ਬਲਕੇ ਸਾਰੇ ਖਾਲਸਾ ਪੰਥੇ ਵਿਚ ਹੀ ਮਹਾਰਾਜ ਜੀਦੇ ਸ਼ਸਤ੍ਰਾਂ ਅਸਤ੍ਰਾਂ ਦੀ ਪੂਜਾ ਸਤਿਕਾਰ ਸੇਵਾ ਔਰ ਅਦਵ ਵਾਲੀ ਉਚੀ ਥਾਂ ਰਖੇ ਹੋਏ ਹਨ। ਸੰਗਰੂਰ (ਰਿਯਾਸਤ ਜਿੰਦ) ਵਿਚ ਗੁਰੂ ਜੀਦੇ ਸ਼ਸਤ੍ਰ। {੧} ਤਲਵਾਰ ਜਿਸਦੇ ਉਤੇ ਸੁਨਹਿਰੀ ਅਖਰਾਂ ਵਿਚ ਲਿਖੀਆਂ ਹੈ। ਏਹ ਤਲਵਾਰ ਗੁਰੂ ਗੋਬਿੰਦ ਸਿੰਘ ਕੀ ਕਮਰ ਕੀ ਹੈ। ਇਲਾਕਾ ਸੂਰਤ ਸ਼ਹਿਰ ਗੁਜਰਾਤ ਕਾਠੀਆ ਵਾੜ ਬੰਦੂ ਮੋ ਮਹਮੰਦ ਯਾਰ ਸੀ ਏਹ ਤਲਵਾਰ ਸ੍ਰੀਦਸਮੇਸ ਜੀਨੇ ਧਰਮ ਸਿੰਘ ਜੀਨੂੰ ਦਿਤੀ ਸੀ।

ਭਾਈ ਸਾ: ਬਾਗੜੀਆਂ ਦੇ ਵਡੇਰੇ ਭਾਈ ਗੁਦੜ ਸਿੰਘ ਨੇ ਜਦ ਰਾਜਾ ਪਤ ਸਿੰਘ ਜ੍ਹੀਂਦ ਵਾਲੇ ਨੂੰ ਅਮ੍ਰਤ ਛਕਾਯਾ ਤਾਂ ਏਹ ਤਲਵਾਰ ਦਿਤੀ ਸੀ। ਪੇਸ਼ ਕਬਜ ਇਸਦੇ ਉਤੇ ਸੰਮਤ ੧੭੫੨ ਲਿਖੀਆ ਹੈ' ਅਗੇ ਲਿਖੀ ਇਬਾਰਤ ਵਿਚ ਦ੍ਰਜ ਹੈ। ਸਿਕਾ ਜਦ ਬਰ ਹਰਦੋ ਆਲਮ ਵ ਫਜਲ ਸਖੀ ਸਾਹ ਗੋਬਿੰਦ ਸਿੰਘ ਖੁਦ ਮਹਾਰਾਜਾ ਹਾਂ ਤੇਗ ਪਨਾਹ ਏਹ ਤਲਵਾਰ ਗੁਰੂ ਕਲਗੀਧਰ ਜੀ ਬਾਦਾ ਤ੍ਰਿਲੋਕ ਸਿੰਘ ਨੂੰ ਬਖਸੀ ਸੀ।

ਇਥੇ ਭੀ ਸੰਗਰੂਰ ਰਿਯਾਸਤ ਜਿੰਦ ਵਿਕ ਮਹਾਰਾਜ ਜੀਦੇ ਸ਼ਸਤ੍ਰਾਂ ਦੀ ਸੇਵਾ ਪੂਜਾ ਸਤਕਾਰ ਹੁਣ ਤਕ ਹੋਰਿਹਾ ਹੈ। ਕਿਉ ਭਾਈ ਸੰਕਾਂਵਾਦੀ ਪ੍ਰੇਮੀਓ ਤੁਹਾਡੇ ਵਪਗਾ ਵਿਦਵਾਨ, ਖੋਜੀ ਇਤਹਾਸ ਕਾਰ ਰਾਜੇ ਮਹਾਰਾਜੀਆਂ ਰਈਸਾਂ, ਪਾਸ ਕੋਈ ਭੀ ਨਹੀ ਹੈ ਕੇ ਜੇੜਾ ਉਨਾਂ ਨੂੰ ਸਮਝਾਏ ਕੇ ਏ ਗੁਰਮਤ ਦੇ ਉਲਟ ਹੈ।

# ਰਿਆਸਤ ਫਰੀਦਕੋਟ ਮੇਂ ਇਥੇ ਗੁਰੂ ਜੀਦੇ ਏਹ ਸਸ਼ਤ੍ਰ ਹਨ।

੧) ਖੜਗ ਅਤੇ

੨} ਢਾਲਾਂ ਜੋ ਗੁਰੂ ਜੀਨੇ ਚੋਧਰੀ ਕਪੂਰ ਸਿੰਘ ਨੂੰ ਬਖਸੇਸਨ ਇਥੇ ਭੀ ਸੇਵਾ ਪੂਜਾ ਔਰ ਸਤਿਕਾਰ ਹੁਣਤਕ ਹੋ ਰਹੀ ਹੈ।

੧ ਓ ਸਤਿਗੁਰਪ੍ਰਸ਼ਾਦਿ ॥

ਸਰਣਿ ਨਾਥ ਤੋਰੀਅੰ, ਉਬਾਰ ਲਾਜ ਮੋਰਿਅੰ, ਜਿਤੇ ਸਰਣਿ ਆਏ ਹੈ। ਤਿਤੇ ਰਾਖ ਲੇ ਹੈ। ਬਿਨਾ ਸਰਨ ਤਾਕੀ, ਨਹੀ ਓਰ ਓਟੰ।

ਦਸਮਾ ਸਾਹਿਬ (ਤਿਲਵੰਡੀ ਸਾਬੋ) ਇਥੇ ਭਲੇ ਸਿੰਘ ਜੀ ਆਓਨਦੇ ਵਿਚ ਸ੍ਰਦਾਰ ਸਮਸ਼ੇਰ ਸਿੰਘ ਜੀਦੇ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਏਹ ਖੜਗ ਹੈ। ਏ ਖੜਗ ਗੁਰੂ ਸਾਹਿਬ ਜੀਨੇ ਭਲੇ ਸਿੰਘ ਨੂੰ ਬਖਸੀ ਸੀ ਇਦੀ ਭੀ ਸੇਵਾ ਪੂਜਾ ਹੁਨ ਤਕ ਹੋ ਰਹੀ ਹੈ। ਸਾਧ ਸੰਗਤ ਜੀਓ ਸਸ਼ਤ੍ਰਾਂ ਮੁਕਾਬਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਇਕ ਪਦਾਰਥਾਂ ਨੂੰ ਕੁਛ ਗਿਨਦੇਸਨ

(ਪ੍ਰਮਾਣ ਵਜੋ)

ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ ਛਾਪਾ ਪਥਰ ਸਫਾ ੨੫੯

ਬਿਨਾ ਤੇਗ ਤੀਰੰ ਰਹ ਨਾ ਭਾਈ ॥
ਇ ਹੈ ਮੋਰ ਬੈਨਾ ਮੰਨੇਗਾ ਸੁਕੋਈ ॥
ਤਿਸੇ ਇਛੋ ਪੂਰੰ ਸਭੈ ਜਾਨ ਹੋਈ ॥

ਸਾਧ ਸੰਗ ਜੀਓ ਏ ਸੰਕਾਂਵਾਦੀ ਨਿਹੰਗਾ ਸਿੰਘਾਂ ਨਾਲੋ ਭੀ ਵਧ ਗੁਰੂ ਸਿਖ ਹਨ ਔਰ ਰਹਿਤ ਮ੍ਰਿਜਾਦਾ ਦੇਉਨਾ ਨਾਲੋ ਭੀ ਜਿਆਦਾ ਹਨ। ਨਿਹੰਗ ਸਿੰਘ ਜਿਤਨੀ ਰਹਿਤ ਮ੍ਰਿਜਾਦਾ ਔਰ ਗੁਰਮਤ ਤੇ ਚਲਨ ਵਾਲਾ ਕੋਈ ਕੋਈ ਹੋਵੇਗਾ। ਨਿਹੰਗ ਸਿੰਘ ਹਮੇਸਾ ਸਸ਼ਤ੍ਰ ਨੂੰ ਨਮਸ਼ਕਾਰ ਅਦਬ ਸਤਕਾਰ ਕਰਦੇ ਹਨ, ਕਈ ਨਿਹੰਗ ਸਿੰਘ ਤੋ ਦੇਖਨ ਵਿਚ ਆਏ ਹਨ, ਕੇ ਜਦੋਂਹਭੀ ਸ੍ਰੀ ਸਾਹਿਬ ਮਿਆਨ ਵਿਚੋਂ ਬਾਹਰ ਕਢਦੇ ਦਰਸਨ ਕਰਕੇ ਨਮਸ਼-ਕਾਰ ਕਰਕੇ ਮਥਾ ਟੇਕ ਕੇ ਫੇਰ ਮਿਆਨ ਵਿਚ ਪਾਉਦੇ ਹਨ। ਨਿਹੰਗ ਸਿੰਘ ਦੇ ਬੁਢੇ ਦਲ ਵਿਚ ਭੀ ਹਜੂਰ ਸਾਹਿਬ ਵਾਲੀ ਮ੍ਰਿਜਾਦਾ ਹੈ। ਔਰ ਬੁਢੇ ਦਲ ਦੇ ਨਿਹੰਗ ਸਿੰਘ ਉਸਨੂੰ ਫਰਲਾ ਦੇਂਦੇ ਹਨ। ਯਾ ਨਿਹੰਗਸਿੰਘ ਸਜਾ ਦੇਂਦੇ ਹਨ ਜਿਸਨੇ ਹਜੂਰ ਸਾਹਿਬ ਤੋਂ ਯਾ ਬੁਢੇ ਦਲ ਤੇ ਅਮ੍ਰਿਤ ਛਕਿਯਾ ਹੋਵੇ

ੴ ਸਤਿਗੁਰਪ੍ਰਸਾਦਿ ॥

ਦੋਹਰਾ ॥

ਦਾਸ ਜਾਨ ਕਰ ਦਾਸ ਪਰ ॥
ਕੀਜੈ ਕਿਰਪਾ ਅਪਾਰੁ ॥
ਆਪ ਹਾਥ ਦੈ ਰਾਖੁ ਮੋਹਿ ਮਨ ਕਰਮ ਬਚਨ ਬਿਚਾਰ ॥

ਮਾਨਯੋਗ ਸਾਧ ਸੰਗਤ ਜੀਓ ਕਲਗੀਧਰ ਦਸ਼ਮੇਸ਼ ਪਿਤਾ ਜੀ ਕਿਰਪਾਨ ਬਾਰੇ ਵ: ਸ਼ਸਤ੍ਰਾਂ ਬਾਰੇ ਕੀ ਹੁਕਮ ਦੇਂਦੇ ਹਨ ॥

ਰਹਿਤ ਨਾਮਾ ਭਾਈ ਦਯਾ ਸਿੰਘ ਜੀ ॥
ਕੱਛ ਕਿਰਪਾਨ ਨ ਕਬਹੂੰ ਤਿਆਗੈ ॥
ਸਨਮੁਖ ਲਰੈ ਨ ਰਣਿ ਤੇ ਭਾਗੈ ॥
ਸਸ਼ਤ੍ਰ ਹੀਨ ਜੋ ਕਬਹੂੰ ਨ ਹੋਈ ॥
ਰਹਿਤ ਵਾਨ ਗੁਰ ਕਾ ਸਿੰਘ ਸੋਈ ॥

ਸਾਧ ਸੰਗਤ ਜੀਓ ਇਸੇ ਉਪ੍ਰਲੇ ਕਥਨ ਕੀਤੇ ਹੋਏ ਰਹਿਤਨਾਮੇ ਵਿਚ ਕਿਰਪਾਨ ਦਾ ਜੋ ਹੁਕਮ ਹੈ ਇਸ ਹੁਕਮ ਦੀ ਪਾਲਨਾ ਕਰਦੇ ਹੋਏ ਪੰਥਨੇ ਮੌਜੂਦਾ ਸਮੇ ਵਿਚ ਕਿਰਪਾਨ ਅਜ਼ਾਦ ਕਰਾਵਨ ਵਾਸਤੇ ਅਨੇਕਾਂ ਕਸਟ ਸਹਾਰੇ ਕਈ ਸਿੰਘਾਂਨੇ ਏ ਵਿਚਾਰਿਆ ਕੇ ਕਿਰਪਾਨ ਸਾਡੇ ਪੰਜ ਕਕਾਰਾਂ ਵਿਚ ਹੈ, ਜਿਤਨਾ ਚਿਰ ਅਸੀ ਕਿਰਪਾਨ ਦੇ ਦਰਸਨ ਨਹੀ ਕਰਾਂਗੇ ਉਤਨਾ ਚਿਰ ਅਸੀ ਅੰਨ ਨਹੀ ਛਕਾਂਗੇਂ ਉਨਾਂ ਦੀ ਭੁਖ ਹੜਤਾਲ ਉਤਨਾ ਚਿਰ ਜਾਰੀ ਰਹੀ ਕੇ ਜਦਤਕ ਕਿਰਪਾਨ ਦੇ ਦਰਸਨ ਨਹੀ ਕਰਲੀਤੇ ਕਿਰਪਾਨ ਅਜ਼ਾਦ ਨਹੀ

ਕਰਲੀ ਤੇ ਕਿਰਪਾਨ ਅਜ਼ਾਦ ਨਹੀ ਕਰਾਲੇਤੇ ਔਰ ਗਾਤ੍ਰੇ ਨਹੀ ਪਹਿਨੇ ਲਈ ਇਸ ਮੋਰਚੇ ਦਾ ਬਹੁਤ ਬੜਾ ਵਿਸਥਾਰ ਹੈ। ਇਥੇ ਥੋੜੇ ਲਫਜ਼ਾ ਵਿਚ ਵਰਨਨ ਕਰਨ ਦੀ ਕੋਸਿਸ ਕੀਤੀ ਹੈ।

(ੳ) ਸਮਸ਼ੇਰ {ਤਲਵਾਰ} ਅਤੇ (ਅ) ਢਾਲ ਏਹ ਦੋਵੇਂ ਸ਼ਸਤ੍ਰ ੩੦ ਵਸਾਖ ਸੰਮਤ ੧੯੯੦ ਮੁਤਾਬਕ ਸੰਨ ੧੯੧੩ ਈ: ਨੂੰ ਪਿਸਾਵਰ ਨਿਵਾਸੀ ਦਿਆ ਸਿੰਘ ਨਾਮੀ ਸਜਨ ਨੇ ਮਹਾਰਾਜਾ ਰਣਜੀਤ ਸਿੰਘ ਜੀਦੇ ਪੇਸ ਕੀਤੇ, ਮਹਾਰਾਜਾ ਨੇ ਉਸਨੂੰ ਇਨਾਂ ਦੇ ਬਦਲੇ ਇਕ ਖੂਹ ਅਤੇ ਇਕ ਸੂਟ ਕਪੜੀਆਂ ਦਾ ਦਿਤਾ।

ਸ੍ਰੀਮਾਨ ਯੋਗ ਸਾਧ ਸੰਗਤ ਜੀਓ ਏਹ ਉਪ੍ਰਲੇ ਸ਼ਸਤ੍ਰਾਂ ਦੇ ਇਤਹਾਸ ਆਪਨੇ ਪੜ ਸੁਣਿਲੀਆ ਤੇ ਕੇ ਜਿਨਾਂ ਨੂੰ ਮਹਾਰਾਜਾ ਜੀਦੇ ਗੁਰੂ ਸਾਹਿਬ ਦੇ ਸਸ਼ਤ੍ਰਾਂ ਦਾ ਕਦਰ ਹੈ ਕਿਸਤਰਾਂ ਓਹ ਦਰਸਨ ਕਰਕੇ ਖੁਸੀ ਵਿਚ ਆਕੇ ਇਕ ਖੂਹ ਉਸਕੇ ਹਿਸਾਬ ਦੀ ਜ਼ਮੀਨ ਭੋਟਾ ਵਜੋਂ ਦੇਂਦੇ ਹਨ ਖੁਸੀ ਵਿਚ ਆਕੇ ਔਰ ਇਕ ਸ਼ਾਹੀ ਲਿਬਾਸ ਦਾ ਸੂਟ ਬਖਸ ਦੇ ਹਨ। ਔਰ ਸੰਕਾਂਵਾਦੀ ਕਹਿੰਦੇ ਹਨ ਕੇ ਸ਼ਸਤ੍ਰਾਂ ਦੇ ਦਰਸਨ ਸੇਵਾ ਪੂਜਾ ਫਾਲਤੂ ਹੈ।

(ਘ) ਬਰਛਾ ਅਠ ਸਾਲ ਪਹਿਲਾਂ ਜਦ ਖਾਲਸਾ ਫੌਜ ਨੇ ਜੰਮੂ ਤੇ ਚੜਾਈ ਕੀਤੀ ਤਾਂ ਇਹ ਸਸ਼ਤ੍ਰ ਉਸਦੇ ਹਥ ਲਗਿਯਾ ਸੀ। ਸਾਰਾ ਖਾਲਸਾ ਫੌਜ ਇਸ ਦੀ ਪੂਜਾ ਕਰਦੀ ਹੁੰਦਾ ਸੀ। ਕਿਉਂ ਭਾਈ ਸੰਕਾਵਾਦੀਓ ਏਹ ਖਾਲਸਾ, ਫੌਜ ਸਾਰੀ ਗੁਰੂ ਸਾਹਿਬ ਜੀਦੇ ਬਰਛੇ ਦੀ ਪੂਜਾ ਕਿਉਂ ਕਰਦੀ' ਫੇਰ ਓਹ ਫੌਜ ਲਾਹੋਰ ਦਰਬਾਰ ਦੀ ਖਾਲਸਾ ਫੌਜ ਜਿਸ ਵਿਚ ਬਾਬਾ ਫੂਲਾ ਸਿੰਘ ਜੀ ਵਰਗੇ ਅਕਾਲ ਤਖਤ ਸਾਹਿਬ ਜੀਦੇ ਬੁਢਾ ਦਲ ੯੬ ਛਿਅਨਵੇ ਕਰੋੜੀਦੇ ਜਥੇਦਾਰ ਮੌਜੂਦ ਸਨ। ਜੇੜ ਮਹਾਰਾਜਾ ਰਣਜੀਤ ਸਿੰਘ ਸਮੇਤ ਖਾਲਸਾ

ਫੌਜ ਸਮੇਤ ਸਾਰੇ ਪੰਥ ਨੂੰ ਗੁਰ ਮ੍ਰਿਜਾਦਾ ਵਿਚ ਚਲਦੇ ਹਨ। ਕੋਈ ਭੀ ਗੁਰ ਮ੍ਰਿਜਾਦਾ ਤੋ ਉਲਟ ਜਾਂਦਾ ਚਾਹੇ ਰਾਜਾ ਚਾਹੇ ਪ੍ਰਜਾ ਤਾਂ ਜਥੇਦਾਰ ਸਾਹਿਬ ਕੰਟਰੋਲ ਕਰਦੇ ਸਨ। ਔਰ ਡੰਡ ਲਾਂਵਦੇ ਸਨ। ਸੰਕਾਂਵਾਦੀ ਸਜਨੋ ਉਨਾ ਨੇ ਏਹ ਬ੍ਰਛੇ ਦੀ ਪੂਜਾ ਸਤਿਕਾਰ ਕਿਉ ਨਾ ਰੋਕਿਯਾ। ਅਗਰ ਏਹ ਗੁਰੂ ਸਾਹਿਬ ਦੇ ਮ੍ਰਿਜਾਦਾ ਦੇ ਉਲਟ ਹੁੰਦਾ ਤਾਂ ਜੰਮੂ ਕਸ਼ਮੀਰ ਦੀ ਚੜ੍ਹਾਈ ਵਿਚ ਬਾਬਾ ਫੂਲਾ ਸਿੰਘ ਅਪਨਾ ਅਕਾਲੀ ਜਥਾ ਲੈਕੇ ਵ ਦਲ ਮੌਜੂਦਾ ਸਨ, ਉਨਾਂ ਨੇ ਏਹ ਪੂਜਾ ਬ੍ਰਛੇ ਦੀ ਕਿਉਂ ਹੋਣ ਦੀਤੀ। ਜੰਮੂ ਤੇ ਚੜ੍ਹਾਈ ਕਰਨ ਵਾਲੀ ਫੌਜ ਕਰ ਰਹੀ। ਜਿਸਤਰਾਂ ਕੇ ਏਹ ਖਾਲਸਾ ਫੌਜ ਮਹਾਰਾਜਾ ਰਣਜੀਤ ਸਿੰਘ ਲਾਹੌਰ ਦਰਬਾਰ ਵਾਲੀ। ਗੁਰੂ ਸਾਹਿਬ ਜੀਦੇ ਬਰਛੇ ਦੀ ਪੂਜਾ ਕਰਦੇ ਸਨ ਉਸੇਤਰਾਂ ਸ੍ਰੀ ਤਖਤ ਹਜੂਰ ਸਾਹਿਬ ਸਚਖੰਡ ਅਬਚਲ ਨਗਰ ਵਿਚ ਗੁਰੂ ਸਾਹਿਬ ਜੀਦੇ ਮਹਾਰਾਜ ਜੀਦੇ ਸ਼ਹੀਦਾਂ ਸਿੰਘਾਂ ਦੇ ਅਦਬ ਵਾਲੀ ਉਚੀ ਥਾਂ ਰਖਕੇ ਹਜੂਰੀ ਸਿੰਘ ਵ ਹਜੂਰੀ ਸੇਵਾਦਾਰ ਸੇਵਾ ਪੂਜਾ ਕਰਦੇ ਹਨ, ਬਹਾਰੋ ਆਈਆਂ ਸੰਗਤਾਂ ਦਰਸਨ ਦਿਦਾਰੇ ਕਰਕੇ ਗਦ ਗਦ ਹੁੰਦੀਆਂ ਹਨ ਵ ਪ੍ਰਸੰਨ ਹੋਂਦੀਆਂ ਹਨ। ਉਨਾਂਨੂੰ ਸ੍ਰੀਮੰਜੀ ਸਾਹਿਬ ਸਾਹਿਬ ਦੇਉਤੇ ਵ ਛਪੇਰੀ ਸਸ਼ਤ੍ਰਾਂ ਵਿਚੋ ਕਲਗੀਧਰ ਦਸਮੇਸ਼ ਪਿਤਾ ਜੀ ਦਾ ਝਲਕਾਂ ਦਾ ਜਲਵਾਂ ਪੈਂਦਾ ਹੈ। ਕਿਉਂ ਭਾਈ ਸੰਕਾਵਾਦੀਓ ਪ੍ਰੇਮੀਓ ਸਾਰੀ ਸੰਗਤ ਮਹਾਰਾਜ ਜੀ ਦੇ ਸਸ਼ਤ੍ਰਾਂ ਦੇ ਦਰਸਨ ਕਰਕੇ ਨਮਸ਼ਕਾਰ ਵ ਮਥਾ ਟੇਕਕੇ ਪ੍ਰਕਰਮਾ ਕਰਦੇ ਦੇਖੋ ਕਿਸਤ੍ਰਾਂ ਖੁਸ ਹੋ ਰਹੇ ਹਨ ਸੰਗਤਾਂ ਕਿਉ ਭਾਈ ਸੰਕਾਵਾਦੀਓ ਤੁਹਾਡੇ ਮਥੇ ਦੇ ਉਤੇ ਕਿਉਂ ਤੇਵੜੀਆਂ ਕਿਉਂ ਪੈਂਦੀਆਂ ਹਨਾ ਤੁਹਾਡੇ ਕਿਉ ਢਿਡ ਪੀੜ ਹੁੰਦੀ ਹੈ। ਮਹਾਰਾਜ ਜੀਦੇ ਵ ਗੁਰੂ ਸਾਹਿਬ ਜੀਦੇ ਸਸ਼ਤ੍ਰ ਦੀ ਪੂਜਾ ਸਤਕਾਰ ਹੁੰਦਾ ਦੇਖਕੇ ਆਓ ਭਾਈ ਪ੍ਰੇਮੀਓ ਸੰਕਾਂਵਾਦੀਓ ਤੁਸੀ ਭੀ ਅਦਬ ਸਤਿਕਾਰ

ਵਿਚ ਹੋਕੇ ਮਹਾਰਾਜ ਜੀਦੇ ਸਾਮਨੇ ਗਲ ਵਿਚ ਪਲਾ ਪਾਕੇ ਮਥ ਟੇਕੋ ਔਰ ਸੁਧਾ ਵਿਚ ਹੋਕੇ ਸਸ਼ਤ੍ਰਾਂ ਗੁਰੂ ਸਾਹਿਬ ਜੀਦੇ ਦਰਸਨ ਦੀਦਾਰੇ ਕਰੋ ਔਰ ਪ੍ਰਕਰਮਾ ਕਰਦੇ ਹੋਏ ਸਾਮਨੇ ਆਕੇ ਪਿਛਲੀਆਂ ਭੁਲਾਂ ਬਖਸਾਵਂਦੇ ਹੋਏ ਅਪਨੀ ਯਾਤ੍ਰਾ ਸਫਲ ਕਰੋ, ਮਹਾਰਾਜ ਜੀਦੇ ਸਾਮਨੇ ਖੜੇ ਹੋਕੇ ਹਾਥ ਜੋੜ ਕੇ ਬੇਨਤੀ ਕਰੋ ਕੇ ਕਲਗੀਧਰ ਦਸਮੇਸ਼ ਪਿਤਾ ਜੀਓ ਪਿਛਲੇ ਅਵਗੁਨ ਬਖਸ ਲੋ ਪ੍ਰਭੂ ਆਗੇ ਮਾਰਗਪਾਵੋ ॥

ਪ੍ਰਭ ਜੀ ਤੂ ਮੇਰੇ ਪ੍ਰਾਨਿ ਅਧਾਰੇ ॥
ਨਮਸ਼ਕਾਰ ਡੰਡੋਉਤ ਬੰਦਨਾਂ ॥
ਅਨਿਕ ਬਾਰ ਜਾਉਂ ਬਾਰੇ ॥

ਆਓ ਸਾਧ ਸੰਗਤ ਜੀ ਆਪਾਂ ਏਹ ਖੋਜ ਕਰੀਏ ਕੇ ਮਹਾਰਾਜ ਜੀਦੀ ਸ਼ਸਤ੍ਰ ਲੰਡਲ ਕਿਸਤਰਾਂ ਗਏ ਔਰ ਕਦ ਗਏ ਔਰ ਏਹ ਸ਼ਸਤ੍ਰ ਮਹਾਰਾਜਾ ਰਣਜੀਤ ਸਿੰਘ ਜੀ ਪਾਸ ਲਾਹੋਰ ਕਿਸਤਰਾਂ ਆਏ ਏ ਸਸ਼ਤ੍ਰ ਮਹਾਰਜ ਜੀ ਦੇ ਲੰਡਨ ਦਿਲੀ ਕਿਸਤਰਾਂ ਆਏ। ਔਰ ਕਿਸਤਰਾਂ ਉਨਾਂਦਾ ਸਵਾਗਤ ਸੇਵਾ ਪੂਜਾ ਹੋਈ ਔਰ ਕਿਸਤਰਾਂ ਅਕਾਲ ਤਖਤ ਸਾਹਿਬ ਤੇ ਹੁਕਮ ਜਾਰੀ ਹੋਇਆ ਕੇ ਸਸ਼ਤ੍ਰਾਂ ਦੀ ਸਾਰਾ ਹਿੰਦੁਸਤਾਨ ਸਾਰੀ ਜਨਤਾ ਚਾਰੇ ਵਰਨੇਂ ਏ ਮਹਾਰਾਜ ਜੀਦੇ ਵ ਗੁਰੂ ਸਾਹਿਬ ਜੀ ਦੇ ਸਸ਼ਤ੍ਰਾਂ ਲੰਡਨ ਤਾਂ ਆਇਆ ਹੋਇਆ ਭੀ ਸੇਵਾ ਪੂਜਾ ਫੂਲਹਾਰ ਭੇਟਾ ਔਰ ਸਹਿਰਾਂ ਵਿਚ ਸਜਾਵਟ ਕੀਤੀ ਜਾਏ' ਇਸ ਹੁਕਮ ਅਨਸਾਰ ਸੇਵਾ ਪੂਜਾ ਹੋਇ ਔਰ ਹੁਣਤਕ ਹੋ ਰਹੀ ਹੈ।

# (ਲਾਹੌਰ ਦਰਬਾਰ)

{ੲ} ਹਲੌ ਦੀ ਦਾਓ (ਸ੍ਰਬਲੋਹ ਦਾ ਇਕ ਹਥਿਆਰ) ੨੮ ਵਰੇ ਪਹਿਲਾਂ ਇਹ ਸਸ਼ਤ੍ਰ ਮਹਾਰਾਜੇ ਨੂੰ ਇਕ ਪਹਾੜੀਏ ਨੇ ਲਿਆ ਕੇ ਦਿਤਾ ਸੀ।

(ਸ) ਨੇਜਾ, ਏਹ ਸਸ਼ਤ੍ਰ ਅਬਚਲ ਨਗਰ ਹਜੂਰ ਸਾਹਿਬ ਦੇ ਸਿੰਘਾਂ ਨੇ ਮਹਾਰਾਜੇ ਦੇ ਪੇਸ ਕੀਤਾ ਸੀ।

(ਹ) ਸ੍ਰਬਲੋਹ ਦਾ ਚਕੱਰ ਅਟਕ ਤੇ ਮੁਕਾਮ ਤੇ ਏ ਸਸ਼ਤ੍ਰ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਅਕਾਲੀ ਸਿੰਘ ਨੇ ਦਿਤਾ ਸੀ।

(੨) ਸਮਸੇਰ ਤੇਗਾ (ਏਹ ਸਸ਼ਤ ਭਾਰਤੀ ਨਾਮੀ ਇਕ ਸਜਨ ਤੋ ੨੫ ਮਘਰ ਸੰਮਤ ੧੮੭੮ ਮੁਤਾਬਕ ਸੰਨ ੧੮੨੧ ਈ: ਨੂੰ ਮਹਾਰਜਾਰਣਜੀਤ ਸਿੰਘ ਨੇ ਲਿਆ ਅਤੇ ਤੋਸੇ ਖਾਨੇ ਵਿਚ ਜਮਾ ਕੀਤਾ ਸੀ। ਸ੍ਰਦਾਰ ਕਾਂਨ ਸਿੰਘ ਨਾਭਾ, ਨੇ ਪੰਜਾਬ ਗਵਰਮੈਂਟ ਦੇ ਰਿਕਾਡ ਨਹੀ ਵੇਖੇ ਸਨ਼ ਇਸ ਲਈ ਉਨਾਂ ਨੇ ਅੰਗਰੇਜੀ ਕਿਤਾਬ Lady Logmer callection ਸਫਾ੮੦ ਦਾ ਹਵਾਲਾ ਦੇ ਕੇ ਲਿਖਿਆ ਹੈ ਜਦ ਲਾਹੌਰ ਪ੍ਰ ਅੰਗ੍ਰੇਜੀ ਕਬਜਾ ਹੋਆ। ਤਦ ਡਾਕਟਰ Lagin ਨੇ ਮਹਾਰਾਜੇ ਰਣਜੀਤ ਸਿੰਘ ਦੇ ਕਬਜੇ ਕਿਸਤ੍ਰਾ ਆਈ ਅਤੇ ਹੁਣ ਉਹ ਅਮੋਲਕ ਵਸਤੂ ਕਿਥੇ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਸ਼ਤ੍ਰ ਅਸਤ੍ਰ ੨੩ ਸਤੰਬ੍ਰ ਸੰਨ ੧੮੫੧ ਨੂੰ ਗਵਰਮੈਂਟ ਦੇ ਤੋਸੇ ਖਾਨੇ ਵਿਚ ਦਾਖਲ ਕਰਨ ਲੀਏ ਭੇਜੇਗਏ ਪੰਜਾਬ ਦੇ ਇਲਾਕੇ ਵਿਚੋਂ ਇਨਾਂ ਸਸ਼ਤ੍ਰਾਂ ਅਸਤ੍ਰਾਂਨੂੰ ਸਹੀ ਸਲਾਮਤ ਲੰਘਾਵਣ ਲਈ ੩੧ ਆਦਮੀ ਜਿਨਾਂ ਵਿਚੋਂ ੧ ਜਮਦਾਰ ੨ ਹੌਲਦਾਰ ੨ ਨਾਇਕ ਤੇ ੨੬ ਸਿਪਾਹੀ ਸਨ ਬਤੌਰ escort Dyty ਅੰਬਾਲੇ ਤਕ ਗਏ ਸਨ।

ਨੋਟ: ਪੰ: ਗੁ: ਰੀ: ਜਾਨਰਲ ਡੀਪਾਰਟਮੈਂਟ ਨੰਬ੍ਰ ੧੯-੨੧ ੪ ਅਕਤੂਬਰ ੧੯੫੧

ਸੋ ਸਾਧ ਸੰਗਤ ਜੀਓ ਆਪ ਜੀ ਨੂੰ ਉਪ੍ਰਲੇ ਇਤਹਾਸ ਤੋਂ ਪਤਾ ਲਗ ਗਿਆ ਹੋਗਾ ਕੇ ਕਲਗੀਧਰ ਦਸਮੇਸ ਪਿਤਾ ਜੀਦੇ ਸਸ਼ਤ੍ਰ ਲਾਹੌਰ ਮਹਾਰਜਾ ਰਣਜੀਤ ਸਿੰਘ ਪਾਸ ਕ੍ਰਿਸਤਰਾਂ ਪੁਜੇ ਪ੍ਰ ਕਿਥੇ ਕਿਥੇ ਆਏ ਔਰ ਲਾਹੌਰ ਤੋ ਅੰਗਰੇਜਾਂਨੇ ਕਿਸਤਰਾਂ ਲੰਡਨ ਭੇਜੇ ਵ ਲੈਗਏ ਔਰ ਓਥੋ ਖਾਲਸਾ ਪੰਥ ਨੇ ਕਿਸਤਰਾ ਵਾਪਸ ਮੰਗਾਏ ਏ ਤਾਂ ਆਪ ਜੀ ਦੀ ਸਾਮਨੇ ਹੈ ਏਸਦਾ ਵਿਸਥਾਰ ਕਰਨ ਦੀ ਕੋਈ ਜਰੂਰਤ ਨਹੀ ਭਾਸਦੀ ਸੋ ਸਾਧਸੰਗਤ ਜੀਓ ਆਓ ਆਪਾਂ ਅਪਨੇ ਤੋਹੇ ਹੋਏ ਪ੍ਰਸੰਗ ਵਲ ਆਈਏ ਕੇ ਸ਼ਸਤ੍ਰਾਂ ਦੀ ਸੇਵਾ ਪੂਜਾ ਤਖਤ ਸ੍ਰੀ ਹਜੂਰ ਸਾਹਿਬ ਤੇ ਹੀ ਹੁੰਦੀ ਹੈ। ਕੇ ਸਾਰੇ ਜਿਸ ਵਖਤ ਗੁਰੂ ਸਾਹਿਬ ਜੀਦੇ ਪਵਿਤ੍ਰ ਸਸ਼ਤ੍ਰ ਲੰਡਨਤੋ ਹਵਾਈ ਜਹਾਜ ਰਾਂਹੀ ਦਿੱਲੀ ਹਵਾਈ ਅਡਾ ਪਾਲਮ ਤੇ ਉਤਰੇ ਸੀ। ਉਸ ਵਖਤ ਓਹ ਜਹਾਜ ਦੇ ਉਤੇ ਮਹਾਰਾਜ ਜੀ ਦਾ ਬਾਜ ਉਡਿ ਆ ਆਰਿਹਾ ਸੀ, ਮਾਨੋਂ ਕੇ ਹਿੰਦੁਸਤਾਨ ਪਹੁੰਚਾ ਨੇ ਕੋ ਆਇਆ ਵ ਏ ਪਵਿਤ੍ਰ ਸਸ਼ਤ੍ਰ ਖਾਲਸਾ ਪੰਥ ਦੇ ਹਵਾਲੇ ਕਰਨ ਆਇਆਹੈ ਏਸ ਬਾਜ ਦੇ ਦ੍ਰਸ਼ਨ ਓਦੋਂ ਤਕ ਹੁੰਦੇ ਰਹੇ। ਜਦੋ ਸਾਰੀ ਸੰਗਤ ਨੇ ਬਾਜ ਦੇ ਦ੍ਰਸਨ ਕਰਕੇ ਜੇੜੇ ਉਸ ਵਖਤ ਅਡੇ ਤੇ ਮੌਜੂਦ ਸਨ ਜੈਕਾਰੇ ਜਦ ਗਜਾਏ ਉਸ ਵਖਤ ਜੈਕਾਰੀਆਂ ਦੀ ਅਵਾਜ ਸੁਨਕੇ ਮਹਾਰਾਜ ਜੀਦਾ ਬਾਜ ਅਲੋਪ ਹੋ ਗਯਾ। ਨੋਟ: ਬਾਜ ਦਾ ਜਿਕਰ ਗੁਰਮੁਖੀ ਅਖਬਾਰ ਫਤਹ ਵਿਚ ਅਸਾ ਪੜਿਆ ਸੀ।

ਜਿਸ ਵਖਤ ਜਹਾਜ ਮਹਾਰਾਜ ਜੀਦੇ ਸਸ਼ਤ੍ਰਾਂ ਅਡੇ ਤੇ ਉਤਾਰਾ ਉਸ

ਵਖਤ ਪ੍ਰਧਾਨ ਮੰਤ੍ਰੀ ਲਾਲ ਬਹਾਦਰ ਸਾਸ਼ਤ੍ਰੀ ਔਰ ਪੰਜਾਬ ਦੇ ਗਵਰਨਰ ਉਜਲ ਸਿੰਘ ਜੀ ਆਦਿਕ ਸਾਰੇ ਮਨਿਸਟਰ ਉਸ ਵਖਤ ਹਾਜਰ ਸਨ ਜਿਸ ਵਖਤ ਕਲਗੀਧਰ ਦਸਮੇਸ਼ ਪਿਤਾਜੀਦੇ ਪਵਿਤ੍ਰ ਸ਼ਸ਼ਤ੍ਰ ਜਹਾਜ ਵਿਚ ਬਾਹਰ ਆਏ ਸਭ ਤੋ ਪਹਿਲੇਂ ਲਾਲ ਬਹਾਦਰ ਸਾਸ਼ਤ੍ਰੀ ਜੀਨੇ ਨਮਸ਼ਕਾਰ ਕੀਤੀ ਵ ਮਥਾ ਟੇਕੀਆ। ਇਸ ਦੇ ਪਿਛੋਂ ਸਾਰੇ ਮਨਿਸਟਰਾਂ ਨੇ ਨਮਸਕਾਰ ਵ ਮਥਾ ਟੇਕੀਆ ਇਸ ਤੋ ਬਾਦ ਹਾਜਰੀਨ ਮਿਲਟਰੀ ਨੇ ਸਲਾਮੀ ਦਿਤੀ ਸਭ ਤੋਂ ਪਹਿਲੇ ਏ ਪਵਿਤ੍ਰ ਸ਼ਸ਼ਤ੍ਰ ਲਾਲ ਬਹਾਦਰ ਸ਼ਸਤ੍ਰੀ ਨੇ ਅਪਨੇ ਹਥਾਂ ਤੇ ਲੈਕੇ ਔਰ ਨਮਸਕਾਰ ਕਰਕੇ ਗੌਰਮਿਟ ਪੰਜਾਬ ਨੂੰ ਦਿਤੇ ਉਨਾਂ ਸ਼ਸਤ੍ਰਾਂ ਦਾ ਜਿਸ ਤ੍ਰਾਂ ਦਿਲੀ ਵਿਚ ਸਵਾਗਤ ਹੁਵਾ, ਸੇਵਾ ਪੂਜਾ ਨਜਰਾਨੇ ਭੇਟਾ ਫੁਲਾਂ ਦੀ ਵਰਖਾ ਹੋਈਆਂ ਵ ਸਭ ਸੰਗਤ ਜਾਨਦੀ ਹੈ। ਆਓ ਭਾਈ ਸੰਕਾਵਾਦੀਓ, ਦੇਖੋ ਅੰਖਾ ਖੋਲ ਕੇ ਹਿੰਦੁਸਤਾਨ ਦਾ ਪ੍ਰਧਾਨ ਮੰਤ੍ਰੀ ਮਹਾਰਾਜ ਜੀ ਦੇ ਪਵਿਤ੍ਰ ਸਸਤ੍ਰਾਂ ਨੂੰ ਨਮਸਕਾਰ ਕਰਦਾ ਹੈ ਵ ਮਥਾ ਟੇਕ ਦਾ ਹੈ। ਤਾ ਪ੍ਰਮਾਨ ਕੇ ਜਾਨ ਲੋ ਕੇ ਪੂਰੇ ਹਿੰਦੁਸਤਾਨ ਦਾ ਸਿਰ ਸ਼ਸ਼ਤਰਾਂਦੇ ਅਗੇ ਝੁਕਦਾਹੈਵ ਮਥਾ ਟੇਕਦਾਹੈ। ਭਾਈ ਸੰਕਾਵਾਦੀ ਸਜਨੋ ਤਹਾਡੀ ਗਰਦਨ ਵ ਸਿਰ ਗੁਰੂਸਾਹਿਬ ਜੀਦੇ ਪਵਿਤ੍ਰ ਸ਼ਸ਼ਤ੍ਰਾਂਦੇ ਅਗੇ ਕਿਉਂ ਨਹੀ ਝੁਕਦਾ ਔਰ ਤੁਮੀ ਕਿਉਂ ਨਹੀ ਮਥਾ ਟੇਕਦੇ।

ੴ ਸਤਿਗੁਰਪ੍ਰਸਾਦਿ ॥

ਹਮ ਬਾਰਕ ਤੂੰ ਗੁਰ ਪਿਤਾ ਹੈ ॥ ਦੇਹ ਮਤਿ ਸਮਝਾਏ ॥
ਹਮ ਭੂਲ ਵਿਗਾੜੇਹ ਦਿਨਸਰਾਤ ਹਰ ਲਾਜ ਰਖਾਏ ॥

ਮਾਨ ਯੋਗ ਸਾਧ ਸੰਗਤ ਜੀਓ ਏ ਸੰਕਾਵਾਦੀਆਂ ਨੂੰ ਧਿਆਨ ਦੇ ਕੇ

ਸੁਣਿਨਾਂ ਚਾਹੀਏ ਕੇ ਓਹ ਪਵਿਤ੍ਰ ਸ਼ਸ਼ਤ੍ਰ ਦਸਮੇਸ ਪਿਤਾਜੀ ਦੇ ਦਿਲੀ ਤੋਂ ਅੰਮ੍ਰਿਤਸ੍ਰ ਸਾਹਿਬਜੀਤਕ ਕਿਤਨੀ ਪੂਜਾ ਕਿਤਨਾ ਸਤਕਾਰ ਵ ਭੇਟਾ ਸੰਗਤਾ ਨੇ ਕੀਤੇ ਹੈ। ਵ ਸਾਰੀ ਜੰਤਾ ਨੇ ਕੇ ਪਤਾ ਨਹੀਂ ਕੇ ਸੰਕਾਂਵਾਦੀ ਸਜਨ ਮਹਾ-ਰਾਜ ਜੀ ਦੇ ਸਸ਼ਤ੍ਰ ਸੇਵਾ ਪੂਜਾ ਤੋਂ ਕਿਉ ਨਫਰਤ ਕਰਦੇ ਹਨ। ਅਗ੍ਰ ਪਿਛਲਾ ਮਹਾਰਾਜ ਜੀਦੇ ਸਸ਼ਤਾਂ ਦਾ ਇਤਹਾਸ ਅਖੀ ਨਹੀ ਦੇਖਿਯਾ ਹੁਣ ਤਾਂ ਏ ਸਸ਼ਤ੍ਰ ਦੀ ਸੇਵਾ ਪੂਜਾ ਸਾਰਾ ਹਿੰਦੁਸਤਾਨ ਕਰ ਰਿਹਾ ਹੈ ਹੁਣਿ ਤਾਂ ਆਓ ਸ੍ਰਧਾ ਵਿਚ ਹੋਕੇ ਡਾਢੇ ਪ੍ਰੇਮ ਪਿਆਰ ਨਾਲ ਨਮਸਕਾਰ ਕਰੋ ਵ ਮਥਾ ਟੇਕੋ।

ਮਾਨਯੋਗ ਸਾਧ ਸੰਗਤ ਜੀਓ ਏ ਸੰਕਾਵਾਦੀ ਸਜਨਾਂ ਨੂੰ ਕਹੋ ਕੇ ਸਾਡੇ ਮਗਰ ਤੁਰੇ ਆਓ ਅਸਾਂਨੇ ਸ੍ਰੀ ਅਕਾਲ ਤਖਤ ਸਾਹਿਬ ਨਮਸਕਾਰ ਕਰਕੇ ਵ ਮਥਾ ਟੇਕ ਕੇ ਜਲਦੀ ਹਜੂਰ ਸਾਹਿਬ ਪਹੁੰਚਨਾ ਹੈ। ਜਿਸ ਵਕਤ ਮਹਾਰਾਜ ਜੀਦੇ ਸ਼ਸਤ੍ਰ ਸ੍ਰੀ ਅਕਾਲ ਤਖਤ ਸਾਹਬ ਤੋ ਰਵਾਨਾਂ ਹੋਏ ਅਨੰਦਪੁਰ ਸਾਹਿਬ ਸ੍ਰੀ ਕੇਸਗੜ੍ਹ ਤਖਤ ਸਾਹਿਬ ਨੂੰ ਉਸ ਵਕਤ ਸ੍ਰੀ ਅਕਾਲ ਤਖਤ ਸਾਹਿਬ ਤੋ ਵ ਸ੍ਰੋਮਣੀ ਕਮੇਟੀ ਗੁਰਦੁਵਾਰਾ ਪ੍ਰਬੰਧਕ ਕਮੇਟੀ, ਅਕਾਲੀਦਲ ਵਲੋਂ ਹੁਕਮ ਜਾਰੀ ਕੀਤਾ ਗਯਾ ਕੇ ਮਹਾਰਾਜ ਜੀਦੇ ਪਵਿਤ੍ਰ ਸ਼ਸਤ੍ਰ ਜਿਸ ਜਿਸ ਜਗਾ ਜਿਸ ਜਿਸ ਸਹਿਰਾਂ ਵਿਚ ਜਾਣ ਵ ਪਹੁੰਚਨ ਸੰਗਤਾਂ ਵ ਜਨਤਾਂ ਬੜ ਚੜ ਕੇ ਸੇਵਾਪੂਜਾ ਸੁਵਾਗਤ ਕਰੈ ਔਰ ਭੇਟਾ ਦਿਲ ਖੋਲ ਕੇ ਚੜਾਏ। ਸਾਧਸੰਗਤ ਜੀਓ ਇਸ ਤਰਾਂ ਆਦਰ ਸਤਕਾਰ ਦੇ ਮੰਡਲ ਵਿਚੋ ਲੰਘਦੇ ਹੋਏ ਸਾਧਸੰਗਤ ਨੂੰ ਵ ਜੰਤਾ ਨੂੰ ਮੇਹਰ ਦੀ ਨਜਰ ਕਰਦੇ ਹੋਏ ਅਸੀਰਵਾਦ ਦੇ ਦੇ ਹੋਏ ਅਗੇ ਜਾਕੇ ਚਾਰ ਦਸੰਬਰ ਨੂੰ ਤਖਤ ਸ੍ਰੀ ਹਜੂਰ ਸਾਹਿਬ ਪੁਜੇ ਜਦ ਦਰਸਨ ਦੀਤੇ ਵ ਮਥਾਂ ਟੇਕੀਆ ਵਨਮਸਕਾਰ ਕੀਤੇ ਏਕ ਤ੍ਰਫ ਖੜੇ ਹੋਕੇਦਰਸਨਕਰਦੇ

ਸੋਚਿਆਂ ਕੇ ਜਿਸਤਰਾਂ ਤਖਤ ਸਾਹਿਬ ਕਲਗੀਧਰ ਦਸਮੇਸ਼ ਪਿਤਾ ਜੀ ਦਾ ਫੋਟੂ ਹੈ ਔਰ ਮੰਜੀ ਸਾਹਿਬ ਕੇ ਪਿਛਲੇ ਪਾਸੇ ਮਹਾਰਾਜ ਜੀ ਦੇ ਵ ਸਹੀਦਾਂ ਸਿੰਘਾਂ ਕੇ ਸ਼ਸ਼ਤ੍ਰ ਸਜਾਏ ਹੋਏ ਹੈ। ਐਸਾਹੀ ਦਰਸਨ ਮਾਲੂਮ ਹੋਨੇ ਲਗਾ ਔਰ ਸੇਵਾ ਪੂਜਾ ਮਹਾਰਾਜ ਜੀਦੇ ਸਸ਼ਤ੍ਰੋ ਐ ਫੋਟੂ ਕੀਏ ਸਮੇ ਭੀ ਜਿਆਦੀ ਹੋ ਰਹੀ ਸੀ। ਸੋ ਸੰਕਾਵਾਦੀਓ ਪ੍ਰੇਮੀਓ ਦਸਮਪਾਤਸਾਹ ਸ਼ਸਤ੍ਰਾਂ ਬਾਰੇ ਇਸ ਤਰਾਂ ਫੁਰਮਾਉਦੇ ਹਨ।

## ਜਿਤੇ ਸਸ਼ਤ੍ਰ ਨਾਮੰ ॥ ਨਮਸ਼ਕਾਰ ਤਾਮੰ ॥

ਸੋ ਸਾਧ ਸੰਗਤ ਜੀਓ ਕਲਗੀਧਰ ਦਸਮੇਸ਼ ਪਿਤਾ ਜੀ ਨੂੰ ਨਮਸਕਾਰ ਕਰਨੇ ਦੀ ਪੂਜਾ ਕਰਨੇ ਦੀ ਕੋਈ ਜਰੂਰਤ ਨਹੀ ਸੀ। ਉਨਾਂ ਨੇ ਅਪਨੇਸਪੁਤ੍ਰ ਖਾਲਸਾ ਪੰਥਨੂੰ ਸਿਖਾਵਨ ਵਾਸਤੇ ਵ ਸਾਰੀ ਸਾਧਸੰਗਤ ਵਾਸਤੇ ਭਾਓ ਅਬ ਹੋਆ ਕੇ ਪਹਿਲੇਸੇ ਆਪ ਨਮਸਕਾਰ ਕਰਾਂਗੇ ਤੇ ਸਾਰੇ ਕਰਨਗੇ ਸੇਵਾਪੂਜਾ ਨਮਸ਼ਕਾਰ ਸਸ਼ਤ੍ਰਾਂਨੂੰ ਕਰਨ ਤੋਂ ਨਹੀ ਰੁਕਨਗੇ, ਜਿਸਤਰਾ ਕੇ ਮਹਰਾਜਜੀਨੇ ਗੁਰੂ ਸਾਹਿਬ ਜੀਨੇ ਪਹਿਲੇ ਅੰਮ੍ਰਤ ਤਿਆਰ ਕਰਕੇ ਪੰਜਾ ਪਿਆਰਿਆਂ ਨੂੰ ਛਕਾਯਾ ਫਿਰ ਆਪ ਛਕਿਆ ਭਾਂ ਕੇ ਅਗੇ ਜਾਕੇ ਸੰਕਾਵਾਦੀ ਕਹਿਣ ਨਾ ਏਦੀ ਕੀ ਜਰੂਰਤ ਹੈ ਗੁਰੂ ਮਹਾਰਾਜ ਜੀਨੂੰ ਅਮ੍ਰਤ ਛਕਨਾਦੀ ਕੀ ਜਰੂਰਤਥੀ ਕਿਉਂ ਕੇ ਨਾਮਰੂਪੀ ਅਮ੍ਰਤ ਦੇ ਸਰੋਵਰ ਵਿਚੋਂ ਦੁਸਟ ਦਮਨਦੇ ਸਰੂਪ ਵਿਚ ਉਨਾਂ ਦਾ ਪ੍ਰਕਾਸ ਹੋਇਯਾ ਸੀ ਵ ਪ੍ਰਗਟ ਹੋਏ ਸਨ। ਏਤਾਂ ਜਿਤਨੇ ਭੀ ਮਹਾਰਾਜ ਜੀ ਕੌਤਕ ਕਰਦੇ ਸਨ। ਇਸ ਵਾਸਤੇ ਜਿਸਤ੍ਰਾਂ ਕੇ ਆਦਿ ਬਾਣੀ ਵਿਚ ਮਹਾਰਾਜ ਜੀ ਫੁਰਮਾਉਂਦੇ ਹਨ।

## [ ਗੁਰ ਸਿਖ ਮੀਤ ਚਲੋ ਗੁਰ ਚਾਲੀ ]

ਭਾਈ ਸੰਕਾਂਵਾਦੀਓ ਦੇਖੋ ਦਿਲਨੂੰ ਏਕਾਗਰ ਕਰਕੇ ਦੇਖੋ ਤੁਹਾਡ ਪਿਤਾ ਕਲਗੀਧਰ ਜੀ ਕਿਵੇਂ ਸ੍ਰੀ ਸਾਹਿਬ ਵ ਸਸ਼ਤ੍ਰਾਂਨੂੰ ਨਮਸਕਾਰ ਕਰ ਰਹੇ ਹਨ। ਅਪਨੀ ਸ੍ਰੀ ਮੁਖਾਾਕ ਬਾਂਣੀ ਵਿਚ ਫੁਰਮਾਉਦੇ ਹਨ।

{ਨਮਸ਼ਕਾਰ ਸ੍ਰੀ ਖੜਗ ਕੋ ਕਰੋ ਸੋਹਿਤ ਚਿੱਤ ਲਾਇ]

ਆਓ ਭਾਈ ਪ੍ਰੇਮੀਓ ਸੰਕਾਵਾਦੀਓ ਦਸਮੇਸ਼ ਪਿਤਾ ਜੀ ਨੂੰ ਨਮਸਕਾਰ ਕਰਦੇ ਹੋਏ ਦੇਖਕੇ ਤੁਸੀ ਨੀ ਸ੍ਰਧਾ ਵਿਚ ਹੋਕੇ ਨਮਸਕਾਰ ਕਰੋ ਔਰ ਅਪਨੀ ਯਾਤਰਾ ਸਫਲ ਕਰਦੇ ਹੋਏ ਕਲਗੀਧਰ ਸਚੇ ਪਾਤਸਾਹ ਜੀ ਦੀਆਂ ਖੁਸਆਂ ਪ੍ਰਾਪਤ ਕਰੋ।

(ਸਰਨ ਪਰੇ ਕੀ ਰਾਖ ਦਿਆਲਾ)॥
(ਨਾਨਕ ਤਮਰੇ ਬਾਲ ਗੋਪਾਲਾ)॥

ਆਓ ਸਾਧਸੰਗਤ ਸਸ਼ਤ੍ਰ ਪੂਜਾ ਬਾਰੇ ਕੁਛ ਹੋਰ ਵਿਚਾਰ ਕਰੀਏ ਕਿਉਂਕੇ ਅਜਦਿਨ ਦੀਵਾਲੀ ਦਾ ਆਗਯਾਹੈ ਹਰ ਕੌਮ ਆਪ ਅਪਨੇ ਹਥਿਯਾਰਦੀ ਵ ਨੰਨ ਦੀ ਪੂਜਾ ਕਰਦੇ ਹਨ ਬੇਪਾਰੀ ਮਾਰਵਾੜੀ ਅਪਨੇ ਵਹੀਖਾਤੇ ਦੀ ਪੂਜਾ ਕਰਦੇ ਹਨ ਰਾਮਗੜੀਏ ਵ ਕਾਰੀਗ੍ਰ ਅਪਨੇ ਮਸ਼ੀਨਾਂ ਇੰਜਨ ਔਜਾਰ ਹਥਿਯਾਰੋ ਕੀ ਪੂਜਾ ਬਾਨੀਏ ਵਹੀਖਾਤਿਓਂ ਕੀ ਔਰ ਧੰਨ ਕੀ ਕਰਤੇ ਹੈ।

## (ਸ਼ਸਤ੍ਰੋ ਕੀ ਪੂਜਾ)

ਏਸ ਦਿਨ ਪ੍ਰ ਹਰ ਕੋਈ ਅਪਨੇ ਅਪਨੇ ਹਥਿਯਾਰੋਃ ਕੀ ਪੂਜਾ ਕਰਤੇ ਹੈ, ਬਾਮਨ ਪੰਡਤ ਅਪਨੇ ਬੇਦ ਸਾਸਤ੍ਰੋਂ ਕੀ ਪੂਜਾ ਕਰਤੇ ਹੈ ਛਤ੍ਰੀ ਰਾਜਪੂਤ ਸੋਢੀ ਹਥਿਯਾਰੋਂ ਕੀ ਸੂਰਜ ਬੰਨਸੀ ਅਪਨੇ ਸਸਤਰੋਂ ਕੀ ਪੂਜਾ ਕਰਤੇ ਹੈ ਜਿਸਤਰਾਂ ਕੇ ਦਸਮੇਸ਼ ਪਿਤਾ ਜੀ ਨੇ ਸ੍ਰੀ ਮੁਖਵਾਖ ਬਾਂਣੀ ਵਿਚ ਫੁਰਮਾਯਾ ਹੈ।

ਅਸਿ ਕਿਰਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਹਥੀਯਹੈ ਹਮਾਰੇ ਪੀਰ ॥

ਇਸੀਤਰਾਂ ਸਾਧ ਸੰਗਤਜੀਓ ਖਾਲਸਾ ਸੋਢ ਬੰਸ ਵ ਛੱਤ੍ਰੀ ਹੋਨ ਕਰ ਕਿਉਂ ਕੇ ਜਦ ਪੰਜ ਪਿਆਰੇ ਅਮ੍ਰਤ ਛਾਕਾਕੇ ਸਿਖਯਾ ਦੇਂਦੇ ਹਨ ਕੇ ਅਜ ਤੋ, ਤੁਹਾਡਾ ਜਨਮ ਨਵਾ ਹੋਇਆ ਹੈ ਜਨਮ ਪਟਨਾ ਸਾਹਿਬ ਵਾਸੀ ਅਨੰਦਪੁਰ ਮਾਤਾ ਸਾਹਿਬ ਦੇਵਾ ਵ ਪਿਤਾ ਸ੍ਰੀ ਗੁਰੂ ਗੋਬਿੰਦਸਿੰਘ ਜੀ ਸੋ ਸਾਧਸੰਗਤ ਜੀਓ ਦਸਮੇਸ ਪਿਤਾ ਜੀ ਦੇ ਸਪੁਤ੍ਰ ਹੋਨੇ ਕਰਕੇ ਵ ਸਿੱਖ ਹੋਨੇ ਕਰਕੇ ਸਭ ਅਮ੍ਰਿਤ ਧਾਰੀਆਂ ਦੀ ਜਾਤ ਸੋਢਬੰਸ ਭਾਵ ਕੇ ਛਤ੍ਰੀ ਔਰ ਛਤ੍ਰੀਆਂਦੀ ਪੂਜਾ ਹਥਿਯਾਰੋ ਕੀ ਹੈ ਇਸੀ ਵਾਸਤੇ ਸ੍ਰੀਤਖਤ ਹਜ਼ੂਰ ਸਾਹਿਬ ਪ੍ਰ ਹਜ਼ੂਰੀ ਸਿੰਘ ਸਸ਼ਤ੍ਰ ਕੀ ਪੂਜਾ ਕਰਤੇ ਹੈ।

ੴ ਸਤਿਗੁਰਪ੍ਰਸਾਦਿ ॥

ਸਲੋਕ ॥

ਫਿਰਤ ਫਿਰਤ ਪ੍ਰਭ ਆਇਆ ॥ ਪਰਿਆਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥
ਮਾਘ ਮਜਨ ਸੰਗ ਸਾਧਾਵਾ ਧੂੜੀ ਕਰ ਇਸਨਾਨ ॥
ਹਰਿਕਾ ਨਾਮੁ ਧਿਆਏ ਸੁਣਿ ਸਭਨਾ ਨੂੰ ਕਰ ਦਾਨ ॥
ਮਾਘ ਸੁਚੇਸੇ ਕਾਂਢੀਏ ਜਿਨਿ ਪੂਰਾ ਗੁਰ ਮੇਹਰਵਾਨ॥

ਆਓ ਸਾਧ ਸੰਗਤ ਜੀਓ ਅਜ ਮਾਘੀ ਦੀ ਸੰਗਰਾਦ ਹੈ ਚਲੋ ਅਪਾਂ ਅਜ ਮਾਤਾ ਸਾਹਿਬ ਜੀਦੇ ਅਸਥਾਨ ਜੀਦੇ ਦਰਸਨ ਕਰੀਏ ਵ ਗੁਦਵਾਰਾ

ਸਾਹਿਬ ਦਰਸਨ ਕਰੀਏ ਸਾਧ ਸੰਗਤ ਜੀਓ ਸੰਕਾਂਵਾਦੀਆਂਨੂੰ ਕਹੋਕੇ ਓਹ ਭੀ ਸਾਡੇ ਨਾਲ ਚਲਨ ਜਦ ਅਸੀ ਸਾਰੇ ਮਾਤਾ ਸਾਹਿਬ ਜੀ ਦੇ ਗੁਰਦਵਾਰੇ ਪਹੁੰਚੇ ਦਰਸਨ ਦੀਦਾਰੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਨਮਸਕਾਰ ਵ ਮਥਾ ਟੇਕ ਕੇ ਮਾਤਾ ਸਾਂਹਿਬ ਜੀਦੇ ਮੰਜੀ ਸਾਹਿਬਦੇ ਦਰਸਨ ਕਰਨ ਨੂੰ ਹਾਜਰ ਹੋਏ ਦਰਸਨ ਕਰਕੇ ਮਥਾ ਟੇਕ ਕੇ ਖੜ੍ਹ ਹੋਕੇ ਦਰਸਨਕੀਤੇ ਇਸ ਅਸਥਾਨ ਤੇ ਭੀ ਵ ਮੰਜੀਸਾਹਿਬ ਤੇ ਮਹਾਰਾਜ ਜੀਦੇ ਸਬਤ੍ਰਾਂਦੀ ਸੇਵਾ ਪੂਜਾ ਹੁੰਦੀ ਹੈ ।

ਇਥੇ ਮੰਜੀ ਸਾਹਿਬ ਤੇ ਸਬਤ੍ਰ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੂਸ੍ਰੀ ਜਗਾ ਕੁਛ ਫਾਸਲੇ ਤੇ ਪ੍ਰਕਾਸ਼ ਹੁੰਦਾ ਹੈ। ਏਹ ਅਸਥਾਨ ਜਿਨਾਂ ਨੇ ਅਬਾਦ ਕੀਤਾ ਹੈ ਉਹ ਬੁਢੇ ਦਲ ਵਿਚ ਮੰਨੇ ਪ੍ਰਮੰਨੇ ਹਸਤੀ ਸਨ। ਬ੍ਰਹਮਗਿਆਨੀ ੧੦੮ ਬਾਬਾ ਮਿਤ ਸਿੰਘ ਜੀ ਨਿਹੰਗਾ ਸਿੰਘਾਂ ਦੇ ਬਾਣੇ ਵਿਚ ਹੁੰਦੇ ਹੋਏ ਇਤਨੇ ਸਾਂਤ ਵ ਇਤਨਾ ਸਤੋ ਗੁਣੀ ਸੁਭਾ ਵ ਸੀ,ਜਿਨਾ ਦੇ ਦਰਸਨ ਕਰਨ ਨਾਲ ਹੀ ਮਨ ਮੇ ਸਾਂਤੀਆਜਾਂਦੀ ਸੀ । ਏਹ ਦੋਵੇ ਮਹਾਨ ਹਸਤੀਆਂ ਸ੍ਰੀਮਾਨ ੧੦੮ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘ ਔਰ ੧੦੮ ਬ੍ਰਹਮ ਗਿਆਨੀ ਬਾਬਾ ਮਿਤ ਸਿੰਘ ਜੀ ਮਹਾਰਾਜ ਜਦ ਏ ਦੋਵੇ ਹਸਤੀਆਂ ਇਸ ਅਸਥਾਨ ਤੇ ਬੈਠੇ ਔਰ ਨਿਵਾਸ ਕੀਤਾ ਉਸ ਵਖਤ ਸਿਰਫ ਮੰਜੀ ਸਾਹਿਬ ਦੇ ਚੋਫੇਰੀ ਮੰਜੀਸਾਹਿਬ ਮੇ ਪ੍ਰਕਰਮਾ ਲੈਨ ਜੋਗੀ ਜਗਾ ਹੀ ਸੀ ਮਸਾਂ। ਇਨਾਂਦੇ ਜਪ ਤੱਪ ਭਜਨ ਬੰਦਗੀ ਔਰ ਸੇਵਾਦਾ ਸਦਕਾ ਇਸ ਵਖਤ ਮਾਤਾ ਸਾਹਿਬ ਜੀਦੇ ਅਸਥਾਨ ਤੇ ੨੪ ਘੰਟੇ ਲੰਗ੍ਰ ਚਲਰਿਹਾ ਹੈ ਅਤੇ ਸ੍ਰੀਮਾਨ ਨਿਹੰਗ ਕਰਤਾਰ ਸਿੰਘ ਜੀ ਮੌਜੂਦਾ ਜਥੇਦਾਰ ਭੀ ਉਸੀਤਰਾਂ ਲੰਗ੍ਰ ਚਲਾ ਰਿਹਾ ਹੈ। ਔਰ ਬੇਅੰਤ ਜਮੀਨ ਵ ਖੇਤ ਸ੍ਰੀ ਮਾਤਾ ਸਾਹਿਬ ਜੀ ਦੇ ਅਸਥਾਨ ਦੇ ਨਾਮ

ਪ੍ਰ ਹਨ। ਏਹ ਮਹਾਪੁਰਸ ਦੋਵੇ ਸ੍ਰੀ ਤਖਤ ਹਜੂਰ ਸਾਹਿਬ ਵਾਲੀ ਔਰ ਬੁਢੇਦਲ ਵਾਲੀ ਮ੍ਰਿਜਾਦਾਨੂੰ ਮੁਖਰਖਦੇ ਹੁੰਦੇ ਸਨ ਇਸਤਰਾਂ ਹੀਰਾਘਾਟ ਸਾਹਿਬ ਮੰਜੀ ਸਾਹਿਬ ਪ੍ਰ ਸਸ਼ਤ੍ਰ ਦੀ ਸੇਵਾ ਪੂਜਾ ਹੁੰਦੀ ਹੈ। ਇਸਤਰਾਂ ਸਿਕਾਰਘਾਟ ਗੁਰਦਵਾਰਾ ਸਾਹਿਬ ਵਿਚ ਭੀ ਸਸ਼ਤ੍ਰਾਂ ਦੀ ਸੇਵਾ ਪੂਜਾ ਹੁੰਦੀਹੈ ਈਸੀਤ੍ਰ ਉਥੋ ਚਲਕੇ ਅਸੀ ਨਗੀਨੇਘਾਟ ਨੇ ਸ੍ਰੀਮਾਨ ਯੋਖ ਮਹਾਨ ਹਸਤੀ ਬਾਬਾ ਨਿਧਾਨ ਸਿੰਘ ਜੀ ਦੇ ਬੁੰਗੇ ਦਰਸਨ ਕਰਨ ਹਾਜਰ ਹੋਏ ਵ ਗਏਉਥੇ ਭੀ ਤਖਤ ਹਜੂਰ ਸਾਹਿਬ ਵਾਂਗੂ ਸਸਤ੍ਰਾਂ ਦੀ ਸੇਵਾਪੂਜਾ ਅੰਦਰ ਹੁੰਦੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਦਾ ਪ੍ਰਕਾਸ ਬਾਹਰ ਹੁੰਦਾ ਹੈ ਸੇਵਾ ਪੂਜਾ ਹੁੰਦੀ ਹੈ।

## [ਬਾਬਾ ਨਿਧਾਨ ਸਿੰਘ]

ਏਹ ਸ੍ਰੀਮਾਨ ਬਾਬਾ ਸਾਹਿਬ ਜੀਨੂੰ ਕਲਗੀਧਰ ਦਸਮੇਸ ਪਿਤਾ ਜੀ ਨੇ ਪ੍ਰਤਖ ਦਰਸਨ ਦੇਕੇ ਏਹ ਥਾਂ ਬੈਠਨ ਦਾ ਵ ਦੇਗ ਚਲਾਵਨ ਦੀ ਆਗਯਾ ਕੀਤੀ ਸੀ ਵ ਹੁਕਮ ਦਿਤਾ ਸੀ। ਜਿਸਤਰਾਂ ਕੇ ਗੁਰੂ ਸਾਹਿਬ ਜੀਨੇ ਭਾਈ ਸੰਤੋਖ ਸਿੰਘ ਜੀਨੂੰ ਹੁਕਸ ਕੀਤਾ ਸੀ।

( ਇਸਥਲ ਰਹੁਓ। ਦੇਗ ਵਰਤਾਓ।

ਇਸੀਤਰਾਂ ਮੌਜੂਦਾ ਸਮੇ ਵਿਚ ਗੁਰੂ ਸਾਹਿਬ ਜੀਨੇ ਬਾਬਾ ਨਿਧਾਨਸਿੰਘ ਜੀਨੂੰ ਉਸੀਤਰਾਂ ਹੁਕਮ ਕੀਤਾ ਸੀ ਕੇ ਨਗੀਨੇਘਾਟ ਬੈਠੋ ਔਰ ਦੇਗ ਚਲਾਓ ਭਾਉ ਖ਼ੂਬ ਲੰਗਰ ਚਲਾਓ ਜੋ ਬਾਬਾ ਜੀ ਦੇ ਵਖਤ ਥੋ ਮਿਸਾਲ ਲੰਗ੍ਰ ਗੁਰੂ ਸਾਹਿਬ ਜੀਦੇ ਹੁਕਮ ਨਾਲ ਚਲਿਆ ਜੋ ਹੁਣਤਕ ਉਨ ਦੇ ਜਾਂਨਸੀਨ ਸ੍ਰੀਮਾਨ ਯੋਗ ਬਾਬਾ ਹਰਨਾਮ ਸਿੰਘ ਜੀ ਉਸੀਤਰਾਂ ੨੪ ਘੰਟੇ ਚਲਾ ਰਹੇ ਹੈ।

ਸਾਧ ਸੰਗਤ ਜੀਓ ਏਹ ਸੰਕਾਂਵਾਦੀ ਏਹ ਉਪ੍ਰਲੇ ਦੇਵੇ ਮਹਾਪੁਰਸ ਬਾਬਾ ਮਿਤ ਸਿੰਘ ਜੀ ਨਾਲੋ ਭੀ ਉਚ ਜੀਵਨ ਰਖਦੇ ਹਨ ਯਾ ਉਨਾਂ ਨਾਲੋ ਜਾਦਾ ਵਿਦਵਾਨ ਹਨ ਯਾ ਇਨਾਂਨੇ ਕਦੇ ਕਲਗੀਧਰ ਦਸਮੇਸ ਪਿਤਾ ਯਾਗੁਰੂ ਨਾਨਕ ਨਿਰੰਕਾਰੀਜੀਕੇ ਦਰਸਨ ਕੀਤੇ ਹਨ ਕੇ ਜੇੜੇ ਕਹਿੰਦੇ ਹਨ ਸੰਕਾਵਾਦੀ ਸਜਨ ਕੇ ਏਹ ਫੋਟੂ ਮਹਾਰਾਜ ਦਾ ਗਲਤ ਹੈ ਜੇ ਮਹਾਰਾਜ ਜੀ ਦੇ ਫੋਟੂਗਲਤ ਹੁੰਦੇ ਤਾ ਸ੍ਰੀਮਾਨ ਸੰਤ ਬਾਬਾ ਨਿਧਾਨ ਸਿੰਘ ਜੀ ਸੰਤ ਮਹਾਰਾਜ ਬਾਬਾ ਨੰਦ ਸਿੰਘ ਜੀ ਕਲੇਰਾ ਵਾਲੇ ਯਾ ਬਾਬਾ ਸਾਹਿਬ ਮਿਤ ਸਿੰਘ ਮਾਤਾਸਾਹਿਬ ਵਾਲੇ ਯਾ ਮਹਾਨ ਹਸਤੀ ਬਾਬਾ ਕਰਮ ਸਿੰਘ ਜੀ ਮਹਾਰਾਜ ਏਹ ਉਪ੍ਰ ਦਿਤੇ ਗਏ ਮਹਾਂ ਪੁਰਸਾਂ ਦੇ ਨਾਮ ਏਨਾਂਨੂੰ ਕਲਗੀਧਰ ਦਸਮੇਸ਼ ਪਿਤਾ ਔਰ ਗੁਰੂ ਨਾਨਕ ਨਿਰੰਕਾਰੀ ਜੀ ਨਾਮ ਦੇਵ ਜਿਸਤਰਾਂ ਭਗਵਾਨ ਨੇ ਬ੍ਰਹਾਤੂ ਦਫਾ ਦਰਸਨ ਦਿਤੇ ਸਨ। ਜਿਸਤਰਾਂ ਕੇ ਗੁਰਬਾਣੀ ਵਿਚ ਜਿਕਰ ਆਇਆ ਕੇ

(ਨਾਮ ਦੇਵ ਹਰਿ ਜੀਉ ਬਸੈ ਸੰਗ)

ਪਿਛੇ ਉਪ੍ਰਲੇ ਮਹਾਂ ਪੁਰਸਾਂ ਦੇ ਨਾਮ ਇਨਾਂ ਨਾਲ ਦਸਮੇਸ ਪਿਤਾ ਜੀ ਸਦਾ ਅੰਗ ਸੰਗ ਰਹਿੰਦੇ ਸਨ।

## ( ਸਦਾ ਅੰਗ ਸੰਗ ਅਭੰਗ ਬਿਭੂਤੇ )

ਇਨਾਂ ਮਹਾਪੁਰਖਾ ਨੇ ਕਦੀ ਸੰਗਤ ਨੂੰ ਮਹਾਰਾਜ ਜੀ ਦੇ ਫੋਟੂ ਬਾਰੇ ਕਦੇ ਨਹੀ ਕਿਹਾ ਕੇ ਏਹ ਗਲਤ ਹਨ ਨਾਹੀ ਕਦੇ ਅਪਨੇ ਨਿਜ ਸੇਵਕਨਿਕਟ ਵਰਤੀਆਂਨੂੰ ਕਿਹਾ ਹੈ ਕੇ ਏਹ ਸਸ਼ਤ੍ਰ ਪੂਜਾ ਯਾ ਫੋਟੂ ਪੂਜਾ ਗਲਤ ਹੈ ਵਾ ਗੁਰਮਤ ਦੇ ਵਿਰਧ ਹੈ। ਪਤਾ ਨਹੀ ਕੇ ਸੰਕਾਵਾਦੀ ਸਾਨੂੰ ਕਿਹੜੇ ਯਾਰਪ ਦੀ ਰਹਿਤ ਮ੍ਰਯਾਦਾ ਦਾ ਵਰਨਨ ਕਰ ਰਹੇ ਹਨ ਵ ਸਿਖਾਵਨ ਆਏ ਹਨ।

# (ਸਸ਼ਤ੍ਰਾਂ ਨੂੰ ਭੋਗ ਲਗਾਉਣਾ)

ਆਓ ਸਾਧ ਸੰਗਤਜੀ ਸੈਂਕਾਂਵਾਦੀ ਕਹਿੰਦੇ ਹੋਏ ਸੁਨੀ ਦੇ ਹਨ ਕੇ ਇਥੇ ਹਜ਼ੂਰੀ ਸਿੰਘ ਵ ਸੇਵਾਦਾਰ ਮਹਾਰਾਜ ਜੀਦੇ ਅੰਦਰ ਥਾਲ ਫੋਟੂ ਕੇ ਸਾਮਨੇ ਰਖਕੇ ਸਥ਼ਤ੍ਰਾਂ ਅਗੇ ਰਖ ਕਰ ਭੋਗ ਲਗਾਉਂਦੇ ਹਨ । ਸਥ਼ਤ੍ਰਾਂ ਨੂੰ ਭੋਗ ਲਗਾਉਣਾਂ ਕਿਥੇ ਲਿਖਾ ਹੈ । ਸੈਂਕਾਂਵਾਦੀ ਸਜਨੋ ਇਸਦਾ ਜਿਕਰ ਪਿਛੇ ਆ ਚੁਕਾਹੈ ਕੇ ਜਿਸਵਕਤ ਦਸਮੇਸ਼ ਪਿਤਾ ਜੀਨੇ ਮਾਤਾ ਸਾਹਿਬ ਦੇਵਾ ਜੀਨੂੰ ਹੁਕਮ ਕੀਤਾ ਸੀਕੇ ਦਿਲੀ ਜਾਉ ਭਾਈ ਰਾਮ ਕੁਇਰ ਜੀਦੇ ਨਾਲ ਮਾਤਾ ਜੀਨੇ ਹਥ ਜੋੜ ਕੇ ਬੇਨਤੀ ਕੀਤੀ ਸੀ ਕੇ ਮਹਾਰਾਜ ਜੀ ਅਸੀ ਆਪ ਦੇ ਦਰਸਨ ਬਿਨਾ ਪ੍ਰਸਾਦਾ ਕਿਸਤਰਾਂ ਛਕਾਂਗੇ ਏਹ ਸੁਣ ਕਰ ਗੁਰੂ ਸਾਹਿਬ ਜੀਨੇ ਪੰਜਾ ਸਥ਼ਤ੍ਰ ਦਿਤੇ ਕੇ ਏਹ ਮੇਰਾ ਸਰੂਪ ਹਨ ਇਨਾਂ ਦੇ ਦਰਸਨ ਕਰਕੇ ਔਰ ਸੇਵਾ ਪੂਜਾ ਕਰਕੇ ਇਨਾਂ ਸਥ਼ਤ੍ਰਾਂ ਨੂੰ ਭੋਗ ਲਗਾਕੇ ਛਕਲੀਆ ਕਰੋ, ਸੋ ਸਾਧ ਸੰਗਤ ਜੀਓ ਏਹ ਸੰਕਾਂਵਾਦੀਆਂ ਨੂੰ ਧਿਆਨ ਦੇਕੇ ਇਨਾ ਚਾਹੀਏ ਕੇ ਸਥ਼ਤ੍ਰਾਂ ਨੂੰ ਭੋਗ ਲਗਾਉਣ ਦੀ ਮ੍ਰਜਾਦਾ ਉਦੋ ਤੋ ਚਲੀ ਹੁਈ ਹੈ ਮਹਰਾਜਜੀਦੇ ਹੁਕਮ ਨਾਲ।

ਸਾਧ ਸੰਗਤ ਜੀਓ ਏ ਹੁਕਮ ਮਹਾਰਾਜ ਜੀਨੇ ਏਸੇ ਇਲਾਕੇ ਵਿਚ ਕੀਤਾ ਸੀ । ਉਸ ਵਖਤ ਜੇੜੇ ਸਿੰਘ ਮਹਾਰਾਜ ਜੀਦੇ ਨਾਲ ਸਨ । ਉਨਾਂ ਸਾਰੀਆਂ ਨੇ ਏ ਮਹਾਰਾਜ ਜੀਦਾ ਹੁਕਮ ਸੁਣਿਆ ਹੋਇਆ ਸੀ। ਜਦ ਕਲਗੀਧਰ ਦਸਮੇਸ਼ ਪਿਤਾ ਜੀ ਅਲੋਪ ਹੋ ਗਏ ਸਨ ਉਸ ਵਖਤ ਜੇੜੇ ਸਿੰਘ ਖਾਲਸਾ ਸੰਗਤਾਂ ਮਹਾਰਾਜਜੀਦੇ ਨਾਲ ਸਨ। ਓ ਗੁਰੂ ਸਾਹਿਬ ਜੀਦੇ ਵਿਛੋੜੇ ਵਿਚ ਬੇਬਲਤਾ ਹਾਲਤ ਵਿਚ ਵੈਰੀਰਾਗ ਵਿਚ ਸਨ। ਮਾਈਭਾਗੋ ਆਦਿਕ ਉਨਾਂਨੂੰ ਗੁਰੂ ਸਾਹਿਬ ਜੀ ਤੋਂ ਬਿਨਾ ਖਾਨਾ ਪੀਨਾਂ ਤੋ ਅਛਾ ਨਹੀ ਲਗਦਾ ਕਿਉਂਕੇ ਲੰਗਰ ਤਿਆਰ ਹੋਕਰ ਪਹਿਲਾ ਥਾਲ ਗੁਰੂ ਸਾਹਿਬ ਜੀ ਵਾਸਤੇ

ਆਂਵਦਾ ਸੀ ਫੇਰ ਪੰਗਤਾ ਲਗ ਜਾਂਦੀਆਂ ਸਨ। ਲੰਗਰ ਵਰਤਨਾਂ ਸੁਰੂ ਹੋ ਜਾਂਦਾ ਸੀ। ਗੁਰੂ ਸਾਹਿਬ ਜੀ ਤੋਂ ਬਿਨਾਂ ਸਾਰੀ ਸੰਗਤਨੂੰ ਵਿਆਕੁਲ ਦੇਖ ਕਰ ਮੁਖੀ ਸਜਨਾਂ ਵ ਜਥੇਦਾਰਾਂ ਏਹ ਗੁਰ ਮਤਾ ਪਾਸ ਕੀਤਾ ਕੇ ਜੋ ਹੁਕਮ ਮਾਤਾ ਜੀਨੂੰ ਕਲਗੀਧਰ ਦਸਮੇਸ਼ ਪਿਤਾ ਜੀਨੂੰ ਕੀਤਾ ਹੈ ਉਸਤਰਾਂਹੀ ਪਹਿਲਾ ਬਾਲ ਮਹਾਰਾਜ ਜੀਦੇ ਸਸ਼ਤ੍ਰਾਂ ਨੂੰ ਗੁਰੂ ਸਾਹਿਬ ਦਾ ਸਰੂਪ ਸਮਝ ਕੇ ਉਨਾਂ ਦੇ ਹੁਕਮ ਦੀ ਪਾਲਨਾਂ ਕਰਕੇ ਹੋਏ ਉਸ ਤੋਂ ਬਾਦ ਸਾਰੀਆਂ ਸੰਗਤਾਂਨੂੰ ਲੰਗ੍ਰ ਵਰਤਾਯਾ ਜਾਏ ਸ੍ਰਬਤ ਸੰਗਤਾਂ ਉਸੇਤ੍ਰਾ ਪ੍ਰੇਮ ਨਾਲ ਛਕਨ,ਜਿਸਤ੍ਰਾਂ ਕੇ ਮਹਾਰਾਜ ਜੀਦੇ ਹੁੰਦੇ ਛਕਦੇ ਸਨ। ਹਾਜਰੀਨ ਸ੍ਰਬਤ ਸਾਧ ਸੰਗਤ ਨੇ ਏ ਗੁਰਮਤਾ ਪ੍ਰਵਾਨ ਕਰਲੀਆ ਪ੍ਰਵਾਨਗੀ ਦਾ ਜੈਕਾਰਾ ਗਜਾਯਾ ਗਿਆ। ਉਸੇ ਦਿਨ ਤੋ ਲੰਗਰ ਤਿਆਰ ਹੋਏ ਬਾਦ ਪੰਜ ਬਾਲ ਮਹਾਰਾਜ ਜੀਦੇ ਸਸ਼ਤ੍ਰਾਂ ਦੇ ਭੋਗ ਵਾਸਤੇ ਪਹਿਲੇ ਆਂਵਦੇ ਕਿਉਂਕੇ ਗੁਰੂ ਸਾਹਿਬ ਜੀ ਜਿਥੇ ਸੁਸੋਭਤ ਹੋਨ ਵ ਪ੍ਰਸਾਦ ਛਕਨਾਂ ਹੋਵੇ ਤਾਂ ਪੰਜਾ ਪਿਆਰੀਆਂ ਸਮੇਤ ਛਕਦੇ ਸਨ। ਪਹਿਲੇ ਮਹਾਰਾਜ ਜੀ ਭੋਗ ਲਾਵੰਦੇ ਸਨ ਪਿਛੋ ਪੰਜ ਪਿਆਰੇ ਛਕ ਲੈਂਦੇ ਸਨ। ਗੁਰ ਸਾਰਿਬ ਜੀ ਦਾ ਸੀਤ ਪ੍ਰਸਾਦ ਸਾਧ ਸੰਗਤ ਜੀਓ ਸਸ਼ਤ੍ਰਾਂ ਨੂੰ ਭੋਗ ਲਾਵਨ ਦਾ ਪ੍ਰਸੰਗ ਅਪਨੇ ਭਲੀ ਪ੍ਰਕਾਰ ਸੁਣਿ ਲੀਆ ਹੈ ਉਸ ਦਿਨ ਤੋਂ ਸਸ਼ਤਾਂ ਨੂੰ ਭੋਗ ਲਾਵਨ ਔਰ ਪੰਜਬਾਲ ਮਹਾਰਾਜ ਜੀਦੀ ਹਜੂਰੀ ਲਿਆਵੇ ਏਹ ਮ੍ਰਿਜਾਦਾ ਉਦੋਂ ਤੋ ਸਰੂਪ ਹੋਈ ਹੈ।

## (ਰਾਏਕਆ)

ਸੋ ਸਾਧ ਸੰਗਤ ਜੀਓ ਸਸ਼ਤ੍ਰਾਂ ਦਾ ਪ੍ਰਸੰਗ ਭੀ ਆਪ ਜੀਨੇ ਸੁਣਿਲੀਆ ਹੈ ਕੇ ਮਹਾਰਾਜ ਜੀਨੇ ਗੁਰੂ ਸਾਹਿਬ ਜੀ ਰਾਏਕਲੇਨੂੰ ਸ੍ਰੀ ਸਾਹਿਬ ਬਖਸੀ ਸੀ,

ਔਰ ਬਚਨ ਕੀਤਾ ਵ ਹੁਕਮ ਕੀਤਾ ਏਹ ਸ੍ਰੀਸਾਹਿਬ ਦੀ ਸੇਵਾ ਪੂਜਾ ਅਦਬ ਸਤਕਾਰ ਕਰਦੇ ਰਹੋਗੇ ਰਾਜ ਭਾਗ ਉਤਨਾਂ ਚਿਰ ਅਟਲ ਰਹੇਗਾ । ਕਿਸਤ੍ਰਾਂ ਰਾਏ ਕਲੇ ਦੇ ਪੋਤ੍ਰੇ ਨੇ ਸੰਕਾਵਾਦੀ ਦੇ ਕਹਿਨਲਗੇ ਕੇ ਗਲ ਪਾਕੇ ਘੋੜੇ ਤੇ ਅਸਵਾਰ ਹੋਕੇ ਸਿਕਾਰ ਗਿਆ ਕਿਸਤਰਾ ਘੋੜਾ ਵਿਚਕ ਵ ਡਰੀਯਾ ਔਰ ਘੋੜੇ ਤੋਂ ਡਿਗਕੇ ਉਸੀ ਸ੍ਰੀ ਸਾਹਿਬ ਨਾਲ ਖਤਮ ਹੋਗਿਆ । ਪਿਛੋਂ ਰਾਜ ਭਾਗ ਸਬ ਬ੍ਰਬਾਦ ਹੋਗਿਆ । ਸੋਸਾਧ ਸੰਗਤ ਜੀ ਆਪਨੇ ਏ ਸੰਕਾਵਾਦੀਆਂ ਦੇ ਮਗਰ ਨਹੀ ਲਗਨਾਂ ਵਾ ਇਨਾਦੇ ਕਹਿਨੇ ਅਨਸਾਰ ਨਹੀ ਚਲਨਾ ਅਪਨੇ ਗੁਰੂ ਸਾਹਿਬਦੇ ਹੁਕਮ ਦੀ ਪਾਲਨਾ ਕਰਦੇ ਹੋਏ ਖਾਲਸਾ ਰਾਜ ਦੀ ਸਲਾਮਤੀ ਗੁਰੂ ਸਾਹਿਬ ਤੋਂ ਮੰਗਦੇ ਰਹਿਨਾਂ ਹੈ ਕਿਉਂਕੇ ਮਹਾਰਾਜ ਜੀਦਾ ਹੁਕਮ ਹੈ ।

{ ਰਾਜਕਰੇਗਾ ਖਾਲਸਾ ਆਕੀ ਰਹੇਨਾ ਕੋਇ }

ਸਾਧ ਸੰਗਤ ਜੀਓ ਇਸੇ ਗੁਰੂਸਾਹਿਬ ਦੇ ਹੁਕਮ ਅਨਸਾਰ ਤਖਤ ਹਜ਼ੂਰ ਸਾਹਿਬ ਤੇ ਸਬਤ੍ਰਾਂ ਦੀ ਸੇਵਾਪੂਜਾ ਹੋ ਰਹੀ ਹੈ ।

## [ ਜਥੇਦਾਰ ਬ੍ਰਹਮਚਾਰੀ ]

ੴ ਸਤਿਗੁਰਪ੍ਰਸਾਦਿ ॥

ਸੁਆਮੀ ਸਰਨ ਪਰਿਓ ਦਰਬਾਰੇ ॥
ਕੋਟ ਅਪਰਾਧ ਖੰਡਨ ਕੇ ਦਾਤੇ ॥
ਤੁਧੁ ਬਿਨ ਕੋਉ ਨ ਉਧਾਰੇ ॥

ਮਾਨ ਯੋਗ ਸ੍ਰਬਤ ਸਾਧ ਸੰਗਤ ਜੀਓ ਤਖਤ ਸ੍ਰੀ ਹਜ਼ੂਰ ਸਾਹਿਬ ਜੀ ਦੂਸਨਾਂਨੂੰ ਆਏ ਹੋਏ ਕਈ ਸੰਕਾਂਵਾਦੀ ਇਉਂ ਆਖਦੇ ਸੁਨੀਦੇ ਹਨ ਕੇ ਗੁਰੂ

ਸਾਹਿਬ ਜੀ ਨੇ ਕਿਥੇ ਲਿਖਾ ਹੈ ਕੇ ਅੰਦਰ ਦਾ ਹੈਡਪੁਜਾਰੀ ਵ ਜਥੇਦਾਰ ਬ੍ਰਹਮਚਾਰੀ ਹੋਵੇ, ਸੋ ਸਾਧ ਸੰਗਤ ਜੀਓ ਏਦੇ ਬਾਰੇ ਭੀ ਮਿਲਕੇ ਵੀਚਾਰ ਕਰੀਏ ਕੇ ਗੁਰੂ ਸਾਹਿਬ ਜੀਨੇ ਤਖਤ ਸਾਹਿਬ ਦੇ ਜਥੇਦਾਰ ਬ੍ਰਹਮਚਾਰੀ ਰਹਿਨ ਦਾ ਕਦੋਂ ਹੁਕਮ ਦਿਤਾ ਸੀ ਸੋ ਸੁਣੋ। ਸ੍ਰੀਮਾਨ ਯੋਗ ਸਾਧ ਸੰਗਤ ਜੀ ਜਿਸਵਕਤ ਦਸਮੇਸ ਪਿਤਾ ਜੀ ਪਟਨੇ ਸਾਹਿਬ ਤੋਂ ਹੁੰਦੇ ਹੋਏ ਅਨੰਦ ਪੁਰ ਸਾਹਿਬ ਆਏ ਉਥੋਂ ਜਾਦਾਂ ਫੌਜਾਂ ਹੋਨ ਕਰਕੇ ਹਰ ਏਕ ਪਲਟਨ ਦਾ ਅਡ ਅਡ ਜਥੇਦਾਰ ਥਾਪੇ ਸੀ। ਉਥੋ ਮਹਾਰਾਜ ਜੀ ਚਲਕੇ ਚਮਕੌਰ ਤੋ ਹੁੰਦੇ ਹੂਏ ਸਾਬੋ ਕੀ ਤਿਲਵੰਡੀ ਤੋਂ ਨਾਂਦੇੜ ਚਰਨ ਪਾਏ ਵ ਨਿਵਾਸ ਦਤਿਾ,ਇਥੇ ਪਹਿਲਾਂ ਜਥੇਦਾਰ ਸੂਬਤ ਖਾਲਸੇ ਦਾ ਬੰਦੇਬਹਾਦਰਨੂੰ ਥਾਪਿਆ ਵ ਬਨਾਯਾ, ਔਰ ਏਹ ਨਸ਼ੀਹਤਾਂ ਵਾ ਸਿਖਯਾ ਦਿਤੀਆਂ। ਜਿਦੇ ਵਿਚੁ ਏਹ ਭੀ ਸਿਖਯਾਸੀ

ਨੋਟ:— ਸਬੂਤ ਹਵਾਲਾ ਰਚਿਤ ਭਾਈ ਕਰਤਾਰ ਸਿੰਘਜੀ ਗਿਆਨੀ ਕਲੇਰਾਂਵਾਲੀਏ।

ਜਤੀ ਸਤੀ ਰਹੀ ਪਾਲੀ ਜੋਗ ਭਾਈ ਲਈ ਭੁਲ ਵਿਆਹਨ ਨਾਰਬੰਦੇ।

ਸਾਧ ਸੰਗਤ ਜੀਓ ਏਹ ਹੁਕਮ ਇਸੇ ਤਖਤ ਸ੍ਰੀ ਹਜੂਰ ਸਾਹਿਬ ਤੋਹੀ ਜਥੇਦਾਰ ਥਾਪਨ ਦੇ ਟੈਮ ਮਹਾਰਾਜ ਜੀਨੇ ਦਿਤਾ ਸੀ। ਸੋ ਸਾਧ ਸੰਗਤਜੀਓ ਸੰਕਾਂਵਾਦੀ ਸਜਨ ਇਤਹਾਸ ਸੂਰਜ ਪ੍ਰਕਾਸ ਵ ਬੰਦਾ ਬਹਾਦਰ ਪੜ੍ਹਕੇ ਦੇਖੋ ਜਦ ਤਕ ਦਸਮੇਸ ਪਿਤਾ ਜੀਦੇ ਸਿਖਯਾ ਤੇ ਕਾਇਮ ਰਹਿਆ ਵ ਜਤ ਸਤ ਕਾਇਮ ਰਹਿਆ ਕਿਸਤਰਾਂ ਫਤੇ ਹਾਥ ਜੋੜੀ ਖੜੀ ਰਹਿੰਦੀ ਰਹੀ ਔਰ ਜਦੋਂ ਵਿਆਹ ਕਰਾਲਿਆ ਉਸਤੋਂ ਬਾਦ ਬੰਦੇ ਬਹਾਦਰ ਦਾ ਕੀ ਹਾਲ ਹੋਇਆ ਓਹ ਭੀ ਸੰਕਾਂਵਾਦੀ ਸਜਨ ਇਤਹਾਸੋ ਸੇ ਦੇਖ ਸਕਦੇ ਹਨ। ਇਥੇ ਪ੍ਰਸੰਗ ਦਾ ਵਿਸਥਾਰ ਹੋਨ ਤੋਂ ਸੰਕੋਚ ਕੀਤਾ ਗਯਾ। ਸੰਕਾਵਾਦੀ ਵਲੋ ਪ੍ਰਸ਼ਨ।

ਏਹ ਹੁਕਮ ਦੀ ਪਾਲਨਾ ਔਰ ਤਖਤ ਸਾਹਿਬ ਦੇ ਜਥੇਦਾਰ ਵ ਇਤਹਾਸੀ ਸ੍ਰੀ ਗੁਰਦੁਵਾਰੇ ਦੇ ਜਥੇਦਾਰ ਇਸ ਹੁਕਮ ਦੀ ਪਾਲਨਾਂ ਕਿਉ ਨਹੀ ਕਰਦੇ। ਸੋ ਭਾਈ ਸੰਕਾਂਵਾਦੀ ਸਜਨੋ ਏਹ ਦਾ ਭੀ ਉਤ੍ਰ ਸੁਨੋ।

[ ਸਮਰਥ ਗੁਰੂ ਸਿਰ ਹਥ ਧਰਿਓ ]॥

ਏਹ ਦਾਉ ਏਹ ਹੈ ਕੇ ਸਾਨੂੰ ਸਤਿਗੁਰਾਂ ਦੀ ਮਹਾਨ ਕਿਰਪਾ ਦੁਆਰਾ ਤੀਰਥਯਾਤ੍ਰਾਂ ਕਰਨ ਦਾ ਅਉ ਸਰ ਪ੍ਰਾਪਤ ਹੋਇਆ ਸੀ। ਤਖਤ ਸ੍ਰੀ ਹਜੂਰ ਸਾਹਿਬ ਤੋਂ ਜਿਸ ਵਖਤ ਅਸੀ ਪਟਨਾ ਸਾਹਿਬ ਪੁਜੇ ਤਖਤ ਸਾਹਿਬ ਤੇ ਮਥਾ ਟੇਕਕੇ ਦ੍ਰਸਨ ਦੀਦਾਰੇ ਕਰਕੇ ਉਥੋਂ ਗੁਰਦਵਾਰਾ ਬਾਲਲੀਲਾ ਸਾਹਿਬ ਦ੍ਰਸਨਾਂ ਨੂੰ ਹਾਜਰ ਹੋਏ ਮਥਾ ਟੇਕ ਕੇ ਦ੍ਰਸਨ ਦੀਦਾਰੇ ਉਪ੍ਰੰਤ ਦੇਖਿਆ ਕੇ ਉਥੇ ਤਲੇ ਹੋਏ ਛੋਲੇ ਪੁਰੀਆਂ ਦਾ ਭੋਗ ਲਗਦਾ ਸੀ ਉਹੀ ਪ੍ਰਸਾਦਿ ਵਰਤਾਯਾ ਜਾਂਦਾਂ ਸੀ ਔਰ ਇਸ ਪ੍ਰਸਾਦਿ ਵਾਸਤੇ ਮਹਾਰਾਜ ਜੀਦਾ ਹੁਕਮ ਸੀਕੇ ਏਹ ਪ੍ਰਸਾਦਿ ਸਮੇ ਪੰਗਤ ਵਿਚ ਹਾਜਰ ਹੋਕੇ ਮੈ ਬਾਲ ਰੂਪ ਵਿਚ ਪ੍ਰਸਾਦਿ ਲੇਊਂਗਾ ਔਰ ਛਕਾਂਗਾਂ ਸੋ ਸੰਕਾਵਾਦੀ ਸਜਨੋ ਤਲੇ ਹੁਏ ਛੋਲੇਪੁਰੀਆਂ ਦਾ ਹੁਕਮ ਮਹਾਰਾਜ ਜੀਨੇ ਸ੍ਰੀ ਪਟਨੇ ਸਾਹਿਬ ਗੁਰਦਵਾਰਾ ਬਾਲਲੀਲਾ ਦਿਤਾ ਸੀ ਕਿ ਤਲੇ ਹੁਏ ਛੋਲੇ ਪੁਰੀਆ ਦੇ ਭੋਗ ਸਾਰੇ ਇਤਹਾਸੀ ਗੁਦੁਰਵਾਰੇ ਸਾਹਿਬਾਂ ਤੇ ਵ ਚਾਰੋ ਤਖਤਾਂ ਸਾਹਿਬਾਂ ਤੇ ਏਹ ਭੋਗ ਕਿਉਂ ਨਹੀ ਲਾਇਆ ਜਾਂਦਾਂ ਔਰ ਇਹ ਇਹ ਪ੍ਰਸਾਦਿ ਕਿਉਂ ਨਹੀ ਬ੍ਰਤਾਯਾ ਜਾਂਦਾ ਜਿਸ ਪ੍ਰਸਾਦਿ ਤੇ ਮਹਾਰਾਜ ਜੀਦੀ ਇਤਨੀ ਖੁਸੀ ਹੈਕੇ ਵਾਇਦਾ ਕਰਦੇ ਵ ਬਚਨ ਦੇਂਦੇ ਕੇ ਏਹ ਪ੍ਰਸਾਦਿ ਵਰਤਨ ਸਮੇ ਚਾਹੇ ਮੈ ਅਨੰਦਪੁਰ ਹੋਵਾ ਚਾਹੇ ਦਮਦਮੇ ਹੋਵਾਂ ਚਾਹੇ ਹਜੂਰ ਸਾਹਿਬ ਹੋਵਾਂ ਚਾਹੇ ਮੈ ਬੈਕੁੰਠ ਵਿਚ ਹੋਵਾਂ ਏਹ ਪ੍ਰਸਾਦਿਦੇ ਟੈਮ ਜਰੂਰ ਪਟਨਾਸਾਹਿਬ ਬਾਲਲੀਲਾ ਵਿਚ ਆਕੇ ਬਾਲਕ ਰੂਪ ਵਿਚ ਪ੍ਰਸਾਦਿ ਲੈਨ ਲਈ ਮੇਰੀ ਅਖੰਡ ਹਾਜਰੀ ਰਹੇਗੀ।

ਸੋ ਸਾਧ ਸੰਗਤ ਜੀਓ ਜਿਸਤਰਾਂ ਗੁਰਦਵਾਰਾ ਸਾਹਿਬ ਬਾਲਲੀਲਾ ਤੋ ਜੋ ਹੁਕਮ ਦਸਮੇਸ਼ਪਿਤਾ ਜੀਨੇ ਕੀਤਾਸੀ ਉਸ ਹੁਕਮ ਦੀ ਮਾਨਤਾ ਵ ਪਾਲਨਾ ਪਟਨਾਂ ਨਿਵਾਸੀ ਸਾਧ ਸੰਗਤ ਉਥੇ ਮਹਾਨਤਾ ਵਿਸੇਸ ਕਰਕੇ ਮਹਾਰਾਜ ਜੀ ਦੇ ਹੁਕਮ ਦਿਤੀ ਗਈ ਹੈ ਸੋ ਸਾਧ ਸੰਗਤ ਜੀਓ ਏ ਸੰਕਾਵਾਦੀ ਸਜਨਾਂ ਨੂੰ ਧਿਆਨ ਦੇਕੇ ਸੁਣਿਨ ਔਰ ਦਿਲ ਦਿਮਾਗ ਨਾਲ ਸੋਚਨਕੇ ਜਿਸਤਰਾਂ ਪਟਨੇ ਸਾਹਿਬ ਬਾਲਲੀਲਾ ਦੇ ਗੁਰਦਵਾਰੇ ਸਾਹਿਬ ਮਹਾਰਾਜਜੀਦੇ ਹੁਕਮ ਅਨਸਾਰ ਉਸ ਮ੍ਰਿਜਾਦਾਨੂੰ ਹੁਨਤਕ ਉਥੋ ਦੀ ਸੰਗਤ ਚਲਾਰਹੀ ਹੈ। ਔਰ ਮਹਾਰਾਜ ਜੀਦੇ ਹੁਕਮ ਸਿਰ ਮਥੇ ਮਨ ਰਹੇ ਹੈ। ਈਸੀਤ੍ਰਾਂ ਤਖਤ ਸ੍ਰੀ ਹਜੂਰ ਸਾਹਿਬ ਨਿਵਾਸੀ ਸਾਧ ਸੰਗਤ ਮਹਾਰਾਜ ਜੀਦੇ ਉਸ ਹੁਕਮਨੂੰ ਜੇਹੜਾ ਕੇ ਗਰੂਸਾਹਿਬ ਜੀਨੇ ਬੰਦੇਬਹਾਦਰ ਨੂੰ ਜਥੇਦਾਰ ਥਾਪਨ ਵਖਤ ਨਸੀਹਤ ਦੇਂਦੇ ਵ ਸਿਖਿਯਾ ਦੇਂਦੇ ਹੋਏ ਫੁਰਮਾਯਾ ਸੀਕੇ ਤਿਆਗੀ ਬੈਰਾਗੀ' ਜਤੀ, ਸਤੀ, ਰਹਿਨਾਂ ਉਸ ਵਖਤ ਹਾਜਰੀਨ ਸੰਗਤ ਦੇ ਸਾਮਨੇ ਸਿਖ੍ਯਾ ਦੇਕੇ ਜਥੇਦਾਰ ਥਾਪਿਯਾਸੀ ਉਸ ਤੋ ਬਾਦ ਤਖਤ ਹਜੂਰ ਸਾਹਿਬ ਵਸਨੀਕ ਖਾਲਸਾ ਵ ਸਾਧ ਸੰਗਤ ਜਦੋਂ ਭੀ ਹੈੜ ਪੁਃ ਜਥੇਦਾਰ ਦੀ ਚੋਨ ਕਰਦੇ ਸਨ ਉਸ ਵਖਤ ਏਹ ਜਿਹਾ ਗੁਰ ਸਿਖਦੀ ਭਾਲ ਕਰਦੇ ਕੇ ਜੇੜਾ ਉਨਾਂ ਨਸ਼ੀਹਤਾਂ ਵ ਸਿਖਯਾ ਪ੍ਰਚਾਲਤ ਵਾਲਾ ਹੋਵੇ। ਜੇੜੀਆਂ ਦੇ ਦਸਮੇਸ ਪਿਤਾ ਜੀ ਨੇ ਬੰਦੇ ਬਹਾਦਰ ਨੂੰ ਜਥੇਦਾਰ ਬਨਾਉਣ ਵਖਤ ਦਿਤੀਆਂ ਸੀ ਸੋ ਸੰਕਾਂਵਾਦੀ ਸਜਨੋਂ ਏਹ ਮ੍ਰਿਯਾਦਾ ਦਾ ਮਹਾਰਾਜ ਜੀਦੇ ਹੁਕਮ ਨਾਲ ਹਜੂਰ ਸਾਹਿਬ ਨਿਵਾਸੀ ਸਾਧ ਸੰਗਤ ਨੇ ਰਖੀ ਹੈ।

ਸ੍ਰੀ ਅਸ਼ਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਿਯੋ ਸਭ ਤੋਹਿ ਬਖਾਨਿਯੋ ॥

ਮਾਨ ਯੋਗ ਸਾਧ ਸੰਗਤ ਜੀਓ ਇਹਦੇ ਉਤੇ ਔਰ ਵੀਚਾਰ ਕਰੀਏ ਮਿਲਕੇ ਤਾਕੇ ਸੰਕਾਂਵਾਦੀ ਪ੍ਰੇਮੀਯਾਨੂੰ ਖਿਆਲ ਨਾ ਰਹੇ ਵ ਫੁਰਨਾਂ ਨਾ ਰਹੇ ਖਾਸ ਹਜ਼ੂਰ ਸਾਹਿਬ ਤੇ ਹੀ ਮਹਾਰਾਜ ਜੀਦਾ ਬ੍ਰਹਮਚਾਰੀ ਜਥੇਦਾਰ ਹੋਵੈ ਹੋਰ ਕਿਧਰ ਨਹੀਹੈ ਏਹਦੇ ਬਾਰੇ ਵੀ ਸੁਨੋ ਏਕ ਦਫਾ ਅਸੀ ਤੀਰਥ ਯਾਤਰਾਂਕਰਦੇ ਹੋਏ ਸ੍ਰੀ ਗੋਵਿੰਦ ਵਾਲ ਸਾਹਿਬ ਪਹੁੰਚੇ ਅਸ਼ਨਾਨ ਪਾਨੀ ਕਰਕੇ ਜਦ ਗੁਰਦੁ ਵਾਰੇ ਸਾਹਿਬ ਦ੍ਰਸਨ ਜਾਨ ਲਗੇ ਤਾਂ ਉਥੋਂ ਦੇ ਸੇਵਾਦਾਰੋ ਨੇ ਦਸਿਯਾ ਕੇ ਭਾਈ ਪਹਿਲੇ ਲੰਗਰੋਂ ਪ੍ਰਸਾਦਾ ਛਕਿਓ ਫੇਰ ਅੰਦਰ ਜਾਨ। ਏਹ ਸਤਿਗੁਰੂ ਅਮ੍ਰਦਾਸ ਜੀ ਦਾ ਹੁਕਮ ਹੈ ਜਿਸਤੇ ਸਾਨੂੰ ਲੰਗਰ ਵਿਚੋ ਪ੍ਰਸਾਦਿ ਛਕਕੇ ਫੇਰ ਦ੍ਰਸਨਾਨੂੰ ਹਾਜਰ ਹੋਏਸੀ ਮਥਾ ਟੇਕਕੇ ਵ ਨਮਸਕਾਰ ਕਰਕੇ ਦਰਸਨ ਦੀਦਾਰੇ ਕਰਕੇ ਜਦ ਅਸੀ ਬਾਹਰ ਜਾਣ ਲਗੇ ਤੋ ਉਥੋਂ ਦੇ ਸੇਵਾਦਾਰਾਂ ਨੂੰ ਦਸਿਯਾ ਕੇ ਮਹਾਰਾਜ ਜੀਦਾ ਹੁਕਮ ਹੈਕੇ ਬਾਵਲੀ ਸਾਹਿਬ ਵਿਚੋਂ ਚੌਰਾਸੀ ਦਫਾ ਇਸਨਾਨ ਕਰੇ ਔਰ ਚੌਰਾਸੀ ਪਾਠ ਸ੍ਰੀ ਜਪੁਜੀਸਾਹਿਬ ਜੀਦੇ ਪਾਠ ਕਰੇ ਉਸਦੀ ਮੁਕਤੀ ਹੋਏਗੀ ਵ ਮੁਕਤ ਹੋ ਜਾਏਗਾ। ਜਦ ਅਸੀ ਉਥੋਂ ਸ੍ਰੀਤਰਨ ਤਾਰਨ ਸਾਹਿਬ ਪਹੁੰਚੇ ਇਸਨਾਨ ਕਰਕੇ ਦਰਸਨ ਦੀਦਾਰੇ ਕਰਕੇ ਵਾਪਸ ਜਾਣ ਲਗੇ ਤਾਂ ਉਥੋ ਦੇ ਗ੍ਰੰਥੀ ਸਿੰਘ ਜੀ ਨੇ ਸੁਨਾਯਾ ਵ ਦਸਿਯਾ ਕੇ ਇਥੇ ਗੁਰੂ ਅ੍ਰਜਨ ਸਾਹਿਬ ਜੀ ਦਾ ਹੁਕਮਹੈ ਕੇ ਜੇਹੜਾ ਭੀ ਕੋਹੜੀ ਬੀਮਾਰ ਏਕ ਝਾੜੂ ਦੀ ਸੇਵਾ ਏਕ ਸਾਲ ਕਰੇਗਾ ਉਸਦੇ ਰੋਗ ਕਟੇ ਜਾਣਗੇ ਓਹ ਨਵਾ ਨਿਰੋਵਾ ਹੋਜਾਇਗਾ। ਜੇਹੜਾਭੀ ਮਸਿਆ ਵਾਲੇ ਦਿਨ ਦਰਸਨ ਇਸਨਾਨ ਕਰੇਗਾ ਉਸਦੀਆਂ ਮਨੋ ਕਾਮਨਾ ਪੂਰਨ ਹੌਨ ਗੀਆਂ। ਸੋ ਸੰਕਾਂਵਾਦੀਆਂ ਸਜਨੋ ਵ ਪ੍ਰੇਮੀਓ ਇਥੇ ਤਰਨ ਤਾਰਨ ਸਾਹਿਬ ਸ੍ਰੀ ਗੋਵਿੰਦ ਵਾਲ ਸਾਹਿਬ ਵਾਲੀ ਮ੍ਰਜਾਦਾ ਵ ਹੁਕਮ

ਗੁਰੂ ਸਾਹਿਬ ਜੀ ਦੇ ਲੰਗਰ ਤੋ ਪ੍ਰਸ਼ਾਦਾ ਛਕਨ ਤੇ ਬਾਦ ਦਰਸਨ ਦਾ ਚੌਰਾਸੀ ਪਾਠ ਸ੍ਰੀ ਜਪੁਜੀ ਸਾਹਿਬ ਜੀਦੇ ਕਰਨ ਦਾ ਹੁਕਮ ਇਥੇ ਹਜ਼ੂਰ ਸਾਹਿਬ ਦੀ ਗੁਰਦਵਾਰਿਆਂ ਵਿਚ ਕਿਉਂ ਨਹੀ ਸੋ ਸੰਕਾਵਾਦੀ ਸਜਨਾ ਜਿਸ ਜਿਸ ਜਗਾ ਗੁਰੂ ਸਾਹਿਬ ਜੀ ਨੇ ਜਿਸਤਰਾਂ ਦਾ ਹਕਮ ਕੀਤਾਹੈ ਉਸ ਅਸਥਾਨ ਵ ਸੂਬਤ ਖਾਲਸਾ ਵ ਸੂਬਤ ਸਾਧ ਸੰਗਤ ਪਾਲਨਾਂ ਕਰਦੀ ਚਲੀ ਆਰਹੀ ਹੈ। ਉਥੋਂ ਅਸੀ ਸ੍ਰੀ ਅਮ੍ਰਿਤਸਰ ਸਾਹਿਬ ਦਰਸਨਾਂਨੂੰ ਹਾਜਰ ਹੋਏ ਉਥੇ ਏ ਦੋਵੇਂ ਅਸ-ਥਾਨ ਵਾਲਾ ਹੁਕਮ ਨਹੀ ਸੀ ਉਥੇ ਗੁਰੂਸਾਹਿਬ ਜੀ ਦਾ ਏ ਹੁਕਮ ਸੀ ।

ਸੰਤੋ ਰਾਮਦਾਸ ਸਰੋਵਰ ਨੀਕਾ ਜੋ ਨਾਵੈ ਸੋ
ਕੁਲਤਰਾਵੈ । ਉਧਾਰ ਹੋਆ ਹੈ ਜੀਆਕਾ ।

ਰਾਮਦਾਸ ਸਰੋਵਰ ਨਾਹਤੇ ।
ਸਭ ਉਤਰੇ ਪਾਪ ਕਮਾਤੇ ।

ਕਿਉਂ ਭਾਈ ਸੰਕਾਵਾਦੀ ਪ੍ਰੇਮੀਓ ਇਥੇ ਗੋਵਿੰਦ ਵਾਲ ਸਾਹਿਬ ਵਾਲਾ ਹੁਕਮ ਲੰਗਰੋ ਪਹਿਲਾਂ ਪ੍ਰਸਾਦਾ ਛਕਨਾ ਫੇਰ ਦਰਸਨ ਕਰਨੇ,ਕਿਉ ਨਹੀ ਸੀ ਸੰਕਾਵਾਦਿਆਂਨੂੰ ਮਜਬੂਰ ਹੋਕੇ ਕਹਿਨਾਂ ਪੈਂਗਾ ਵ ਕਹਣਗੇ ਕੇ ਉਹ ਹੁਕਮ ਮਹਾਰਾਜ ਜੀ ਦਾ ਗੋਵਿੰਦ ਵਾਲ ਸਾਹਿਬ ਹੀ ਹੈ। ਉਥੋਂ ਅਸੀ ਅਮ੍ਰਤ ਸ੍ਰੋਵਰ ਦੇ ਅਸਨਾਨ ਕਰਕੇ ਸ੍ਰੀ ਹਰਮੰਦਰ ਸਾਹਿਬ ਅਕਾਲ ਤਖਤ ਸਾਹਿਬ ਦਰਸਨ ਦੀਦਾਰ ਕਰਕੇ ਮਥਾ ਟੇਕ ਕੇ ਛੇਹਿਰਟੇ ਸਾਹਿਬ ਦੇ ਦਰਸਨਾਂਨੂੰਚਾਲੇ ਪਾਏ। ਉਥੋਂ ਪਹੁੰਚ ਕੇ ਦਰਸਨ ਦੀਦਾਰੇ ਕਰਕੇ ਮਥਾ ਟੇਕਕੇ ਨਮਸ਼ਕਾਰ ਕਰਕੇ ਮਨੀ ਸਾਹਿਬ ਪਹੁੰਚੇ ਇਸ਼ਨਾਨ ਕਰਕੇ ਮਥਾ ਟੇਕਨੇ ਗਏ ਤਾਂ ਉਥੇ ਦੇ ਸੇਵਾਦਾਰਾਂ ਨੇ ਦਸਿਯਾ ਕੇ ਇਥੇ ਗੁਰੂਸਾਹਿਬਜੀ ਦਾ ਏਹ ਹੁਕਮਹੈ ਕੇ ਜੇਹੜਾ ਜੰਨ ਵਿਚ ਦੀ ਲੰਘ ਜਾਏਗਾ ਉਹਦੀ ਚੌਰਾਸੀ ਕਟੀ ਜਾਏਗੀ। ਔਰ ਓਹ ਮੁਕਤ ਹੋ ਜਾਏਗਾ।

ਸੋ ਭਾਈ ਸੰਕਾਂ ਵਾਦੀ ਸਜਨੋ,ਇਥੋ ਅਸਥਾਨ ਤੇ ਚੌਰਾਸੀ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਨ ਦਾ ਹੁਕਮ ਕਿਉਂ ਨਹੀ। ਔਰ ਸ੍ਰੀ ਅੰਮ੍ਰਿਤ ਸਰ ਸਾਹਿਬ ਵਾਂਗੂ ਜੋ ਨਾਵੈ ਸੋ ਕੁਲ ਤਰਵੈ ਵਾਲਾ ਹੁਕਮ ਕਿਉਂ ਨਹੀ ਹੈ। ਇਹ ਸੁਨ ਕੇ ਸੰਕਾਵਾਦੀ ਲਾਜਵਾਬ ਹੋਜਾਨਗੇ। ਔਰ ਚੁਪਕਰ ਜਾਨਗੇ। ਫੇਰ ਆਸਤੇ ਨਾਲ ਕਹਿਨਗੇ ਕੇ ਜੇੜੇ ਜੇੜੇ ਗੁਰੂ ਅਸਥਾਨ ਤੇ ਗੁਰੂਸਾਹਿਬਾਂ ਨੇ ਜੇਹੜਾ ਜੇਹੜਾ ਹੁਕਮ ਕੀਤਾ ਹੈ ਉਥੇ ਉਸਤਰਾਂ ਹੋ ਰਹੀਆਂਹੈ ਫੇਰ ਦਸੋ ਭਾਈਸੰਕਾਵਾਦੀ ਸਜਨੋ ਇਸਤਰਾਂ ਤਖਤ ਸ੍ਰੀਹਜੂਰਸਾਹਿਬ ਗੁਰੂ ਕਲਗੀਧਰ ਦਸਮੇਸ਼ ਪਿਤਾ ਜੀਨੇ ਬ੍ਰਹਮਚਾਰੀ, ਜਤੀ, ਸਤੀ, ਤਿਆਗੀ' ਵੈਰਾਗੀ,ਹਠੀ' ਤਪੀ, ਜਥੇਦਾਰ ਹੋਨ ਦਾ ਹੁਕਮ ਦਿਤਾ ਹੈ। ਇਸੀ ਵਾਸਤੇ ਹਜੂਰ ਸਾਹਿਬ ਨਿਵਾਸੀ ਸ੍ਰਬਤ ਗੁਰੂ ਖਾਲਸਾ ਵ ਸ੍ਰਬਤ ਸਾਧ ਸੰਗਤ ਹੈਡ ਜਥੇਦਾਰ ਵ ਹੈਡ ਵ ਮੀਤ ਪੁਜਾਰੀ ਦੀ ਚੋਣ ਇਸ ਹੁਕਮ ਅਨਸਾਰ ਕਰਦੇ ਹਨ ਵਾ ਇਸੇ ਗੁਰੂ ਸਾਹਿਬ ਜੀਦੇ ਹੁਕਮ ਪ੍ਰ ਚਲਨੇ ਵਾਲੇ ਨੂੰ ਥਾਪਦੇ ਹਨ ਵ ਬਨਾਉਂਦੇ ਹਨ।

ੴ

ਦੋਹਰਾ ॥

ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰ ਅਵਤਾਰ ॥
ਜੱਗਮੱਗ ਜੋਤਿ ਬਿਰਾਜ ਰਹੀ ਸ੍ਰੀਅਬਚਲਨਗਰ ਅਪਾਰ॥
ਸਰਣਿ ਪਰੇ ਕੀ ਰਾਖ ਦਇਆਲਾ ॥
ਨਾਨਕ ਤੁਮਰੇ ਬਾਲ ਗੋਪਾਲਾ ॥

ਸਾਧ ਸੰਗਤਜੀਓ ਕਈ ਪ੍ਰੇਮੀ ਸੰਕਾਵਾਦੀ ਕਹਿੰਦੇ ਸੁਨੀਦੇ ਹਨਕੇ ਗੁਰੂ ਨਾਨਕ ਸਾਹਿਬਨੇ ਗ੍ਰਿਹਸਥ ਮਾਰਗ ਨੂੰ ਪ੍ਰਧਾਨ ਕਿਹਾਹੈ ਔਰ ਸਭ ਦਾਖੰਡਨ ਕੀਤਾ ਹੈ ਸੋ ਸਾਧ ਸੰਗਤ ਜੀਓ ਏਹਦੇ ਬਾਰੇਭੀ ਆਪਾਂ ਮਿਲਕੇ ਵਿਚਾਰ ਕਰੀਏ। ਇਕ ਦਫਾ ਗੁਰੂ ਨਾਨਕ ਸਾਹਿਬ ਜੀ ਸੁਮੇਰ ਪ੍ਰਬਤ ਤੇ ਸਿੱਧ ਮੰਡਲੀ ਨਾਲ ਗੋਸਟ ਵ ਗਿਆਨ ਚਰਚਾ ਕਰਕੇ ਜਿਤਨੇ ਗੋਰਖਨਾਥ ਸਮੀਤ ਨੌਨਾਥ ਚੌਰਾਸੀਹ ਸਿੱਧ ਛੇਜਤੀ, ਵ ਸੂਬਤ ਸਿਧ ਮੰਡਲੀ ਨਾਲ ਗੋਸਟ ਕਰਕੇ ਜੀਤ ਕੇ ਉਨਾਂ ਨੂੰ ਲਾਜਵਾਬ ਕਰਦਿਤਾ ਸੀ ਪ੍ਰਮਾਨ। ਵਾਰ ਭਾਈ ਗੁਰਦਾਸ ਜੀ।

{ ਬਾਬਾ ਚੜ੍ਹਿਆ ਸੁਮੇਰਤੇ ਸਿੱਧ ਮੰਡਲੀ ਦ੍ਰਿਸਆਈ }

ਸਬਦ ਜੀਤੀ ਸਿੱਧ ਮਡਲੀ ਉਸਤੋਂ ਬਾਦ ਗੁਰੂ ਨਾਨਕ ਸਾਹਿਬ ਜੀ ਕੁਛ ਦੂਰ ਜਾਕੇ ਬੈਠੇ ਸਨ ਇਧਰਸਿਧ ਮੰਡਲੀ ਆਪਸ ਵਿਚ ਗੁਰ ਨਾਨਕ ਸਾਹਿਬਜੀਦਾ ਜਸ ਗਾ ਰਹੇ ਸਨ। ਉਧਰ ਮ੍ਰਦਾਨੇਨੇ ਹਾਥਜੋੜਕੇ ਬੇਨਤੀਕੀਤੀ ਕੇ ਮਹਾਰਾਜਜੀਓ ਛੇ ਜਤੀ ਕੇਹੜੇ ਕੇਹੜੇ ਹਨ ਔਰ ਉਨਾਂ ਦੇ ਨਾਉ ਦਸਨਦੀ ਕ੍ਰਿਪਾਲਤਾ ਕਰੋ। ਏਹ ਸੁਨਿ ਕੇ ਗੁਰੂ ਸਾਹਿਬਜੀ ਕਿਹਾਕੇ ਲੈ ਮ੍ਰਦਾਨੀਆ ਛੇ ਜਤੀਆਂ ਦੇ ਨਾਮ ਸੁਣ ਪ੍ਰਿਥਮ [੧] ਗੋਰਖ ਜਤੀ {੨}ਦੱਤ ਜੀ [੩] ਹਨਮੰਤਜੀ [੪]ਭੈਰੋ [੫] ਲਛਮਨ ਜਤੀ [੬] ਭੀਖਮ ਜਤੀ। ਸੁਣਿ ਮ੍ਰਦਾਨੀਆਂ ਇਹ ਛੇ ਜਤੀ ਹੈ। ਫੇਰ ਮ੍ਰਦਾਨੇ ਨੇ ਬੇਨਤੀ ਕੀਤੀ ਕੇ ਮਹਾਰਾਜ ਜੀਓ ਐਸੇ ਤੋ ਬਹੁਤ ਹਨ ਜਿਨਾਂ ਨੇ ਵਿਵਾਹ ਸਾਦੀ ਨਹੀ ਕਰਾਈ ਏਹ ਸੁਣਿ ਕੇ ਗੁਰੂ ਬਾਬੇ ਜੀ ਨੇ ਫੁਰਮਾਯਾ ਕੇ ਮ੍ਰਦਾਨੀਆਂ ਆਖਨ ਨੂੰ ਬਹੁਤ ਹਨ ਪ੍ਰ ਏਹ ਛੇ ਜਤੀ ਜੇਹੜੇ ਅਸਾਂ ਕਹੇ ਹਨ ਏਹ ਅਸਲੀ ਹਨ ਕਿਉ ਭਾਈ ਸੰਕਾਂਵਾਦੀ ਸਜਨੋ ਗੁਰੂਸਾਹਿਬ ਏਨ੍ਹਾਂ ਛੇ ਜਤੀਆਦਾ ਖੰਡਨ ਕਿਉ ਨਹੀਕੀਤਾ

## ੧ਓ

### ਸਰਨ ਪਰੇ ਕੀ ਰਾਖ ਦਇਆਲਾ।
### ਨਾਨਕ ਤੁਮਰੇ ਬਾਲ ਗੋਪਾਲਾ।

ਭਾਈ ਸੰਕਾਵਾਦੀ ਸਜਨੋ ਏਹ ਬ੍ਰਹਮਚਾਰੀ ਜਦ ਤੋ ਨਿ ਰੰਕਰ ਨੇ ਸ੍ਰਿਸਟੀ ਰਚੀ ਹੈ ਔਰ ਬ੍ਰਹਮਾ ਰਚਿਆ ਬ੍ਰਹਮਾ ਜੀਦੇ ਚਾਰੇ ਸਪੁਤ੍ਰ ਬ੍ਰਹਮ ਚਾਰੀ ਹੋਏ ਹਨ। ਸੰਤਕੁਮਾਰ ਆਦਿਕ' ਤ੍ਰੇਤੇ ਜੁਗ ਵਿਚ ਸ੍ਰੀਰਾਮ ਚੰਦ੍ਰ ਜੀ ਔਤਾਰ ਨਾਲ ਦੋ ਬ੍ਰਹਮਚਾਰੀ ਵ ਜਤੀ ਰਹਿੰਦੇ ਸਨ,

੧) ਸ੍ਰੀ ਲਛਮਨਜੀ

੨} ਸ੍ਰੀ ਹਨੂਮਾਨ ਜੀ

ਇਨਾ ਨੂੰ ਦੇਖਕੇ ਭਗਵਾਨ ਰਾਮ ਚੰਦ੍ਰ ਜੀ ਬੜੇ ਖੁਸ ਹੁੰਦੇ ਸਨ,ਦੁਵਾ ਪੁਰ ਵਿਚ ਸ੍ਰੀ ਕ੍ਰਿਸਨ ਮਹਾਰਾਜ ਭੀਸਮ 'ਪਿਤਾਮਾ, ਜੀ ਦੇ ਵਖਤ 'ਕਰਨ' ਬ੍ਰਹਮ ਚਾਰੀ ਹੋਏ। ਕਲਜੁਗ ਅੰਦ੍ਰ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀਦੇ ਸਪੁਤ੍ਰ ਸ੍ਰਬਕਲਾ ਸਮਰਥ ਸ਼ਿਵ ਸਰੂਪ ਬਾਬਾ ਸ੍ਰੀ ਚੰਦਜੀ ਮਹਾਰਾਜ ਜੀ ਹੋਏ ਕਿਉਂ ਭਾਈ ਸੰਕਾਵਾਦੀ ਸਜਨੋਂ ਗੁਰੂ ਨਾਨਕ ਸਾਹਿਬ ਜੀ ਨੇ ਅਪਨੇ ਸਪੁਤਰ ਸ੍ਰੀਚੰਦ ਜੀਨੂੰ ਕਿਉਂ ਜਤੀ ਰਹਿਨ ਦਿਤਾ ਉਸਦਾ ਵਿਵਾਹ ਕਿਉਂ ਨਾ ਕਰਾਯਾ। ਅਗਰ ਗੁਰੂ ਨਾਨਕ ਸਾਹਿਬ ਜਤੀ ਰਹਿਨਾ ਵ ਬ੍ਰਹਮਚਾਰੀ ਰਹਿਨਾ ਖੰਡਨ ਕਰਦੇ ਵ ਮਨਾ ਕਰਦੇ ਤਾਂ ਉਨਾਂਦੇ ਖਾਸ ਸਪੁਤ੍ਰ ਬਾਬਾ ਸ੍ਰੀ ਚੰਦ ਜੀ ਉਨਾਂਦੇ ਹੁਕਮ ਦੇ ਉਲਟ ਕਧੀ ਭੀ ਬ੍ਰਹਮਚਾਰੀ ਨਾਂ ਰਹਿੰਦੇ ਵ ਜਤੀ ਨਾ ਰਹਿੰਦੇ ਵਿਵਾਹ ਕਰਾਲੈਦੇਂ। ਬਾਬਾ ਸ੍ਰੀਚੰਦ

ਜੀਨੂੰ ਗੁਰੂ ਨਾਨਕ ਸਾਹਿਬ ਜੀਨੇ ਸੰਤ ਸਮਾਜ ਨੂੰ ਨਾਮ ਜਪਾਓਨਾ ਹੋਰ ਹਉਮੈਂ ਤੋ ਛੁਡਾਵਨਾਂ ਸਿਧਾ ਬੈਕੁੰਠ ਦੇ ਰਸਤੇ ਪਾਉਨਾਂ ਬ੍ਰਹਮ ਗਿਆਨ ਵਿਚ ਇਸਥਤ ਕਰਨਾ ਆਤਮਾਂ ਦੇ ਔਰ ਪ੍ਰਮਾਤਮਾਦੇ ਦਰਸਨ ਕਰਾਵਨੇ ਦੇਸ ਦੇਸ ਰਟਨ ਕਰਕੇ ਏਹ ਡੀਉਟੀ ਬਾਬਾ ਸ੍ਰੀਚੰਦ ਜੀ ਮਹਾਰਾਜਜੀਨੂੰ ਗੁਰੂ ਨਾਨਕ ਸਾਹਿਬ ਜੀਨੇ ਸੌਂਪੀ, ਗੁਰ ਨਾਨਕ ਸਾਹਿਬ ਜੀਨੇ ਅਪਨੇ ਮੁਖਵਾਕ ਬਾਣੀ ਸ੍ਰੀ ਜਪੁਜੀ ਸਾਹਿਬ ਵਿਚ ਫੁਰਮਾਉਂਦੇ ਹਨ ।

[ ਜਤ ਪਹਾਰਾ ਧੀਰਜ ਸੁਨਿਆਰ ]

ਆਓ ਸੰਕਾਂਵਾਦੀ ਸਜਨੋ ਗੁਰੂ ਨਾਨਕ ਸਾਹਿਬ ਜੀ ਤੋਂ ਬਾਦ ਦਸਮੇਸ਼ ਪਿਤਾ ਜੀਦੇ ਵਖਤ ਗੁਰ ਮ੍ਰਜਾਦਾ ਕਾਯਮ ਹੂਈ ਏਕ ਦਫਾ ਗੁਰੂ ਸਾਹਿਬ ਦੀਵਾਨ ਵਿਚ ਸੁਸੋਭਿਤ ਸਨ ਖਾਲਸਾ ਸ੍ਰਬਤ ਸੰਗਤ ਦਰਸਨ ਕਰ ਰਹੇ ਸਨ ਉਸ ਵਖਤ ਸਿੰਘ ਨੇ ਪ੍ਰਸ਼ਨ ਵ ਬੇਨਤੀ ਕੀਤੀ ਕੇ ਸਚੇ ਪਾਤਸਾਹਜੀ ਆਪ ਜੀਦੇ ਦਰਬਾਰ ਵਿਚ ਉਦਾਸੀ ਸੰਤ ਬੈਠੇ ਕਿਰਪਾਲ ਦਾਸ ਆਦਿਕ ਸੰਤ ਮਹਾਤਮਾ ਕਿਆ ਸੋਭਾ ਦੇਰਹੇ ਹਨ ਇਨਕੇ ਸੀਸ ਪ੍ਰ ਜਟਾ ਸਰੀਰ ਪ੍ਰ ਬਿਭੂਤ ਰਮਾਈ ਹੋਈ ਕਿਯਾ ਸੋਭਾ ਦੇ ਰਹੀਹੈ । ਆਪਕੇ ਖਾਲਸੇ ਪ੍ਰਤੀ ਆਪਜੀਦਾ ਕਿਯਾ ਹੁਕਮ ਹੈ ਏਹ ਸੁਨਕਰ ਗੁਰੂ ਸਾਹਿਬ ਜੀਨੇ ਫੁਰਮਾਯਾ ।

ਸ੍ਰੀ ਮੁਖਵਾਕ ਪਾ:੧੦ ॥

ਰੇਮਨ ਐਸੋ ਕਰ ਸੰਨਿਯਾਸਾ ॥

ਬਨ ਸੇ ਸਦਨ ਸਬੈ ਕਰ ਸਮਝੋ ਮਨਹੀ ਮਾਹਿ ਉਦਾਸਾ ॥

ਜਤ ਕੀ ਜੱਟਾ ਜੋਗ ਕੇ ਮਜਨ ਨੇਮਕੇ ਨਖਨ ਬਢਾਓ ਗਿਆਨ ਗੁਰੂ

ਆਤਮ ਉਪਦੇਸੋ ਨਾਮ ਬਿਭੂਤ ਲਗਾਓ ਅਲਪ ਅਹਾਰ ਸੁਲਪ ਸੀ ਨਿੰਦਰਾ ਦਯਾ ਛਿਮਾ ਤਨ ਪ੍ਰੀਤ। ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ। ਕਾਮ ਕਰੋਧ ਹੰਕਾਰ ਲੋਭ ਹਠ ਮੋਹ ਨ ਮਨਿਸਿਉ ਲਯਾਵੈ। ਤਬਹੀ ਆਤਮ ਤਤਕੋ ਦਰਸੈ ਪ੍ਰਮ ਪੁਰਖ ਕਹਿ ਪਾਵੈ ੧੦॥

੧ਓ

[ਨਮੋ ਨਾਥ ਪੂਰੇ ਸਦਾ ਸਿੱਧ ਦਾਤਾ॥]

ਏਕ ਦਫਾ ਸਤਿਗੁਰੂ ਕਲਗੀਧਰ ਮਹਾਰਾਜ ਜੀ ਦੀਵਾਨ ਲਾਈ ਬੈਠੇ ਸਨ, ਉਸ ਵਖਤ ਸੰਨਯਾਸੀ ਸੰਤਾਦੀ ਮੰਡਲੀ ਦਰਸਨ ਕਰਨਨੂੰ ਆਏ ਦਰਸਨ ਕਰਕੇ ਮਥਾ ਟੇਕ ਕੇ ਦੀਵਾਨ ਵਿਚ ਬੈਠੇ ਥੋੜਾ ਚਿਰ ਬੈਠਕੇ ਫੇਰ ਮੰਡਲੀ ਦੇ ਮਹੰਤ ਨੇ ਹਥ ਜੋੜਕੇ ਬੇਨਤੀ ਕੀਤੀ ,ਮਹਾਰਾਜ ਜੀਓ ਸਾਡੇ ਦੱਤ ਮਹਾਰਾਜ ਜੀਨੇ ਮੁਕਤੀ ਦਾ ਔਰ ਬ੍ਰਹਮ ਗਿਆਨ ਵ ਬੈਰਾਗ ਦੀ ਪ੍ਰਾਪਤੀ ਦਾ ਸਾਧਨ ਸੰਨਯਾਸ ਮਾਰਗ ਦਸੀਯਾ ਹੈ ਔਰ ਆਪਜੀ ਇਸ ਪ੍ਰਾਪਤੀ ਲਈ ਆਪਜੀ ਦਾ ਕੀ ਹੁਕਮ ਹੈ। ਏਹ ਸੁਣਕੇ ਗੁਰੂ ਸਾਹਿਬ ਜੀਨੇ ਇਉਂ ਫੁਰਮਾਯਾਕੇ ਗੁਰੂ ਬਾਬਾ ਨਾਨਕ ਦੇ ਘਰ ਇਨਾਂਦੀ ਪ੍ਰਾਪਤੀ ਵਾਸਤੇ ਇਉਂ ਕਥਨ ਕੀਤਾ ਗਯਾ ਹੈ।

ਰੇਮਨ ਐਸੋ ਕਰਿ ਸਨਜਾਸਾ॥

ਭਾਵ ਅ੍ਰਥ ਕੇ ਗੁਰੂ ਬਾਬ ਨਾਨਕ ਜੀਨੇ ਫੁਰਮਾਯ ਹੈ ਕੇ ਸਾਧਸੰਗਤ ਜੀਓ ਅਗਰ ਤੁਸੀ ਸੰਨਯਾਸੀ ਬੰਨਨਾ ਹੈ ਤਾਂ ਇਸਤ੍ਰਾਂ ਬਨੋ।

## (ਬਨਸੇ ਸਦਨ ਸਭੈ ਕਰ ਸਮਝੋਹ)

ਭਾਉ ਅਰਥ ਜੋਭੀ ਦਿਸਰਿਹਾ ਹੈ ਉਹ ਬਿਨਸਨ ਹਾਰਾ ਹੈ ਵ ਨਾਸ ਹੋਨ ਵਾਲਾ ਹੈ। ਸਦਨ ਘਰਬਾਰ ਜੋਭੀ ਦਿਸਰਹਾ ਹੈ ਸੋ ਸਭ ਬਿਨਾਸ ਹੋਨ ਵਾਲਾ ਹੈ ਜਿਸਤਰਾਂ ਗੁਰਬਾਂਣੀ ਵਿਚ ਜਿਕਰ ਆਯਾ ਹੈ।

{ਜੋ ਦੀਸੈਸੋ ਸਗਲ ਬਿਨਾਸੀ ਜਿਉ ਬਾਦਰ ਕੀ ਛਾਈ ਜਨ}
(ਨਾਨਕ ਜਗ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ)

ਐਸਾ ਵੈਰਾਗ ਦਿਲ ਸੇ ਧਾਰਨ ਕਰਕੇ ਮੰਨਿਹੀ ਮਾਹਿ ਉਦਾਸਾ। ਕਿਸਤ੍ਰਾਂ ਕੇ ਜਿਸਤ੍ਰਾਂ ਗੁਰਬਾਂਣੀ ਵਿਚ ਜਿਕਰ ਆਯਾ ਹੈ

### ਸਭ ਕੋ ਮਧ ਸਗਲ ਤੇ ਉਦਾਸ ॥

ਜਟਾਂ ਬਾਰੇ ਏ ਹੁਕਮ ਹੈ। ਜਤਕੀ ਜਟਾ ਜੋਗ ਕੋ ਮਜਨ। ਭਾਉ ਕੇ ਜਿਨਾ ਨੂੰ ਨਿਰੰਕਾਰ ਦੀ ਪ੍ਰਾਪਤੀ ਦਾ ਆਤਮ ਗਿਯਾਨ ਦੀ ਪ੍ਰਾਪਤੀਦੀ ਸੌਕ ਹੈ ਵ ਚਾਉ ਹੈ ਉਹ ਗੁਰਸਿਖ ਵ ਪ੍ਰੇਮੀ ਜਤ ਦੀਆਂ ਜਟਾਂ ਰਖਨ ਕਿਉਂ ਕੇ ਨਾਮ ਜਪ ਜਪ ਕੇ ਨਾਮ ਰੂਪੀ ਬਿਭੂਤ ਜੜਾਉ ਭਾਵ ਕੇ ਬਿਭੂਤੀ ਨਾਮ ਦੀ ਮਲੋ, ਜਿਸ ਕਰਕੇ,ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ। ਜਤ ਬਾਰੇ ਸ੍ਰੀ ਗੁਰੂ ਨਾਨਕ ਦੇਵਜੀ ਜਿਸ ਵਖਤ ਜਨੇਉ ਦੀ ਰਸਮ ਹੋਨ ਲਗੀ ਉਸ ਵਖਤ ਗੁਰੂ ਸਾਹਿਬ ਜੀਨੇ ਏਹ ਫੁਰਮਾਯਾ ਸੀ।

### ਸਲੋਕ ॥

ਦਯਾ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵਟ।

ਸੋ ਸਾਧ ਸੰਗਤ ਜੀਓ ਏ ਸੰਕਾਂਵਾਦੀ ਸਜਨ ਕਿਸਤ੍ਰਾਂ ਕਹਿੰਦੇ ਹਨ

ਅੰਦਰਲਾ ਪੁਜਾਰੀ ਵ ਮੀਤ ਪੁਜਾਰੀ ਜਥੇਦਾਰ ਜਤੀ ਵ ਬ੍ਰਹਮ ਚਾਰੀ ਹੋਵੇ ਕਿਥੇ ਲਿਖਾ ਹੈ। ਪ੍ਰੇਮੀਓ ਇਸ ਪ੍ਰਸੰਗ ਵਿਚ ਦੇਖ ਸਕਦੇ ਹਨ ਸੋ ਸਾਧ ਸੰਗਤਜੀਓ ਏ ਸੰਕਾਵਾਦੀ ਸਜਨ ਜੇਹੜੇ ਕਹਿੰਦੇ ਹਨ ਕੇ ਬ੍ਰਹਮ ਚਾਰੀ ਪੁਜਾਰੀ ਹੋਣਦੀ ਕੀ ਜਰੂਰਤ ਹੈ ਸੋ ਇਨਾਂ ਦਾ ਭਾਵ ਏਹ ਹੈ ਕੇ ਬਹੁਤ ਕਠੰਨ ਕੰਮ ਹੈ ਤਾਂ ਕਹਿ ਦੇਈਏ ਕੇ ਏਹਦੀ ਜਰੂਰਤ ਨਹੀ ਹੈ। ਏਹੁ ਜੇ ਸੰਕਾਂਵਾਦੀ ਬਾਰੇ ਭਾਈ ਗੁਰਦਾਸ ਜੀਨੇ ਅਪਨੇ ਬਾਣੀ ਕਬਿਤਾ ਵਿਚ ਇਉਂ ਵਰਨਨ ਕੀਤਾ ਹੈ।

ਗਿਦੜ ਦਾਖ ਨਾਂ ਅਪੜੇ ਆਖੇ ਥੂਹ ਕੌੜੀ।
ਨਚਨ ਨਚ ਨ ਜਾਣਦੀ ਆਖੇ ਭੂਇ ਸੌੜੀ।
ਬੋਲੇ ਅਗੇ ਗਾਵੀਏ ਭੈਰਵ ਤੇ ਗਉੜੀ।

ਏਕ ਦਫਾ ਬਾਰਾਂਦਰੀ ਬੋਰਡ ਦੀ ਮਿਟਿੰਗ ਹੋ ਰਹੀ ਸੀ ਛੋਟੇ ਪੁਜਾਰੀ ਬਾਰੇ ਬੋਰਡ ਦੇ ਮੇਮਬ੍ਰਾਂ ਨੇ ਬਹੁਤ ਦੇਰ ਵੀਚਾਰ ਕਰਦੇ ਰਹੇ ਕੇ ਅਪਾਂ ਪਾਸ ਕਰਦੇ ਰਹੇ ਕੇ ਗ੍ਰਿਹਸਤੀ ਪੂਜਾ ਕਰ ਸਕਤਾ ਹੈ ਕਿਉਂ ਕੇ ਅਗੇ ਜਾਕੇ ਅਗਰ ਸਾਨੂੰ ਬ੍ਰਹਮਚਾਰੀ ਨਾ ਮਿਲਿਆ ਤਾਂ ਕੀ ਕੀਤਾ ਜਾਏਂਗਾ ਮੈਂਬ੍ਰਾਂ ਸਾਹਿਬਾਂ ਨੂੰ ਸੋਚਨਾ ਚਾਹੀਏ ਕੇ ਗੁਰੂ ਨਾਨਕ ਨਿਰੰਕਾਰ ਜੀਦੇ ਔਰ ਦਸਮੇਸ਼ ਪਿਤਾ ਜੀ ਦੇ ੬੦ ਸਾਠ ਲਖ ਖਾਲਸੇ ਵਿਚੋਂ ਸਾਠ ਭੀ ਬ੍ਰਹਮਚਾਰੀ ਵ ਜਤੀ ਨਹੀ ਮਿਲਨਗੇ ਕਿਤਨੀ ਢੈਹਦੀ ਕਲਾਦੀ ਦਲੀਲਹੈ। ਬੋਰਡ ਦੇ ਮੈਮਬ੍ਰਨ ਸਾਹਿਬ ਨੂੰ ਚਾਹੀਏ ਕੇ ਜਬ ਉਨਾਂਨੂੰ ਬ੍ਰਹਮਚਾਰੀ ਵ ਜਤੀ, ਤਿਆਗੀ, ਬੈਰਾਗੀ, ਦੀ ਜਰੂਰਤ ਹੋਵੇ ਸੇਵਾ ਵਾਸਤੇ ਤਖਤ ਸਾਹਿਬ ਦੇ ਅੰਦਰ ਦੀ ਵ ਬਾਹਰ ਦੀ ਉਸ ਵਖਤ ਓਹ ਸੰਤ ਸਮਾਜ ਸੰਤਾਂ ਦੇ ਡੇਰੀਆਂ ਤੋਂ ਮੰਗ ਕਰਨ ਏਕ ਦੋ ਕੋਈ ਅਨੇਕ ਹੀ ਮਿਲਨਗੇ ਡੇਰਾ ਸੰਤ ਮਹਾਰਾਜ ੧੦੮ ਬ੍ਰਹਮ ਗਿਆਨੀ ਬਾਬਾ ਜਵਾਲਾ ਸਿੰਘਜੀ ਮਹਾਰਾਜ ਹਰ ਖੋਵਾਲ,

ਡੇਰਾ ਕਹਾਰ ਪੁਰ ਸੰਤ ਮਹਾਰਾਜ ਹਰੀ ਸਿੰਘ ਜੀ ਰੁਮਾਲਾ ਵਾਲੇ। ਜਿਨਾਂਨੇ ਤਖਤ ਕੇ ਸਸਤ੍ਰ ਸਾਹਿਬ ਦੀ ਸੇਵਾ ਕੀਤੀ ਹੈ। ਡੇਰਾ ਰੇਲੂ ਸਾਹਿਬ ਰਾਮਪੁਰ ਕਟਾਨੀ ਸੰਤ ਮਹਾਰਾਜ ਭਗਵਾਨ ਸਿੰਘ ਜੀ ਔਰ ਡੇਰਾ ਕਲੇਰਾ ਵਾਲੇ ਸੰਤਮਹਾਰਾਜ ਈਸਰ ਸਿੰਘਜੀ ਡੇਰਾ ਸੰਤ ਮਹਾਰਾਜ ਬ੍ਰਹਮ ਗਿਆਨੀ ਭਿੰਡਰਾਂ ਵਾਲੇ ਗਿਆਨੀ ਗੁਰ ਬਚਨ ਸਿੰਘਜੀ ਖਾਲਸਾ। ਡੇਰਾ ਰੜ੍ਹੇ ਸਾਹਿਬ ਜੀ ਕਰਮਸਰ ਵਾਲੇ ਸੰਤ ਮਹਾਰਾਜ ਸੁਖ ਦੇਵ ਸਰੂਪ ਬ੍ਰਹਮ ਗਿਆਨੀ ਸੰਤ ਮਹਾਰਾਜ ਈਸ੍ਰਰ ਸਿੰਘ ਜੀ ਸੋ ਮੈਮਬ੍ਰਾਂਨ ਸਾਹਿਬਾਂਨੂੰ ਕਾਹੀਏ ਕੇ ਜਦੋਬ੍ਰਹਮ ਚਾਰੀ ਵ ਜਤੀ ਕਿਧਰੋਂ ਨ ਮਿਲੇ ਉਦੋਂ ਇਨਾਂ ਡੇਰੀਆਂ ਸੰਤਾਂ ਤੋਂ ਮੰਗ ਕਰਨ ਜਿਤਨੇ ਮੰਗਨ ਉਤਨੇ ਹੀ ਮਿਲਨਗੇ।

## ੧ੴ

ਕਲਗੀ ਵਾਲੀਆਂ ਤੇਰੇ ਸਕੂਲ ਅੰਦ੍ਰ ਲੋਕੀ ਆਖਦੇ ਲਗਦੀ ਫੀਸ ਕੋਈਨਾਂ।
ਇਸ ਖਾਤਰ ਮੈਆਨਕੇ ਦਾਖਲ ਹੋਇਆ ਦੇਨੇ ਪੈਨਗੇਂ ਬਤੀਸ ਤੀਸਕੋਈਨਾਂ।
ਜਦੋ ਜਾਂ ਸਕੂਲ ਵਿਚ ਦੇਖਿਆ ਮੈਂ ਪੜ੍ਹਨ ਵਾਲੀਆਂ ਧੜਤੇ ਸੀਸ ਕੋਈਨ।

ਸੋ ਸਾਧ ਸੰਗਤਜੀੴ ਕਿਤਨੀ ਸੋਹਨੀ ਗਲ ਹੈਕੇ ਏਹ ਜੋ ਸਕੂਲ ਵਿਚੋਂ ਜਿਸਦੇ ਪ੍ਰੋਫੈਸਰ ਵ ਮਾਸਟਰ ਗੁਰੂ ਨਾਨਕ ਨਿਰੰਕਾਰ ਔਰ ਕਲਗੀਧਰ ਦਸਮੇਸ਼ ਪਿਤਾ ਹੋਨ ਉਸ ਸਕੂਲ ਵਿਚੋਂ ਏਕ ਦੋ ਭੀ ਪਾਸ ਹੋਏ ਹੋਏ ਨਾਂ ਮਿਲਨ ਕਿਤਨੀ ਬੇ ਪ੍ਰਤੀਤੀਆਂ ਵਾਲੀ ਵ ਬੇ ਭਰੋਸੇ ਵਾਲੀ ਗਲ ਹੈ ਸਾਡੇ ਮਨੇਜਰ ਔਰ ਬੋਰਡ ਦੇ ਮੈਮਬਰਾਂਨੂੰ ਚਾਹੀਏ ਕੇ ਓਹ ਅੰਗ੍ਰੇਜੀ,ਉੜਦੂ ਫਾਰਸੀ ਦੇ ਵਿਦਵਾਨ ਨਾਂ ਢੂੰਢਨ ਵ ਧਾਕ ਵਿਦਵਾਨ ਢੰਢਨ ਕਿਉਂਕੇ ਅੰਗ੍ਰੇਜੀ ਦ ਵਿਦ ਵਾਨ ਪ੍ਰੋਫੈਸਰ ਗੰਗਾ ਸਿੰਘਨੂੰ ਦੇਖ ਹੀ ਲਿਆ ਹੈ ਜਿਸਦੀ ਵਿਦਵਤਾ ਤੇ ਪੂਰੇ

ਪੰਥ ਨੂੰ ਮਾਨਸੀ ਉਸਨੂੰ ਬੜੇ ਚਾਉ ਨਾਲ ਭਰੋਸੇ ਨਾਲ ਬਹਰ ਮੁਲਕਾਂ ਵਿਚ ਪ੍ਰਚਾਰ ਕਰਨ ਲਈ ਲੰਡਨ ਆਦਿਕ ਸੈਹਿਰਾਂ ਵਿਚ ਬੜੇ ਮਾਨ ਸਤਕਾਰ ਨਾਲ ਪੰਥ ਨੇ ਭੇਜੀਆ ਸੀ ਉਥੇ ਜਾਕੇ ਪੋਰੋਫੈਸਰ ਸਾਹਿਬ ਗੰਗਾ ਸਿੰਘ ਜੀ ਨੇ ਕੇਸ ਕਤਲ ਵ ਮੁੰਡਾਂ ਲੀਏ ਸਨ ਦੇਖ ਲੀਆ ਸਾਧ ਸੰਗਤ ਜੀ,ਅੰਗਰੇਜੀ' ਉੜਦੂ, ਫਾਰਸੀ ਦਾ ਵਿਦਵਾਨ ਸੰਤ ਮਹਾਰਾਜ ੧੦੮ ਮਾਨਵਰ ਬਾਬਾ ਅਤ੍ਰ ਸਿੰਘ ਜੀ ਅਪਨੇ ਸੇਵਕ ਸੰਤ ਮਹਾਰਾਜ ਤੇਜਾ ਸਿੰਘ ਡਬਲ ਐਮ ਏ ਨੂੰ ਵਿਦਿਆਰਥੀ ਦੇ ਰੂਪ ਵਿਚ ਵਿਦਿਆਂ ਹਾਲ ਕਰਨ ਲਈ ਲੰਡਨ ਭੇਜਦੇ ਹਨਉਥੇ ਜਾਕੇ ਉਹ ਵਿਦਿਆ ਹਾਸਲ ਕਰਦੇ ਹਨ ਏਕ ਦਿਨ ਗਿਲਜਾ ਘਰ ਵਿਚ ਸੰਤ ਤੇਜਾ ਸਿੰਘ ਜੀ ਨੂੰ ਪਾਦਰੀਬੁਲ ਵਢਾ ਹੈ ਔਰ ਉਨਾਂ ਨੂੰ ਕਿਰਸਨੀ ਹੋਨ ਦਾ ਵ ਕੇਸ ਕਟਾਵਨ ਦਾ ਉਪਦੇਸ ਵ ਪ੍ਰਚਾਰ ਕਰਦਾ ਹੈ। ਘੰਟਾ ਅਧਾ ਘੰਟਾ ਬੋਲਦਾਹੈ ਔਰ ਗਿਲਜਾਘਰ ਵਿਚ ਪੂਰੀ ਅੰਗਰੇਜੀ ਦੀ ਸਭਾ ਵੈਠੇ ਹੋਈ ਸੀ ਪਾਦਰੀ ਸਾਹਿਬ ਉਠ ਕੇ ਕਹੇਦਾ ਹੈਕੇ ਕਿਉ ਤੇਜਾ ਸਿੰਘ ਹਮਾਰੇ ਪਾਦਰੀ ਸਾਹਿਬ ਨੇ ਜੋ ਬੋਲਾ ਆਪਕੀ ਸਮਝਮੇ ਆਯਾ ਸੰਤ ਤੇਜਾ ਸਿੰਘ ਜੀ ਕਹਿਨੇ ਲਗੇ ਖੂਬ ਖੂਬ ਸਮਝਮੇ ਆਇਯਾ ਹੈ। ਪ੍ਰ ਹਮਾਰੇ ਕੋ ਥੋੜਾ ਟੈਮ ਚਾਹੀਏ ਪਾਦਰੀ ਸਾਹਿਬ ਨੇ ਸਮਝਾ ਕੇ ਉਠ ਕਰ ਹਮਾਰੇ ਮਜਬ ਕੀ ਤਾਰੀਫ ਕਰੇਗਾ ਔਰ ਕਹੇਗਾਕੇ ਏਹ ਹਮਾਰੇ ਕੋ ਮੰਨਜੂਰ ਹੈ ਪ੍ਰ ਸੰਤ ਤੇਜਾ ਸਿੰਘ ਉਠਕਰ ਖੜੇ ਹੋਕਰ ਗੁਰੂ ਨਾਨਕ ਮਿਸ਼ਨ ਕਾ ਪ੍ਰਚਾਰ ਕੀਯਾ। ਉਸ ਵਖਤ ਗਿਲਜਾ ਘਰ ਮੇ ਹਾਜਰੀਨ ਅੰਗਰੇਜ ਜਿਤਨੇ ਬੈਠੇ ਥੇ ਸਭ ਨੇ ਟੋਪੀਆਂ ਉਤਾਰ ਕਰ ਫੈਕ ਦੀਏ ਔਰ ਕਹਾਕੇ ਜਲਦੀ ਦਸਤਾਰੇ ਵ ਪਗੜੀਆਂ ਲਿਆਓ ਹਮਸਿੱਖ ਬਨੇਗਾ ਔਰ ਉਸ ਵਖਤ ਸੰਤ ਮਹਾਰਾਜ ਜੀ ਗਿਲਜਾਘਰ ਸੇ ਬਾਹਰ ਆਏ ਆਕਰ ਸਿਧਾ ਹਵਾਈ ਅਡੇ ਪ੍ਰ ਆਕਰ ਹਵਾਈ ਜਹਾਜ਼ ਕੇ ਰਸਤੇ ਹਿੰਦੁਸਤਾਨਪਹੁੰਚ ਗਏ ਪਾਦਰੀ ਸਾਹਿਬ ਹਾਥ ਮਲਤੇ ਹੀ ਰਹਿਗਏ।

ੴ

ਸਚ ਜੋ ਗੁਰ ਫੁਰਮਾਇਆ। ਕਿਉ ਏਦੂ ਬੋਲਹੁ ਹਟੀਐ।
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ।
ਸਰਨ ਪਰੇ ਕੀ ਰਾਖ ਦਇਆਲਾ।
ਨਾਨਕ ਤੁਮਰੇ ਬਾਲ ਗੋਪਾਲਾ।

ਸਾਧ ਸੰਗਤ ਜੀਓ ਸੁਣਿਨ ਵਿਚ ਆਯਾ ਹੈ ਕੇ ਗੁਰੂ ਸਾਹਿਬ ਜੀ ਦੇ ਪੰਜ ਪਿਆਰੇ ਭਾਈ ਦਯਾ ਸਿੰਘ ਜੀ ਧਰਮ ਸਿੰਘ ਜੀ ਆਦਿਕ ਬ੍ਰਹਮਚਾਰੀ ਹੋਏ ਹਨ ਕਿਉਂਕੇ ਜਿਸ ਦਿਨ ਤੋਂ ਉਨਾਂ ਨੇ ਸੀਸ ਭੇਟਾ ਕੀਤਾ ਸਨ ਉਸਤੋ ਬਾਦ ਕੋਈ ਪ੍ਰਸੰਗ ਸੁਣਿਨ ਵਿਚ ਨਹੀ ਆਇਯਾ ਕੇ ਉਹ ਘਰ ਵਾਪਸ ਗਏ ਅਪਨੇ ਪ੍ਰਵਾਰ ਨੂੰ ਮਿਲੇ ਯਾ ਉਨਾਂ ਦਾ ਪ੍ਰਵਾਰ ਗੁਰੂ ਸਾਹਿਬ ਪਾਸ ਦਰਸਨਾਂ ਨੂੰ ਆਇਯਾ ਅਗਰ ਪੰਜ ਪਿਆਰੇ ਗ੍ਰਿਹਿਸਤੀ ਹੁੰਦੇ ਤਾਂ ਗੁਰੂ ਸਾਹਿਬ ਜਰੂਰ ਆਗਿਯਾ ਦੇਂਦੇਕੇ ਜਾਉ ਅਪਨੇ ਪ੍ਰਵਾਰ ਖਬਰ ਲੈ ਆਓ ਵ ਮਿਲਆਓ ਪੰਜ ਪਿਆਰੀਆਂ ਨੂੰ ਇਤਨੀ ਫੁਰਸਤ ਨਹੀ ਸੀ। ਜੋਕੇ ਓਹ ਘਰ ਬਾਰਦੀ ਖਬਰ ਲੈਂਦੇ ਕਿਉਂਕੇ ਪੂਰੇ ਅੰਨਦ ਪੁਰ ਸਾਹਿਬਦੇਇਤਹਾਸ ਉਨਾਂਦੇ ਹਾਥ ਸੀ ਇਸਤ੍ਰਾਂ ਤਖਤ ਹਜੂਰ ਸਾਹਿਬ ਦੇ ਹੈਡ ਪੁਜਾਰੀਨੂੰ ਹੋਰ ਕਮ ਕਰੰਨਦੀ ਫੁਰਸਤ ਨਹੀ ਹੈ। ਈਸੀ ਵਾਸਤੇ ਹਜੂਰ ਸਾਹਿਬ ਨੀਵਾਸੀ ਖਾਲਸਾ ਵ ਸ੍ਰਬਤ ਸਾਧ ਸੰਗਤ ਐਸੇ ਹੀ ਧਾਰਮਕ ਜੀਵਨ ਬਿਤਾਨੇ ਵਾਲੇ ਦੀ ਚੋਣ ਕਰਦੇ ਹਨ। ਜਿਸ ਨੂੰ ਕੇ ਸੇਵਾ ਸਿਮਰਨ ਤੋਂ ਬਿਨਾਂ ਕੀਸੀ ਤਰਫ ਖਿਆਲ ਨਾ ਹੋਵੈ।

ੴ ਸਤਿਗੁਰਪ੍ਰਸਾਦਿ ॥

ਗੁਰ ਨਾਨਕ ਤੇ ਆਦਿ ਲੈ ਭੈ ਜੋ ਦਸ ਔਤਾਰ ॥
ਸੋ ਤੁਮਰੀ ਰਛਿਆ ਕਰੇ,ਪਲਕਨ ਲਾਗੇ ਬਾਰ ॥
(ਧੰਨ ਧੰਨ ਬਾਬਾ ਕਰਮ ਸਿੰਘ ਜੀ ਮਹਾਰਾਜ ਤੇਰੀ ਸਦਾ ਹੀ ਜੈ)।
ਕੋਟ ਕੋਟ ਮੇਰੀ ਆਰਜਾ ਪਵਣ ਪੀਅਣ ਅਪਿਆਓ ।
ਭੀ ਤੇਰੀ ਕੀਮਤ ਨਾ ਪਵੈ ਹਉਂ ਕੇਵਡ ਆਖਾਂ ਨਾਉ।

ਸਾਧ ਸੰਗਤ ਜੀਓ ਜਦ ਅਸੀ ਅੰਦ੍ਰ ਮਹਾਰਾਜ ਜੀਦੇ ਮੰਜੀ ਸਾਹਿਬ ਨੂੰ ਮਥਾ ਟੇਕ ਕੇ ਬਾਹਰ ਆਏ ਤਾਂ ਸੰਕਾਂਵਾਦੀ ਸਜਨ ਕਹਿ ਰਹੇ ਸਨ ਕੇ ਪੜਦਾ ਛਡਕੇ ਭੋਗ ਲਾਂਵਨਾ ਏਹ ਹਿੰਦੂ ਮਤ ਹੈ ਵ ਹਿੰਦੂਆਂ ਦੇ ਮੰਦਰ ਵਾਲੀ ਮ੍ਰਿ-ਜਾਦਾ ਹੈ। ਕਿਥੇ ਗੁਰੂ ਸਾਹਿਬ ਜੀ ਹੁਕਮ ਕੀਤਾ ਹੈ। ਪੜਦਾ ਕਰਕੇ ਭੋਗ ਲਾਓ ਸੋ ਸੁਨੋਂ ਸਾਧ ਸੰਗਤਜੀਓ ਸੰਕਾਵਾਦੀ ਸਜਨਭੀ ਧਿਆਨ ਨਾਲਸੁਨਿਨ

ਨੋਟ:- ਹਵਾਲਾ ਸਫਾ ਨੰਬ੍ਰ ੩੪੪ ਜਨਮ ਸਾਖੀ ਮੇ ਏਕ ਪਠਾਨ ਨਾਲ ਹੋਈ ਦੇਖੋ। ਪੰਗਤ ਬਹੁਤ ਬੜਾ ਹੈ ਇਥੇ ਚੇਤਾਵਨੀ ਮਾਤ੍ਰ ਦਰਸਾਵਨ ਦੀ ਕੋਸਿਸ ਕੀਤੀ ਗਈ ਹੈ ਤਾਂ ਫੇਰ ਉਹ ਪਠਾਨ ਸ੍ਰੀ ਬਾਬੇ ਜੀ ਕੋ ਘਰ ਲੈ ਗਿਯਾ ਬੜੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੌ ਮਹੀਨੇ ਉਸ ਪਠਾਨ ਦੇ ਘਰ ਰਹੇ ਪਰ ਦੋਨੋ ਵਖਤ ਹਥ ਬੰਨੀ ਖੜਾ ਰਹੇ ਤਾਂ ਗੁਰੂਨਾਨਕ ਜੀ ਉਸ ਪਠਾਨ ਉਪ੍ਰ ਬਹੁਤ ਖੁਸੀ ਹੋਏ ਥੇ ਕਹਿਓ ਨੇ ਭਾਈ ਤੁਸੀ ਕੁਛ ਮੰਗੋ ਤਾਂ ਪਠਾਨ ਨੇ ਕਹਿਯਾ ਜੀ ਕੇ ਸਾਨੂੰ ਆਪ ਅਪਨੀ ਨੀਸਾਨੀ ਦੇਉ ਜੋ ਸਾਡੇ ਪੁਤ ਪੋਤ੍ਰੀਆਂ ਤਾਂ ਈ ਪ੍ਰਤੀਤ ਰਹੇ ਜੀ ਤਾਂ ਸ੍ਰੀ ਗੁਰੂ ਜੀ ਕਹੇ ਭਾਈ ਤੁਸੀ ਕੜਾਹ ਪ੍ਰਸਾਦਿ ਕਰਾਓ ਤਾਂ ਉਨਾਂ ਪਠਾਨਾਂ ਨੇ ਸ੍ਰੀ ਗੁਰੂਜੀ ਦਾ ਹੁਕਮ ਮੰਨ

ਕੇ ਏਕ ਹਿੰਦੂ ਨੂੰ ਦਸਕੇ ਤੀਨ ਚੀਜਾਂ ਇਕੋ ਜੇਹਾ {੧} ਮੈਦਾ [੨] ਖੰਡ[੩] ਘਿਓ ਮੰਗਵਾਇਆ ਬੜੇ ਪ੍ਰੀਤ ਨਾਲ ਕੜਾਹ ਪ੍ਰਸਾਦਿ ਤਿਆਰ ਕਰਵਾਇਆ ਅਤੇ ਸ੍ਰੀ ਗੁਰੂ ਜੀ ਦੇ ਅਗੇ ਆਨ ਰਖਵਾਯਾ ਤਾਂ ਸ੍ਰੀ ਗੁਰੂ ਜੀ ਨੇ ਆਗਿਯਾ ਦਿਤੀ ਭਾਈ ਤੁਸੀ ਇਸਦੇ ਉਤੇ ਚਾਦਰ ਆਨ ਪਾਉ ਤਾਂ ਉਨਾਂ ਪਠਾਨਾਂ ਨੇ ਆਨਿ ਕਰ ਚਾਦਰ ਪਾਈ ਤਾਂ ਗੁਰ ਨਾਨਕਜੀ ਕਹਿਯਾ ਭਾਈ ਸਬ ਬੈਠਕਰ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਦਾ ਭਜਨ ਕਰੋ ਤਾਂ ਉਨਾਂ ਪਠਾਨਾਂ ਨੇ ਮੰਨ ਕਰ ਵਾਹਿਗੁਰੂ ਦਾ ਭਜਨ ਕੀਤਾ ਤਾਂ ਸ੍ਰੀਗੁਰੂ ਨਾਨਕ ਜੀ ਨੇ ਕਿਹਾਕੇ ਭਾਈ ਬਾਲਾ ਚਾਦ੍ਰ ਇਨਾਂ ਨੂੰ ਦੇ ਦੇਉ ਤਾਂ ਮੈ ਚਾਦਰ ਉਤਾਰ ਕਰ ਦੇ ਦੀਤੀ ਅਤੇ ਸ੍ਰੀ ਗੁਰੂ ਜੀਨੇ ਉਨਾਂਨੂੰ ਏਹ ਹੁਕਮ ਦਿਤਾ ਕੇ ਭਾਈ ਕੜਾਹ ਪ੍ਰਸਾਦਿ ਵਰਤਾ ਦੇਉ ਤਾ ਉਨਾਂ ਵੇਖੀਆ ਤੇ ਪੰਜਾਂ ਲਗਾ ਹੁਵਾ ਹੈ । ਓਹ ਪਠਾਨ ਬੜੇ ਪ੍ਰਸਨ ਹੋਏ ਤਾਂ ਓਹ ਪਠਾਨਾਂ ਨੂੰ ਗੁਰੁਨਾਨਕ ਦੇਵ ਜੀਨੇ ਇਉਂ ਆਖੀਆ ਸੁਣਭਾਈ ਤੁਸਾਂਨੂੰ ਕੋਈ ਕਾਰਜ ਬਣੇ ਤਾਂ ਤੁਸਾਂ ਇਕਠਿਯਾ ਹੋਕਰ ਸੁਚ ਪਵਿਤ੍ਰ ਹੋਕਰ ਕੜਾਹ ਪ੍ਰਸਾਦਿ ਕਰਨਾਂ ਯਤੇ ਉਪ੍ਰ ਚਾਦਰ ਪਾਏ ਕਰ ਸ੍ਰੀ ਵਾਹਿਗੁਰੂ ਜੀ ਕਾ ਸਿਮ੍ਰਨ ਕਰਨਾਂ ਸਬਦ ਪੜ੍ਹ ਕੇ ਅ੍ਰਦਾਸ ਕਰਨੀ ਤਾਂ ਫੇਰ ਚਾਦਰ ਉਤਾਰਨੀ ਤਾਂ ਏਸੇਤ੍ਰਾਂ ਪੰਜਾ ਲਗੇਗਾਤਾਂ ਜਾਨਨਾਂ ਕੇ ਕਾਰਜ ਤੁਰਤ ਹੋ ਜਾਵੇਗਾ ਅਤੇ ਕੜਾਹ ਪ੍ਰਸਾਦਿ ਵਰਤਾਏ ਦੇਵਨਾ ਜੇ ਪੰਜਾਂਨਾਂ ਲਗੇ ਤਾਂ ਨਹੀ ਵਰਤਾਵਨਾਂ ਸੋ ਭਾਈ ਆਜ ਤਕ ਏਹੋ ਰੀਤ ਤੇ ਪਠਾਨ ਗੁਰੂ ਜੀ ਕੇ ਸਿੱਖ ਹੋਏ ਸਾਰੀ ਧਰਤੀ ਤਾਰ ਕੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ।

ਸੋ ਸਾਧਸੰਗਤਜੀਓ ਏ ਸਾਖੀ ਦਾ ਭਾਉ ਅਰਥ ਏਹ ਹੋਆ ਕੇ ਪੜਦਾ ਕੀਤੀਆ ਹੀ ਭੋਗ ਲਗਦਾ ਹੈ । ਦੇਖੋ ਗੁਰੂ ਨਾਨਕ ਸਾਹਿਬ ਪ੍ਰਤੱਖ ਬੈਠੇ ਹੋਏ ਸਨ ਕੜਾਹ ਪ੍ਰਸਾਦਿ ਸਾਮਨੇ ਲਿਯਾ ਕੇ ਧਰਦਿਤਾ ਗਿਆ । ਕਿਉਗੁਰੂ

ਸਿਾਹਬ ਉਸਤਰਾਂ ਪੰਜਾਂ ਕਿਉ ਨਹੀ ਲਾਂਵਦੇ ਚਾਦਰ ਪਾਵਨਦਾ ਕਿਉ ਹੁਕਮ ਕਰਦੇ ਹਨ। ਫੇਰ ਉਹ ਚਾਦਰ ਉਨਾਂ ਨੂੰ ਦੇਂਦੇ ਹਨ। ਔਰ ਹੁਕਮ ਕਰਦੇ ਹਨ ਕੇ ਚਾਂਦਰ ਇਸੀਤਰਾਂ ਕੜਾਹ ਪ੍ਰਸਾਦਿ ਤੇ ਸਾਡਾ ਪੰਜਾ ਲਗਿਯਾ ਕਰੇਗਾ ਕਿਉਂ ਭਾਈ ਸੰਕਾਵਾਦੀ ਸਜਨੋ ਪੰਜਾ ਤਾਂ ਗਰੂ ਸਾਹਿਬਜੀ ਦਾ ਉਸਤਰਾਂ ਭੀ ਲਗ ਸਕਦਾ ਸੀ। ਫੇਰ ਚਾਦਰ ਪਾਉਨ ਦੀ ਜਰੂਰਤ ਕੀ ਸੀ। ਜਰਾ ਸੋਚੋ ਕੇ ਚਾਦਰ ਦੇ ਅਰਥ ਕੀ ਬਨਦੇ ਹਨ। ਚਾਦਰ ਦੇ ਅਰਥ ਪੜਦਾ ਹੀ ਬਨਦੇ ਹਨ। ਇਸੀ ਸਾਖੀ ਵਿਚ ਮਹਾਰਾਜ ਜੀ ਹੁਕਮ ਕਰਦੇ ਹਨਕੇ ਸੁਚ ਪਵਿਤ੍ਰ ਹੋ ਕੇ ਕੜਾਹ ਪ੍ਰਸਾਂਦਿ ਸਜਾਵਨਾਂ ਤਾਂ ਸਾਡੇ ਲੀਡਰ ਮੇਨੇਜਰ ਵ ਮੈਮਬਰ ਕਹਿੰਦੇ ਸੁਨੀਦੇ ਹਨ ਕੇ ਕੜਾਹ ਪ੍ਰਸਾਦਿ ਦੁਕਾਂਨਾਂਤੇ ਹੋਨਾ ਚਾਹੀਦਾ ਹੈ। ਸ੍ਰੀ ਅਮ੍ਰਤਸ੍ ਜੀ ਵਾਂਗੂ ਕਿਤਨੀ ਮਹਾਰਾਜ ਦੇ ਹੁਕਮ ਦੇ ਉਲਟ ਦਲੀਲ ਹੈ। ਗੁਰੂ ਨਾਨਕ ਸਾਹਿਬ ਜੀਦੇ ਏਹ ਦੋਵੇਂ ਹੁਕਮ ਦੀ ਪਾਲਨਾ ਕਰਦੇ ਹੋਏ ਤਖਤ ਸ੍ਰੀ ਹਜੂਰ ਸਾਹਿਬ ਤੇ ਚਾਦਰ ਦੀ ਜਗਾ ਪੜਦਾ ਕੀਤੀ ਜਾਂਦਾ ਹੈ। ਕੜਾਹਪ੍ਰਸਾਦਿ ਸੁਚ ਪਵਿਤ੍ਰ ਤਾਂ ਨਾਲ ਤਿਆਰ ਕੀਤਾਂ ਜਾਂਦਾ ਹੈ। ਕਿਉਃ ਭਾਈ ਸੰਕਾਂਵਾਦੀ ਸਜਨੋਂ ਤੁਸੀ ਗੁਰ ਸਾਹਿਬ ਜੀਦੇ ਹੁਕਮ ਤੋਂ ਉਲਟ ਕਰਦੇ ਹੋਕੇ ਹਜੂਰੀ ਸੇਵਾ ਦਾਰ ਕਰਦੇ ਹਨ। ਆਓ ਸਾਧ ਸੰਗਤਜੀਓ ਪੜਦੇ ਬਾਰੇ ਔਰ ਕੁਛ ਵੀਚਾਰ ਕਰੀਏ ਵ ਖੋਜ ਕਰੀਏ।

ਤਾਂਕੇ ਸੰਕਾਵਾਦੀ ਸਜਨ ਇਉਂਨਾਂ ਕਹਿਨ ਕੇ ਪੜਦੇ ਬਾਰੇ ਇਕੋ ਹੀ ਪ੍ਰਮਾਨ ਸੁਨਾਯਾ ਹੈ ਸਾਧ ਸੰਗਤ ਜੀਓ ਜਿਸ ਵਖਤ ਗੁਰੂ ਨਾਨਕ ਸਾਹਿਬ ਪ੍ਰੀਖਯਾ ਦੇ ਨਮਿਤ ਵ ਪ੍ਰੀਖਯਾ ਕਰਦੇ ਸਨ ਉਸ ਵਖਤ ਗੁਰੂਅੰਗਦ ਸਾਹਿਬ ਜੀਨੂੰ ਹੁਕਮ ਕੀਤਾ ਸੀ ਕੇ ਏਹ ਖਾਉ ਮੁਰਦਾ ਹੈ ਪੜਾ ਜਬੀ ਖਾਨੇ ਲਗੇ ਉਸ ਮੁਰਦੇ ਸੇ ਹਲਵਾ ਕਦਦੀਆਂ ਜਨਮ ਸਾਖੀ ਵਿਚ ਜਿਕਰ ਆਯਾ ਹੈ ਕੇ ਜਦ

ਮਹਾਰਾਜ ਜੀਨੇ ਮੁੜਦਾ ਖਾਦੇ ਦਾ ਹੁਕਦ ਦਿਤਾ ਸੀ ਉਸ ਵਖਤ ਮੁੜਦੇ ਦੇ ਉਤੇ ਚਾਦਰ ਢਕੀ ਹੋਈ ਸੀ ਜਦ ਚਾਦਰ ਚੁਕ ਕੇ ਗੁਰ ਅਗੰਦ ਸਾਹਿਬ ਜੀ ਨੇ ਦੇਖੀਆ ਤਾਂ ਹੇਠਾ ਕੜਾਹਪ੍ਰਸਾਦਿ ਸੀ ਕਿਉ ਭਾਈ ਸੰਕਾਂਵਾਦੀ ਸਜਨੋ ਦੇਖੋ ਇਥੇ ਭੀ ਕੜਾਹ ਪ੍ਰਸਾਦਿ ਨੂੰ ਪੜਦਾ ਚਾਰ ਰੂਪੀ ਕੀਤਾਂ ਹੋਯਾ ਹੈ ਉਦੇ ਉਤੇ ਚਾਦਰ ਕਿਉਂ ਪਾਈ ਸੀ ਗੁਰੂ ਨਾਨਕ ਸਾਹਿਬ ਪ੍ਰਤਖ ਖੜੇ ਸਨ ਕੜਾਹ ਪ੍ਰਸ਼ਾਦਿ ਦਿਤਾ ਉਨਾਂ ਦੀ ਦ੍ਰਿਸਟੀ ਵ ਨਿਗਾਹ ਕਰਨ ਨਾਲ ਬੰਨਾ ਸੀ ਫੇਰ ਚਾਦਰ ਦੀ ਕੀ ਜਰੂਰਤ ਸੀ। ਭਾਈ ਸੰਕਾਵਾਦੀ ਸਜਨੋ ਪੜਦਾ ਗੁਰੂਨਾਨਕ ਸਾਹਿਬ ਆਪ ਕਰਦੇ ਹੁੰਦੇ ਸਨ ਵ ਕਰਾਉਂਦੇ ਸਨ ਕੜਾਹਪ੍ਰਸ਼ਾਦਿ ਭੋਗਦੇ ਟੈਮ। ਭਾਈ ਸੰਕਾਵਾਦੀ ਸਜਨੋ ਜਿਸ ਵਖਤ ਦਸਮੇਸ ਪਿਤਾ ਜੀ ਬੈਕੰਡਧਾਮ ਨੂੰ ਜਾਨਲਗੇ ਵ ਸਚਖੰਡ ਨੂੰ ਉਸ ਵਖਤ ਗੁਰੂ ਸਾਹਿਬ ਜੀਨੇ ਕਨਾਂਤ ਕਰਵਾ ਕੇ ਅੰਦਰ ਪਰਵੇਸ ਕਰਕੇ ਅਲੋਪ ਹੋਗਏ ਸਨ। ਕਿਉ ਭਾਈ ਸੰਕਾਂਵਾਦੀ ਸਜਨੋ ਗੁਰੂ ਸਾਹਿਬ ਜੀ ਬਿਨਾ ਕਨਾਤ ਤੋਭੀ ਅਲੋਪ ਹੋ ਸਕਦੇ ਸਨ ਫੇਰ ਪੜਦਾ ਰੂਪੀ ਕਨਾਂਤ ਕਿਉਂ ਕਰਾਈ ਜਿਸਤਰਾਂ ਗੁਰੂ ਸਾਹਿਬ ਜੀ ਕਨਾਂਤ ਵਿਚ ਦੇ ਅੰਦਰ ਜਾਤੇ ਅਲੋਪ ਹੋ ਗਏ ਸਨ। ਇਸ ਵਾਸਤੇ ਹਜੂਰੀ ਸੇਵਾ ਦਾਰ ਉਸੇ ਜਗਾ ਮੰਜੀ ਸਾਹਿਬ ਦੇ ਸਾਮਨੇ ਕੜਾਹ ਪ੍ਰਸਾਦਿ ਵ ਪੰਜ ਥਾਲ ਰਖਕੇ ਪੜਦਾ ਕਰਦੇ ਹਨ ਕੇ ਸਤਿਗੁਰੂ ਅੰਤ੍ਰਜਾਮੀ ਹਨ ਉਹ ਦੇਖ ਰਹੇ ਹਸਕੇ ਹਜੂਰੀ ਸੇਵਾਦਾਰੋ ਨੇ ਪ੍ਰਸਾਦ ਰਖਿਆ ਹੈ ਔਰ ਅਰਦਾਸ ਕਰ ਰਹੇ ਹਨ ਵ ਯਾਦ ਕਰ ਰਹੇ ਹਨ। ਹਜੂਰੀ ਸੇਵਾਦਾਰਾਂ ਦਾ ਭਰੋਸਾ ਵ ਵਿਸਵਾਸ ਹੈਕੇ ਜਿਸਤ੍ਰਾਂ ਮਹਾਰਾਜ ਕਨਾਤ ਰੂਪੀ ਪੜਦੇ ਅੰਦਰ ਅਲੋਪ ਹੋਏ ਸਨ ਉਸਤਰਾਂ ਹੀ ਸੇਵਾਦਾਰਾ ਦੀ ਅਰਦਾਸ ਸੁਨਿਕੇ ਪ੍ਰਗਟ ਹੋਕੇ ਜਰੂਰ ਭੋਗ ਲਾਵਨਗੇ। ਕਉਂਕੇ ਗੁਬਾਂਨੀ ਵਿਚ ਜਿਕਰ ਆਇਯਾ ਹੈ।

ਜਹਿ ਜਹਿ ਕਾਜ ਕੀਰਤ ਸੇਵਕ ਕੀ ।
ਤਹਾਂ ਤਹਾਂ ਉਠ ਧਾਵੈ ।
ਸੇਵਕ ਕੋ ਨਿਕਟੀ ਹੋਇ ਦਿਖਾਵੈ ॥

ਭਾਈ ਗੁਰਦਾਸ ਜੀ ਅਪਨੀ ਬਾਂਣੀ ਵਾਰਾਂ ਵਿਚ ਫੁਰਮਾਂਵਦੇ ਹਨ ।

[ਗੋਬਿੰਦ ਭਾਉ ਭਗਤ ਕਾ ਭੁਖਾ]

ਦਸਮੇਸ ਪਿਤਾ ਜੀ ਅਪਨੀ ਮੁਖਵਾਕ ਬਾਂਣੀ ਦਸ ਸਵੈਯਾਂ ਵਿਚ ਇਉਂ ਫੁਰਮਾਵਦੇ ਹਨ ।

[ ਸਾਚ ਕਹੂੰ ਸੁਨਿ ਲੇਹ ਸਬੈ ]
[ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ]

ਸਾਧ ਸੰਗਤ ਜੀਓ ਸੰਕਾਂਵਾਦੀਆਂ ਨੂੰ ਧਿਆਨ ਦੇਕੇ ਸੁਣਿਨਾਂ ਚਾਹੀਏ ਕੇ ਨਿਰੰਕਾਰ ਆਪ ਖੁਦ ਪੜਦੇ ਅੰਦ੍ਰ ਰਹਿੰਦੇ ਹਨ । { ਪ੍ਰਮਾਨ ਵਜੋਂ }

ਨਉ ਦੁਵਾਰੇ ਪਰਗਟੁ ਕੀਏ ਦਸਵਾਂ ਗਪਤ ਰਖਾਇਆ ।
[ਗੁਰਦੁਆਰੈ ਲਾਇ ਭਾਵਨੀ ਇਕ ਨਾ ਦਸਵਾ ਦੁਵਾਰ ਦਿਖਾਇਆ] ।
[ਤਹ ਅਨੇਕ ਰੂਪ ਨਾਉ ਨਵਨਿਧਿ ਤਿਸਦਾ ਅੰਤ ਨ ਜਾਈ ਪਾਇਆ] ।

ਦੇਖੋ ਸਾਧਸੰਗਤ ਜੀਓ ਗੁਰੂ ਸਾਹਿਬ ਅਕਾਲ ਪੁਰਖ ਨਿਰੰਕਾਰ ਕਿਸਤਰਾਂ ਪੜਦੇ ਵਿਚ ਸਰੀਸਦੇ ਅੰਦਰ ਨਿਵਾਸ ਰਖਦੇ ਹਨ ਔਰ ਕਿਸਤਰਾਂ ਗੁਰਬਾਂਣੀ ਉਨਾਂ ਦਾ ਭੇਦ ਦਸ ਦੀ ਹੈ ।

[ਭਾਂਭੀਰੀ ਕੇ ਪਾਤ ਪਾਰਦੋ ਜਿਉ ਬਿਨ ਦੇਖੇ ਦੂਰਾਯੋ]

ਸਾਧ ਸੰਗਤ ਜੀਓ ਜਿਸ ਵਖਤ ਕਰਤਾਰ ਪੁਰ ਗੁਰੂ ਨਾਨਕ ਸਾਹਿਬਜੀ

ਪ੍ਰਲੋਕ ਬੈਕੰਠ ਜਾਨਦੀ ਤਿਆਰੀ ਕੀਤੀ ਸੀ ਉਸ ਵਖਤ ਦੋ ਚਾਦਰਾਂ ਤਾਨਕੇ ਅਲੋਪ ਹੋਏ ਸਨ ਉਸਤੋ ਬਾਦ ਜਦ ਚਾਦਰ ਚੁਕ ਕੇ ਵੇਖੀਆਂ ਗਿਯਾ ਤਾਂ ਹੇਠਾਂ ਕੁਛ ਭੀ ਨਹੀ ਸੀ ਗੁਰੂ ਜੀ ਅਲੋਪ ਹੋ ਗਏ ਸਨ। ਕਿਉਂ ਭਾਈ ਸੰਕਾਂਵਾਦੀ ਸਜਨੋ ਇਥੇ ਪੜਦੇ ਦੀ ਗੁਰੂ ਸਾਹਿਬ ਜੀਨੂੰ ਕੀ ਜਰੂਰਤ ਪਈ ਸੀ ਗੁਰੂਸਾਹਿਬ ਤਾਂ ਸ੍ਰਬਕਲਾ ਸਮਰਥ ਸਨ। ਬਿਨਾਂ ਚਾਦਰਾਂ ਤੋ ਵ ਪੜਦੇ ਤੋਂ ਬਿਨਾਂ ਭੀ ਸਚਖੰਡ ਜਾਂ ਸਕਦੇ ਸਨ। ਕਿਉਂਕੇ ਪਹਿਲੇ ਭੀ ਕਈ ਦਫਾ ਸਣੇ ਦੇਹ ਸਚਖੰਡ ਗਏ ਸਨ ਸਾਧ ਸੰਗਤ ਜੀਓ ਖੋਜ ਕਰੀਏ ਸਾਨੂੰ ਤਾਂ ਪੜਦਾ ਮਹਾਰਾਜ ਜੀਦਾ ਹੁਕਮ ਹੀ ਦਿਰਸਟ ਆਉਦਾਂਹੈ ਨਹੀ ਤਾਂ ਸੰਕਾਵਾਦੀ ਸਜਨ ਦਸਨਦੀ ਕਿਰਪਾਲਤਾ ਕਰਨ ਕੇ ਗੁਰੂ ਸਾਹਿਬ ਨੇ ਕਿਥੇ ਲਿਖਿਯਾ ਹੈ ਕੇ ਪੜਦਾ ਛਡਕੇ ਭੋਗ ਨਹੀ ਲਾਵਨਾਂ ਅਸੀ ਸੰਕਾਵਾਦੀਆਂਦੇ ਅਤੀ ਧਨਵਾਦੀ ਹੋਵਾਂਗੇ।

ਸਾਧ ਸੰਗਤ ਜੀਓ ਹਜੂਰੀ ਸਿੰਘਾਂ ਨੂੰ ਏਹ ਦਿਰੜ ਵਿਸਵਾਸ ਹੈਕੇ ਗੁਰੂ ਸਾਹਿਬ ਇਥੇ ਹਾਜਰ ਹਨ ਕਿਉਂਕੇ ਜਾਤੇ ਵਖਤ ਗੁਰੂ ਸਾਹਿਬ ਜੀਨੇ ਹਾਜਰੀਨ ਖਾਲਸੇ ਨਾਲ ਵਾਇਦਾ ਕੀਤਾ ਸੀ ਕੇ ਤੁਸੀ ਏਸ ਜਗਾ ਦਾ ਵ ਅਸਥਾਨ ਦਾ ਪਹਿਰਾ ਦੇਣਾ ਤਹਾਡਾ ਪੈਹਰਾਂ ਮੈ ਆਪ ਦੇ ਵਾਗਾਂ। ਈਸੀ ਬਚਨ ਦੇ ਬਧੇ ਹੋਏ ਗੁਰੂ ਸਾਹਿਬ ਜੀ ਹਮੇਸਾ ਇਥੇ ਨਿਵਾਸ ਕਰਦੇ ਹਨ। ਜਿਸਤਰਾਂ ਕੇ ਬਲਰਾਜੇ ਨਾਲ ਬਚਨ ਕੀਤਾ ਸੀ ਕੇ ਢਾਈ ਕਦਮ ਧਰਤੀ ਦੇਉ ਬਲਰਾਜੇ ਬੇਨਤੀ ਕੀਤੀ ਕੇ ਸੁਆਮੀਜੀ ਧਰਤੀ ਕੀ ਕਰੋਗੇ ਥੋੜੀਜੇਹੀ ਬਾਵਨ ਰੂਪੀ ਬ੍ਰਾਹਮਨ ਨੇ ਕਿਹਾ ਕੇ ਰਾਜ ਨ ਮੈ ਕੁਟੀਆ ਪਾਕੇ ਤੇਰੇ ਦੁਵਾਰ ਪ੍ਰ ਰਹਾਗਾਂ ਜਦ ਰਾਜੇ ਨੇ ਧਰਤੀ ਦਾਨ ਕਰਦੀਤੀ ਵੀ ਸੰਕਲਪ ਕਰਦਿਤੀ ਬਾਵਨ ਔਤਾਰ ਨੇ ਅਪਨਾ ਸਰੂਪ ਵਧਾਯਾ ਏਕ ਦਮ ਏਲੋਕ ਦੂਸਰਾ ਪ੍ਰਲੋਕ

ਮਿਨ ਲਿਯਾ ਬਾਵਨਔਤਾਰ ਕਿਹ ਕੇ ਰਾਜਨ ਅਧਾ ਕਦਮ ਧਰਤੀ ਰਹਿਗਈ ਹੈ ਓਹ ਭੀ ਦੇਉ ਉਸ ਵਖਤ ਰਾਜੇ ਨੇ ਹਾਥ ਜੋੜ ਕੇ ਕਿਹਾ ਕੇ ਮਹਾਰਾਜ ਅਧੇ ਕਦਮ ਵਿਚ ਮੇਰਾ ਸਰੀਰ ਹਾਜਰ ਹੈ। ਰਾਜਾ ਲੰਮਾ ਪੈਗਿਆ ਭਗਵਾਨ ਨੇ ਉਸਦੀ ਛਾਤੀਤੇ ਪੈਰ ਰਖਕੇ ਜੋਰ ਨਾਲ ਦਬਾਯਾ ਪਤਾਲ ਵਿਚ ਲੈਗਏ। ਤੇ ਉਥੇ ਦਾ ਰਾਜਾ ਬਨਾ ਦਿਤਾ ਜਦ ਭਗਵਾਨ ਜਾਨਲਗੇ ਤਾਂ ਰਾਜੇ ਨੇ ਹਾਥ ਜੋੜ ਕੇ ਕਿਹਾ ਮਹਾਰਾਜ ਜੀਓ ਮੈ ਅਪਨਾ ਬਚਨ ਪੂਰਾ ਕੀਤਾ ਹੈ ਤੁਸੀ ਅਪਨਾਂ ਬਚਨ ਪੂਰਾ ਕਰੋ। ਬਾਵਨ ਔਤਾਰ ਨੇ ਪੁਛਿਆ ਕੇ ਕੈੜਾ ਬਚਨ ਰਾਜੇ ਕਿਹਾਕੇ ਸੁਵਾਮੀ ਜੀ ਆਪਨੇ ਕਿਹਾ ਸੀਕੇ ਇਥੇ ਝੋਪੜੀ ਵ ਕੁਟਿਯਾ ਪਾਕੇ ਤੇਰੇ ਦੁਵਾਰ ਪ੍ਰ ਰਹਾਂਗਾ, ਸੋ ਇਸ ਵਾਸਤੇ ਹੁਣ ਆਪ ਇਥੇ ਹੀ ਨਿਵਾਸ ਕਰਦੇ ਹੋਏ ਅਪਨਾ ਬਚਨ ਪੂਰਾ ਕਰੋ।

(ਪ੍ਰਮਾਨ ਵਾਰ ਭਾਈ ਗੁਰਦਾਸ ਜੀ ਕੀ)

ਕਰੋ ਅਢਾਈ ਧਰਤ ਮੰਗ ਪਿਛੋ ਦੇ ਤ੍ਰਿਲੋਕ ਨਾ ਸਮ ਵੈ।
ਦਿਤਾ ਰਾਜ ਪਤਾਲ ਦਾ ਹੋਏ ਅਧੀਨ ਭਗਤ ਜਸ ਗਾਵੈ।
ਬਲਛਲ ਆਪਛਲ ਇਅਨਹੋਏ ਅਧੀਨ ਭਗਤ ਜਸਗਾਵੈ।

ਸੋ ਸਾਗੰਤ ਜੀ ਈਸੀਤਰਾਂ ਬਲ ਰਾਜੇ ਵਾਂਗੂ ਦਸਮੇਸ ਪਿਤਾ ਜੀ ਤੋ ਬਚਨ ਲੈਲੀਆ ਸੀ ਕੇ ਤੁਸੀ ਏਸ ਅਸਥਾਨ ਦਾ ਪੈਹਿਰਾ ਦੇਨਾ ਤੁਹਾੜਾ ਮੈ ਪਹਿਰਾਂ ਆਪ ਦਿਆਂਗਾਂ। ਜੋ ਚੜ ਕੇ ਆਏਗਾ ਹਾਰ ਖਾਕੇ ਜਾਏਗਾ। ਸੋ ਸੋ ਇਸ ਬਚਨ ਬਧੇ ਹੋਏ ਕਲਗੀਧਰ ਦਸਮੇਸ ਪਿਤਾਜੀਦਾ ਹਮੇਸਾ ਨਿਵਾਸ ਇਥੇ ਰਹਿੰਦਾ ਹੈ। [ਪ੍ਰਮਾਨ]

*[ਭੂਲੀ ਮਾਂਲਨੀ ਹੈ ਦੇਵ ਸਤਿਗੁਰ ਜਾਗਤਾ ਹੈ ਦੇਵ]*

{ਸ੍ਰੀ ਮੁਖਵਾਂਖ ਪਾ: ੧੦ ॥ ਸਦਾ ਅੰਗਸੰਗੇ ਅਭੰਗੰ ਬਿਭੂਤੇ}॥

## ਦੋਹਰਾ ॥

ਨਾਨਕ ਗੁਰੂ ਗੋਬਿੰਦ ਸਿੰਘ ਜੀ। ਪੂਰਨ ਔਤਾਰ।
ਜਗੱਮੱਗ ਜੋਤਿ ਬਿਰਾਜ ਰਹੀ ਸ੍ਰੀ ਅਬਚਲਨਗਰ ਅਪਾਰ।

ਮਾਨਯੋਗ ਸਾਧ ਸੰਗਤ ਜੀਓ ਕਲਗੀਧਰ ਦਸਮੇਸ ਪਿਤਾਜੀ ਸਚਖੰਡ ਸ੍ਰੀ ਹਜ਼ੂਰ ਸਾਹਿਬ ਕਿਸਤਰਾਂ ਹਾਜਰਾ ਹਜ਼ੂਰ ਰਹਿੰਦੇ ਹਨ। ਅਗੇ ਕਿਸੇ ਪ੍ਰਸੰਗ ਵਿਚ ਇਸਦਾ ਹਵਾਲੇ ਦਿਤੇ ਜਾਨਗੇ। ਸੋ ਹੁਨ ਆਓ ਨਪਨੇ ਤੋਰੇ ਹਏ ਪ੍ਰਸੰਗਵਲ ਆਈਏ ਕੇ ਪੜਦਾ ਕਰਕੇ ਭੋਗ ਲਗਾਨਾ ਕਿਥੇ ਲਿਖਆ ਹੈ। ਸੁਣੋ ਸਾਧ ਸੰਗਤ ਜੀਓ ਏਕ ਦਫਾ ਕੇਸਗੜ ਸਾਹਿਬ ਗੁਰੂ ਸਾਹਿਬ ਜੀ ਨੇ ਪੰਜ ਪਿਆਰੀਆਂ ਦੀ ਚੋਣ ਕੀਤੀ ਸੀ ਏਕ ਏਕ ਨੂੰ ਤੰਬੂ ਵਿਚ ਲੈ ਗਏ ਸਨ ਸੋ ਸਾਧ ਸੰਗਤ ਜੀਓ ਇਸ ਪ੍ਰਸੰਗ ਦਾ ਵਿਸਥਾਰ ਨਾ ਕਰਦੇ ਹੋਏ ਚੇਤਾਵਨੀ ਮਾਤ੍ਰ ਦਰਸਾਵਨ ਦੀ ਕੋਸਿਸ ਕੀਤੀ ਗਈ ਹੈ। ਸਾਧ ਸੰਗਤਜੀਓ ਏਹ ਤਾਂ ਭੀ ਪੜਦਾ ਹੀ ਕਹੇ ਜਾਏਗਾ ਪੰਜ ਪਿਆਰਿਆਂ ਦੀ ਸਾਜਨਾਂ ਹੀ ਪੜਦੇ ਦੇ ਅੰਦਰ ਹੋਈਹੈ ਕਿਉ ਭਾਈ ਸੰਕਾਂ ਵਾਦੀ ਸਜਨੋ ਕਲਗੀਧਰਦਸਮੇਸ਼ ਪਿਤਾ ਜੀ ਸ੍ਰਬਤ ਕਲਾ ਸਮਰਥ ਸਨ ਗੁਰਬਾਂਣੀ ਦੇ ਕਥਨ ਅਨਸਾਰ।

## [ ਮ੍ਰਿਤਾਕਿਉ ਜੀ ਵਾਲਨਹਾਰ ]

ਓਹ ਦਾਤੇ ਸਨ ਫੇਰ ਤੰਬੂ ਪੜਦੇ ਰੂਪੀ ਵਿਚ ਸਾਜਨਾਂ ਪੰਜ ਪਿਆਰਿਆਂ ਦੀ ਕੀਤੀ। ਸੋ ਸਧਸੰਗਤ ਜੀਓ ਪਿਛਲੇ ਪ੍ਰਸੰਗਾਂ ਨੂੰ ਮੁਖ ਰਖਕੇ ਹੀ ਤਖਤ ਸ੍ਰੀ ਹਜ਼ੂਰ ਸਾਹਿਬ ਤੇ ਪੜ ਦਾ ਛਡਕੇ ਗੁਰੂ ਸਾਹਿਬ ਜੀ ਨੂੰ ਭੋਗ ਲਗਾਯਾ ਜਾਂਦਾ ਹੈ।

# ( ਘੰਟੇ ਬਾਰੇ ਵੀ )

ਪ੍ਰਮਾਣਿ

ਹਮਕੀਰੇ ਕਿਰਮ ਸਤਿਗੁਰ ਸਰਨਾਈ ਕਰਦਯਾਨਾਮ ਪ੍ਰਗਾਸਿ ।
ਮੇਰੇ ਮੀਤ ਦੁਰਦੇਵ ਮੋਕਉ ਰਾਮ ਨਾਮ ਪ੍ਰਗਾਸ ।

ਸਾਧ ਸੰਗਤ ਜੀਓ ਪੜਦੇ ਦੇ ਪ੍ਰਮਾਨਾਂ ਤੋਂ ਬਾਦ ਜਦ ਪਿਛਾਂ ਦੇਖੀਆਂ ਤਾ ਸੰਕਾਂਵਾਦੀ ਕਹਿ ਰਹਿ ਸਨ ਕੇ ਘੰਟਾ ਖੜਕਾਉਨ ਟਲ ਬਜਾਵਨੇ ਗੁਰਮਤ ਦੇ ਉਲਟ ਹੈ । ਸੋ ਸੁਣੋ ਸਾਧਸੰਗਤ ਜੀਓ ਸੰਕਾਂਵਾਦੀ ਸਜਨ ਖਾਸ ਧਿਆਨ ਦੇਕਰ ਸੁਨਿਨ । ਅਕਾਲ ਉਸਤਤ ਬਾਂਣੀ ਵਿਚੋ ਸ੍ਰੀ ਮੁਖਵਾਕ ਪਾ: ੧੦ ਵੀ ਏਹ ਖਾਸ ਬਾਣੀ ਕਲਗ਼ੀਧਰ ਦਸਮੇਸ਼ ਪਿਤਾਜੀ ਦੀ ਉਚਾਰਨ ਕੀਤੀ ਹੋਈ ਹੈ । ਉਸ ਵਿਚ ।

ਤਵ ਪ੍ਰਸਾਦਿ ਦੀ ਰਘ ਤ੍ਰਿਭੰਸੀ ਛੰਦ । ਘੰਟ ਕਾ ਬਿਰਾਜੈ ।

ਰੁਣਿ ਝੁਣਿ ਬਾਜੈਭਰਮ ਭੈ ਭਾਜੈ ਸੁਨਤ ਸੁਰੰ ।
ਕੋਕਲ ਸੁਨ ਲਾਜੈ ਕਿਲ ਬਿਖ ਭਾਜੈ ।
ਸੁਖੁ ਉਪਰਾਜੈ ਮਧ ਉਰੰ । ਦੁਰਜਨ ਦਲ ਦਝੈ ।
ਮਨਤਨ ਰਿਝੈ, ਸਭੈ ਨ ਭਜੈ ਰੋਹ ਰਣੰ ।

ਜੈ ਜੈ ਹੋਸੀ ਮਹਖਸਰ ਮਰਦਨ ਚੰਡ ਚੱਤੁਰਤਨ ਆਦਿ ਸੁਰੰ । ੧੩ । ੨੨੩ ।

ਸਾਧ ਸੰਗਤ ਜੀਓ ਇਸ ਛੰਦ ਵਿਚ ਗੁਰੂ ਸਾਹਿਬ ਘੰਟੇ ਦਾ ਜਿਕਰ ਕਰਦੇ ਹੋਏ । ( ਘੰਟ ਕਾ ਬਿਰਾਜੈ ) ਦੇਵੀ ਦੁਰਗ ਸਾਹ ਦੇ ਪਾਸ ਘੰਟ ਕਾ ਬਿਰਾਜੈ ਦਾ ਮਤਲਬ ਉਦੇ ਪਸ ਸੀ । ਰੁਣਿ ਝੁਣਿ ਬਾਜੈ । ਘੰਟੇ ਦੇ ਅਵਾਜ ਦਾ ਬਰਨੰਨ ਕੀਤਾਹੈ ਭਰਮ ਦਾ ਅਰਥ ਕੇ ਰਾਰ ਜਾਂਦੀਆਂਨੂੰ ਵਾਦੇਤਾ

ਨੂੰ ਮੁਸਲਮਾਨਾਂ ਨੂੰ ਭਰਮ ਨਾ ਰਹੇ ਕੇ ਕੀਹਦਾ ਮੰਦ੍ਰ ਹੈ ਅਵਾਜਸੁਣਿਨ ਨਾਲ ਭ੍ਰਮ ਦੂਰ ਹੋ ਜਾਂਦਾ ਹੈ ਔਰ ਨਿਰਭੈ ਹੋਕੇ ਮੰਦ ਗੁਰਦਵਾਰੇ ਸਾਹਿਬ ਆਜਾਨ ਸੰਨਤ ਸੁਰੰ। ਘੰਟੇ ਦੇ ਅਵਾਜ ਨੇ ਸੁਨਕੇ ਕੋਕਲ ਸੁਨਲਾਜੇ ਗੁਰੂ ਸਾਹਿਬ ਜੀ ਘੰਟੇ ਦੇ ਅਵਾਜ ਦਾ ਵਰਨਨ ਕਰਦੇ ਹਨ ਕੇ ਘੰਟੇ ਦਾ ਅਵਾਜ ਤੋ ਭੀ ਮਿਠਾ ਅਵਾਜ ਹੈ। ਕੇ ਇਸ ਅਵਾਜ ਨੂੰ ਸੁਨਿਕੇ ਕੋਕਲ ਭੀ ਲਜਾਵਾਨ ਹੁੰਦਾ ਹੈ ਕੇ ਮੇਰਾ ਭੀ ਇਤਨਾ ਮਿਠਾ ਸੁਰੀਲਾ ਅਵਾਜ ਨਹੀ ਹੈ। ਘੰਟੇ ਦੀ ਅਵਾਜ ਨੂੰ ਸੁਨਕੇ। ਕਿਲ ਬਿਖਭਾਜੇ। ਭਾਵ ਅ੍ਰਥ ਜਿਸਤਰਾਂ ਕੇ ਪੈਤੀਸ ਅਖਰੀ ਵਿਚ ਜਿਕਰ ਆਯਾ ਹੈ। ਚਾਪ ਗਿਆਨ ਕਰ ਜਾਇ ਬਿਰਾਜੈਛਾਯਾ ਦਵੈਤ ਸਗਲ ਉਠ ਭਾਜੈ। ਸੁਖ ਉਪ੍ਰਾਜੈ ਘੰਟੇ ਦੇ ਅਵਾਜ ਨੂੰ ਦਸਮ ਗੁਰੂ ਜੀ ਸੁਖ ਦਾ ਇਕ ਵ ਸੁਖਾਂ ਨੂੰ ਉਪਜਾਵਨ ਵਾਲਾ ਅਵਾਜ ਹੈ।

ਸੋ ਭਾਈ ਸੰਕਾਂਵਾਦੀ ਸਜਨੋ ਘੰਟੇ ਦਾ ਅਵਾਜ ਮਾੜ ਹੁੰਦਾ ਤਾਂ ਗੁਰੂ ਸਾਹਿਬ ਜੀ ਖੰਡਨ ਕਰਦੇ। ਪ੍ਰ ਗੁਰੂਸਾਹਿਬ ਜੀਨੇ ਖੰਡਨ ਨਹੀ ਕੀਤਾ ਬਲਕੇ ਉਸ ਅਵਾਜ ਦੀ ਉਪਮਾ ਵ ਸਲਾਘਾ ਕੀਤੀ ਹੈ ਇਸ ਵਾਸਤੇ ਸਚਖੰਡ ਤਖਤ ਸ਼੍ਰੀ ਸਾਹਿਬ ਦਸਮ ਪਾਤਸਾਹ ਜੀ ਦੀ ਹਜੂਰੀ ਵਿਚ ਬਜਾਯਾ ਜਾਂਦਾ ਹੈ। ਕਿਉਂਕੇ ਮਹਾਰਾਜ ਏ ਅਵਾਜ ਸੁਨਕੇ ਖੁਸ ਹੋਵੰਦੇ ਹਨ।

## ਘੰਟੇ ਬਾਰੇ ਬਾਬ

ਸ੍ਰੀ ਚੰਦ ਜੀ ਗੁਰੂ ਨਾਨਕ ਸਾਹਿਬ ਜੀ ਦੇ ਬੜੇ ਸਪੁਤ੍ਰ ਦਾ ਇਤਹਾਸ ਵਿਚ ਜਿਕਰ ਵ ਸਾਖੀ ਆਈ ਹੈ ਬਾਬਾ ਸ੍ਰੀਚੰਦ ਜੀ ਜਦ ਸਿੰਧ ਮੁਲਕਵਿਚ ਗਏ ਠਟੇ ਨਗਰ ਆਸਨ ਲਾਕੇ ਬੈਠੇ ਸਨ ਭਾਈ ਕਮਲੀਯਾ ਜੀਨੇ ਧੂੰਨੀ ਧੁਕਾ ਦਿਤੀ ਸਾਮਨੇ ਬਾਬਾ ਜੀ ਸਾਮਧੀ ਵਿਚ ਇਸ ਥਿਤ ਹੋ ਗਏ ਬਾਬਾਜੀ

ਦਾ ਭਤੀਜਾ ਧਰਮ ਚੰਦ ਛੋਟੀ ਉਮ੍ਰ ਦੇ ਬਚੀਆਂ ਨਾਲ ਖੇਲਦੇ ਖੇਲਦੇ ਬੇਰਖਾਂ ਦੇ ਜੰਗਲ ਵਿਚ ਦੂਰ ਨਿਕਲ ਗਏ। ਅਗੇ ਸੇਰਨੀ ਅਰਨੇ ਬਚੇ ਨੂੰ ਦੂਧ ਚੁੰਗਾਂ ਰਹੀ ਸੀ। ਧਰਮ ਚੰਰ ਜੀਨੇ ਦੇਖਿਆ ਵ ਕੰਨੋ ਫੜਕੇ ਰਿਆਕੇਬਾਬਾ ਜੀਦੇ ਅਸਥਾਨ ਤੇ ਬੰਨ ਦਿਤੀ ਏਹ ਬਕਤੀ ਦੇਖਕੇ ਸਿੰਧ ਨੀਵਾਸੀ ਵ ਨਗ੍ਰ ਨੀਵਾਸੀਨੇ ਜਾਨੀਆ ਕੇ ਏ ਬਿਵਜੀਦੇ ਔਤਾਰ ਹਨ। ਇਨਾਂਨੂੰ ਅਪਨਾ ਦੁਖ ਸੁਨਾਈਏ। ਆਕਰ ਕੇ ਸਾਰੇ ਬਾਬਾ ਜੀਨੂੰ ਮਥਾ ਟੇਕਕੇ ਬੈਠ ਗਏ ਬੇਨਤੀ ਕੀਤੀ ਕੇ ਇਥੋਂ ਦਾ ਨਵਾਬ ਮਿਰਜ ਸਾਹਿਬ ਸਾਨੂੰ ਹਿੰਦੂਵਾਂਨੂੰ ਪੂਜਾ ਔਰ ਘੰਟੇ ਘੜਿਆਲ ਨਹੀ ਬਜਾ ਵਨ ਦੇਂਦਾ। ਏਹ ਸੁਨਕੇ ਬਾਬਾਸ੍ਰੀ ਚੰਦ ਜੀ ਏਹ ਧਕੇ ਸਾਹੀ ਨੂੰ ਬ੍ਰਦਾਸ ਨਾਂ ਕਰਦੇ ਹੋਏ ਅਪਨੇ ਅਸਥਾਨ ਤੇ ਦੋਨੋ ਟੈਮ ਆਰਤੀ ਔਰ ਘੰਟੇ ਘੜੀਆਲ ਸੰਖ ਬਜਾਵਨ ਨੇਸੁਰੂ ਕਰ ਦਿਤੇ ਔਰ ਸਾਰੀਆਂ ਨੂੰ ਹੁਕਮ ਕੀਤਾ ਕੇ ਤੁਸੀ ਨਿਸੰਕ ਹੋਕੇ ਪੂਜਾ ਆਰਤੀ ਘੜੀਆਲ ਘੰਟੇ ਸੰਖ ਬਜਾਓ ਏਹ ਖਬ੍ਰ ਮ੍ਰਿਜਾਸਾਹਿਬ ਤਕ ਸੁਨਾਈ ਗਈ ਉਸਨੇ ਕਿਹਾਕੇ ਛਡੋ ਇਸ ਮਲੰਗ ਦੀਆਂ ਗਲਾ ਨੇ ਉਹਤਾਂ ਪਾਗਲ ਸੁਨੀ ਦਾ ਹੈ। ਆਪੇ ਚਲਾ ਜਾਇਗਾ। ਸ੍ਰੀ ਬਾਬਾ ਜੀ ਨੇ ਐਸਾ ਸੁਨਿਯਾ ਫੁਰ-ਮਾਯਾ ਕੇ ਅਸੀ ਤਾਂ ਪਾਗਲ ਨਹੀ ਪ੍ਰ ਦੂਸਰੀਅਾਂ ਨੂੰ ਪਾਗਲ ਜਾਨਿਨ ਵਾਲਾ ਆਪ ਹੀ ਪਾਗਲ ਹੈ। ਏਹ ਵਾਕ ਹੋਨਦੀ ਦੇਰਸੀ ਬ ਸਾਫਿਰ ਸੀ ਤੀਰ ਨਿਕ ਲੀਆਂ ਠੀਕ ਨਿਸਾਨ ਉਤੇ ਜਾ ਲਗਾ।

(ਸਾਧੂ ਬੋਲੇ ਸਹਿਜ ਸੁਭਾਇ ਸਾਧੂ ਕਾ ਬੋਲੀਆ ਬਿਰਥਾ ਨਹੀ ਜਾਇ)

ਇਧ੍ਰ ਗਲਾ ਕਰਦੀਆਂ ਮੁਹਮਦਖਾਨ ਬਾਕੀ ਅਪਨੇ ਆਪ ਵਿਚ ਬਾਕੀ ਨ ਰਿਹੀ। ਉਹ ਪਲ ਵਿਚ ਪਾਗਲ ਹੋ ਗਿਆ। ਏਹ ਦੇ ਹਥ ਵਿਚ ਨੰਗੀ ਤਲਵਾਰ ਸੀ। ਜੋ ਖਿਚਕੇ ਅਪਨੇ ਹੀ ਪੇਟ ਵਿਚ ਮਾਰੀ ਤੇ ਉਥੇ ਹੀ ਢੇ ਹਿ

ਢੇਰੀ ਹੋਗਯਾ ਇਉ ਬਾਬਾ ਜੀ ਦਾ ਬਚਨ ਸਤ ਹੋਇਆ । ਸੋ ਭਾਈ ਸੰਕਾਂ ਵਾਦੀ ਸਜਨੋ ਅਗਰ ਘੰਟਾ ਬਜਾਵਨਾਂ ਗੁਰਮਤ ਦੇ ਵਿਰਧ ਹੁੰਦਾ ਵ ਉਲਟ ਹੁੰਦਾ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਸਪੁਤ੍ਰ ਸ਼ਿਵ ਸਰੂਪ ਬਾਬਾ ਸ੍ਰੀ ਚੰਦ ਦੀ ਸੰਖ ਘੰਟਾ ਮ੍ਰਿਜ਼ਾਸਾਹਿਬ ਦਾ ਰੋਕਨ ਤੇ ਇਤਨੇ ਗੁਸੇ ਵਿਚ ਕਿਉਂ ਆਵਦੇ ਗੁਸਾ ਭੀ ਹਦ ਤੋ ਪ੍ਰੇ ਆਯਾ ਕੇ ਮ੍ਰਿਜ਼ਾ ਸਾਹਿਬ ਦਾ ਖੂਨਹੀ ਕਰਦਿਤਾ । ਕਿਉਂਕੇ ਬਾਬਾ ਸ੍ਰੀਚੰਦਜੀ ਮਹਾਰਾਜਓਹ ਕਮਕਦੇ ਭੁਲਕੇ ਭੀ ਨਹੀ ਕਰਦੇਸਨ ਜਿਸਦੀ ਪਿਤਾ ਗੁਰੂ ਨਾਨਕ ਸਾਹਿਬ ਵਲੋਂ ਆਗਿਯਾ ਨਾ ਹੋਵੈ ਏਹ ਜਤੀ ਰਹਿਨਦੀ ਆਗਿਯਾ ਪਿਤਾ ਗੁਰੂ ਨਾਨਕਸਾਹਿਬ ਵਲੋ ਦਿਤੀ ਗਈ ਸੀ ।

ਪ੍ਰਮਾਨ ।

ਨਾਂ ਹਉ ਜਤੀ ਸਤੀ ਨਹੀ ਪੜਿਆ
ਮੂਰਖ ਮੁਗਧਾ ਜਨ ਭਇਆ

ਏਸ ਹੁਕਮ ਦੀ ਪਾਲਨਾਂ ਇਤਨੀ ਕੀਤੀ ਕੇ ਇਨਾਂ ਦਾ ਨਾਉਹੀ ਜਤੀ ਬਾਬਾ ਸ੍ਰੀਚੰਦ ਪੈਗਯਾ । ਸੋ ਭਾਈ ਸੰਕਾਵਾਦੀ ਮਜਨੋ ਸੋਚੋ ਕੇ ਗੁਰੂਸਾਹਿਬ ਔਰ ਗੁਰੂ ਸਾਹਿਬ ਦੇ ਸਾਹਿਬਜ਼ਾਦੇ ਘੰਟਾ ਬਜਾਵਨ ਤੇ ਨਰਾਜ਼ ਹੁੰਦੇ ਹਨ ਕੇ ਰੋਕਨ ਤੇ । ਘੰਟੇ ਬਾਰੇ ਔਰ ਖੋਜ ਹਵਾਲਾ ਸ੍ਰੀ ਨਾਰਾਯਨ ਹਰੀ ਉਪਦੇਸ ਰਚੀਤ । ਪੰਡਤ ਹਰ ਦੇਵ ਸਿੰਘਜੀ ਨਿਰਮਲ ਕੁਟਿਆ ਕੰਨਖਲ। ਹਰਦੁਵਾਰ ਸਫਾ ਨੰ: ੫੯ । ਅਰਥ ਸਿਧ ਆਸਨ ਮੇ ਬੈਠਕਰ ਔਰ ਭ੍ਰਵਾਕੇ ਬੀਚਮੇ ਦ੍ਰਿਸਟੀ ਰਖਤਾ ਹੁਵਾ ਚਿਤ ਕੋ ਇਕਾਗਰ ਕਰਤਾ ਹੋ ਵ ਸਜੇ ਕੰਨਮੇ ਅੰਤ੍ਰ ਹੋਨਵਾਲਾ ਜੋਨਾਦ ਸਬਦ । ਉਸਕੋ ਹਰ ਵਕਤ ਯੋਗੀ ਸੁਨਤਾਹੈ । ਨਾਦ ਸ਼ਬਦ ਮੇ ਅਭਿਆਸ ਬਾਹ ਯਾ ਸਬਦੋਂ ਕੋ ਰੋਕ ਲੇਤਾ ਹੈ ਖਖ ਸੇ ਦੂਸ੍ਰੇ ਪਖਮੇ ਸਾਰ ਸੰਸਾਰ ਕੋ ਜੈਕਰ ਤੁਰੀਯਾ ਪਦਕੋ ਪ੍ਰਾਪਤ ਹੋਤਾ ਹੈ ।

ਪਹਿਲੇ ਅਭਿਯਾਸਮੇ ਬੜਾ ਨਾਦ ਨਾਨਾ ਪ੍ਰਕਾਰ ਕਾ ਸ੍ਰਵਨ ਕਰਤਾ ਹੈ ਅਰ ਅਭਿਯਾਸ ਕੇ ਵਧ ਜਾਨੇ ਪ੍ਰ ਸੂਖਮ ਸੇ ਸੂਖਮ ਕੋ ਸੁਨਲੇਤਾ ਹੈ ਪਹਿਲੇ ਸਮੁਦ੍ਰ ਕੀ ਨਿਆਈ ਬੜੀ ਗਜ ਕਾਰ ਸੁਨਾਈ ਆਤੀ ਹੈ ਔਰ ਵਿਚ ਮੇ ਕੋਮਲ ਸਬਦ ਪਰਤੀਤ ਹੋਤੇ ਹੈ ਜੈਸੇ ਘੰਟੇ ਆਦਿ ਅੰਤ ਮੇ ਸੂਖਮ ਸਬਦ ਨਾਨਾ ਪ੍ਰਕਾਰ ਕੇ ਸੁਨਾਈ ਆਤੇਹੈ ਜੈਸੇ ਘੰਟੇ ਕਿਕਨੀ ਬੀਨਾ ਬੰਸਰੀ ਔਰ ਭੇਰੀਆਂ ਦਿਕੇਕੇ ਸਬਦ ਸੁਨਾਈ ਆਤੇ ਹੈ। ਸੋ ਸਾਧ ਸੰਗਤ ਜੀਓ ਅਨਾਹਦ ਸਬਦ ਮੇ ਘੰਟੇ ਬਜਾਨੇ ਕਾ ਜਿਕਰ ਆਇਆ ਹੈ ਅਨਾਂਹਤ ਸਬਦ ਹਰ ਏਕ ਇਨਸਾਨ ਕੇ ਦਸਮੇ ਦੁਵਾਰ ਮੇ ਜੋਤ ਕੇ ਸਾਮਨੇ ਹੋਤਾ ਰਹਤਾ ਹੈ। ਅਗ੍ਰ ਸੰਕਾਵਾਦੀ ਸਜਨਾਂਨੂੰ ਘੰਟੇ ਦਾ ਅਵਾਜ ਬੁਰਾ ਲਗਦਾ ਹੈ ਔਰ ਗੁਰਮਤ ਦੇ ਵਿਰਧ ਲਗਦਾਹੈ। ਤੋ ਅਪਨੇ ਦਿਮਾਗ ਵਿਚ ਪਹਿਲੇ ਬੰਦ ਕਰਨ ਅਨਾਂਹਤ ਸਬਦ ਦੇ ਬਾਰੇ ਗੁਰਬਾਂਣੀ ਅਨੰਦ ਸਾਹਿਬ ਵਿਚ ਭੀ ਜਿਕਰ ਆਂਵਦਾ ਹੈ।

(ਬਿਨਵੰਤ ਨਾਨਕ ਗੁਰ ਚਰਨ ਲਾਗੇ ਵਾਜੇ ਅਨਹਦ ਤੂਰੇ)

ਅਨੰਦ ਸਾਹਿਬ

ਅਨਹਦ ਬਾਂਣੀ ਪੂੰਜੀ ਸੰਤਨ ਹਥ ਰਾਖੀ ਕੁੰਜੀ ॥

(ਵਾਜੇ ਅਨਹਦ ਮੇਰਾ ਮਨਲੀਣਾ) ਰਾਮਕਲੀ ਮਃ੧

ਅਨਹਦ ਸਬਦ ਵਜੈ ਦਿਨ ਰਾਤੀ।

ਅਵਗਤ ਕੀ ਗਤ ਗੁਰ ਮੁਖ ਜਾਤੀ।

ਹਉਮੇ ਮਾਰ ਕਮਲ ਪ੍ਰਗਾਸਾ।

ਅਨਹਦ ਵਾਜੇ ਨਿਜਘਰ ਵਾਸਾ। ਗਉੜੀ ਮਃ੩ਸਫਾ ੧

ਕਹੈ ਨਾਨਕ ਤਹ ਸੁਖੁ ਹੋਵਾ ਤਿਤਘਰ ਅਨਹਦ ਵਾਜੇ।

ਸਹਜ ਗੁਫਾ ਮਹਿਆ ਸਣ ਬਾਧਿਆ ।
ਜੋਤ ਸਰੂਪ ਅਨਹਾਦ ਵਾਜਿਆ । ਅਸਾ ਮਃ ੩-੩੭੦
{ਦਰਵਾਜਿਹ ਅਨਹਤ ਵਾਜੇ ਰਾਮ} । ਵਡਹੰਸ ਮਃ ੫ ।
(ਘਟਿ ਘਟਿ ਹਰਿਗੋਬਿੰਦ ਗਾਜੇਰਾਮ) । ੫੭੮

ਪ੍ਰਗਟਿਓ ਜੋਤ ਸਹਜ ਸੁਖ ਸੋਭਾ ਬਾਜੇ ਅਨਹਤ ਬਾਂਣੀ ।
ਅਚਿਤ ਹਮਾਰੈ ਅਨਹਤ ਵਾਜੇ ਅਚਿਤ ਹਮਾਰੈ ਗੋਬਿੰਦਰਾਜੈ ।
ਅਨਹਦ ਧੁਨੀ ਮੇਰਾਮਨ ਮੋਹਿਓ ਅਚਰਜ ਤਾਕੇ ਸ੍ਵਾਦ ।
ਤਪਤ ਬੁਝੀ ਸੀਤਲ ਆਘਾਨੇ ਸੁਨ ਅਨਾਹਦ ਬਿਸਮ ਭਏ ਬਿਸਮਾਦ ।
ਮੁੰਦਲੀਏ ਦਰਵਾਜੇ । ਬਾਜੀਅਲੇ ਅਨਹਦ ਬਾਜੇ ।
ਚੇਤ ਅਚੇਤ ਮੂੜਮਨ ਮੇਰੇ ਬਾਜੇ ਅਨਹਦ ਬਾਜਾ ।
ਪਿੰਡ ਮੁਐ ਜੀਉ ਕਿਹਘਰ ਜਾਤਾ ।
ਸਬਦ ਅਤੀਤਾ ਅਨਾਹਦਿ ਰਾਤਾ ।
ਦੇਵ ਸਥਾਨੈ ਕਿਆ ਨਿਸਨੀ ।
ਤਹ ਬਾਜੇ ਸਬਦ ਅਨਾਹਦਬਾਣੀ ।

## [ ਸਬਦ ਸੂਰਤ ਲਿਵਲਾਈ ਅਨਹਤ ਵਾਇਆ ]

ਪੰਚ ਸਬਦ ਦਰਗਹ ਬਜਿਆ ਹਰਿ ਮਿਲਿਓ ਮੰਗਲ ਗਾਇਓ ।

ਪੰਚ ਸਬਦ ਤਹ ਪੂਰਨ ਨਾਂਦ । ਮਾਲੀ ਗਉੜੀ ਮਃ ੫।
ਸਫਾ ੯੮੫
ਅਨਹਦ ਬਾਜੇ ਅਚਰਜ ਬਿਸਮਾਦ। ਰਾਮਕਲੀ ਮਃ ੫ ।
੮੮੮
ਅਨਿਕ ਅਨਾਹਦ ਅਨੰਦ ਝੁਨਕਾਰ। ਸਾਰੰਗ ਮਃ ੫ ।
ਓਆਰਸ ਕਾ ਕਛ ਅੰਤ ਨ ਪਾਰ । ੧੨੩੬

ਮਾਨ ਯੋਗ ਸਾਧ ਸੰਗਤ ਜੀਓ ਜਿਤਨੇ ਗੁਰਬਾਂਣੀ ਦਿਆਂ ਤੁਕਾਂ ਅਨਹਦ ਸਬਦ ਬਾਰੇ ਆਈਆਂ ਹਨ। ਅਨਾਹਦ ਸਬਦ ਵਿਚ ਸਾਜ਼ਾਂ ਵਿਚ ਘੰਟੇਦਾ ਭੀ ਅਵਾਜ ਦਰਜਹੈ। ਜੇੜੇ ਸੰਕਾਂਵਾਦੀ ਸਜਨ ਘੰਟੇਦਾ ਅਵਾਜ ਨਹੀ ਸੁਨਿਣਾ ਚਾਹੁੰਦੇ ਵ ਗੁਰਮਤੇ ਦੇ ਵਿਰਧ ਸਮਝਾਦੇ ਹਨ ਉਨਾਂ ਨੂੰ ਚਾਹੀ ਦਾਹੈ ਸੀਧੇ ਬੈਕੰਠ ਜਾਕੇ ਉਥੇ ਬੰਦ ਕਰਾਵਨ ਦਾ ਆਡਰ ਕਢਨ ਯਾ ਡਾਕਟ੍ਰ ਕੋਲੋਂ ਅਪ੍ਰੇਸ਼ਨ ਕਰਾਕੇ ਦਮਾਗ ਦਾ ਬੰਦ ਕਰਾਵਨ ਨਹੀ ਤਾਂ ਉਨਾਂ ਪ੍ਰੇਮੀਆ ਤੇ ਏਹੁ ਗੁਰਬਾਂਣੀ ਤੁਕਾਂ ਘਟਦੀਆਂ ਹਨ।

## ( ਜਿਨ ਮਨਿ ਹੋਰ ਮੁਖ ਹੋਰ ਸੇਕਾਂਢੇ ਕਚਿਆ )

[ਗੁਰੂ ਗੋਬਿੰਦਸਿੰਘ ਘੰਟਾ ਜਾਂਕਾ ਸੁਨੀਐ ਚਹੁਕੰਟ ਆਸਨਿਜਾਕਾ ਸਦਾ ਬੈਕੁੰਠ]

ਘੰਟੇ ਬਾਰੇ ਸ੍ਰੀਮਤ ਭਾਗਵਤ ਦਾ ਹਵਾਲਾ ਜਿਸੁ ਵਖਤ ਪੰਜੇ ਪਾਂਡਵਾਂਨੇ ਅੱਸਮੇਧ ਜੱਗਆਰੰਭਿਆਂ ਕਿਰਸਨ ਭਗਵਾਨ ਦੀ ਆਗਿਯਾ ਅਨਸਾਰ ਪਾਂਡਵਾਂਨੇ ਬੇਨਤੀ ਕੀਤੀ ਕੇ ਭਗਵਾਨ ਸਾਨੂੰ ਕਿਸਤਰਾਂ ਪਤਾ ਲਗੇਗਾ। ਅਸਮੇਧ ਜਗ ਸੰਪੂਰਨ ਹੋਯਾ ਹੈ। ਔਰ ਕੁਲ ਹਤਿਆ ਬ੍ਰਹਮ ਹਤਿਆ ਦੂਰ ਹੋ ਗਈਆਂ ਹਨ ਕਿਰਸਨ ਭਗਵਾਨ ਜੀ ਨੇ ਉੱਚੀ ਜਗਾਤੇ ਸੰਖ ਔਰ ਘੰਟਾ ਰਖ ਦਿਤੇ ਵ ਰਖਵਾ ਦਿਤੇ ਪਾਂਡਵਾਂ ਪ੍ਰਤੀ ਬਚਨ ਕੀਤਾ ਕੇ ਜਦ ਏਹ ਸੰਖ ਔਰ ਘੰਟਾ ਅਪਨੇ ਆਪ ਬਜੇਗਾ ਤਾਂ ਸਮਝ ਲੇਨਾ ਕੇ ਜਗੋ ਸੰਪੂਰਨ ਹੋਯਾ ਹੈ ਔਰ ਸਭ ਪਾਸ ਉਤ੍ਰਗਏ ਹੈ। ਜਦ ਬਾਲਮੀਕ ਬ੍ਰਹਮ ਦ੍ਰਸੀ, ਆਤਮ ਦ੍ਰਸੀ ਬ੍ਰਹਮ ਗਿਆਨੀ ਤਤ ਬੇਤਾਨੇ ਜਗਦਾ ਭੋਜਨ ਛਕਿਆਂ ਘੰਟਾ ਵ ਸੰਖ ਜੋਰਨਾਲ ਬਜਿਆ ਜਗੋ ਸੰਪੂਰਨ ਭਯਾ। ਏਹ ਪ੍ਰਸੰਗ ਬਹਤ ਬੜਾ ਹੈ ਇਥੇ ਟੂਕ ਮਾਤ੍ਰ ਦ੍ਰਸਾਯਾ ਗਿਯਾ ਹੈ। ਹਵਾਲਾ ਸ੍ਰੀਅਤ ਭਾਗਵਤ ਗੀਤਾ ਧਿਆਇ ੬ ਸਲੋਕ ੭-੮-੯ ਪ੍ਰੇਮੀ ਦੇਖ ਸਕਦੇ ਹਨ।

ਸਾਧ ਸੰਗਤ ਜੀਓ ਘੰਟੇ ਦਾ ਅਵਾਜ ਬਾਰੇ ਵ ਬਜਾਵਨ ਬਾਰੇ ਕਿਧਰ

ਭੀ ਕੀਸੀ ਇਤਹਾਸ ਵ ਪ੍ਰਸੰਗ ਵਿਚ ਸੁਣਿਨ ਵਿਚ ਨਹੀ ਆਇਯਾ ਕੇ ਗੁਃ ਸਾਹਿਬ ਵਿਚੁ ਘੰਟਾ ਨਹੀ ਬਜਨਾ ਚਾਹੀਏ। ਕਹਾਵਤ ਭੀ ਹੈਕੇ ਤੇਰੇ ਸੁਰਗਾਂ ਵਿਚ ਵ ਬੈਕੁੰਠ ਵਿਚ ਘੰਟੇ ਬਜਨ। ਘੰਟੇ ਦਾ ਅਵਾਜ ਮੰਗਲ ਮਈ ਹੈ ਏਹ ਉਪ੍ਰਲੇ ਪ੍ਰਸੰਗ ਪਾਂਡਵਾਂ ਦੇ ਜਗਵਾਲੇ ਨੂੰ ਮੁਖਰਖਦੇ ਹੋਏ ਤਖਤ ਸ੍ਰੀਹਜੂਰ ਸਾਃ ਅਬਚਲ ਨਗਰ ਸਚਖੰਡ ਘੰਟਾ ਭੋਗ ਦੇ ਟੈਮ ਬਜਾਵਨ ਦੀ ਮ੍ਰਿਜਾਦਾ ਰਖੀ ਹੋਈ ਹੈ। ਜਿਤਨੇ ਭੀ ਬਾਹਰੋਂ ਯਾਤਰੂ ਆਂਵਦੇ ਹਨ ਯਾ ਹਾਜਰੀਨ ਸੰਗਤ ਵਿਚੋਂ ਜਿਤਨੇ ਭੀ ਕੜਾਹ ਪ੍ਰਸਾਦਿ ਕਰਾਂਵਦੇ ਹਨ। ਵ ਮਹਾਰਾਜ ਜੀਨੂੰ ਪੰਜ ਥਾਲਾਂ ਦਾ ਭੋਗ ਲਗਾਵਦੇ ਹਨ ਏਹ ਦਾਨ ਅਸਮੇਧ ਜਗਦੇ ਬਰਾਬਰ ਹੈ। ਏ ਜਗਦੀ ਪੂਰਤੀ ਲਈ ਸੰਖ ਘੰਟੇ ਅਰਦਾਸ ਤੋ ਬਾਦ ਬਜਾਏ ਜਾਂਦੇ ਹਨ।

ਇਤਨਾ ਪ੍ਰਸੰਗ ਦਾ ਬ੍ਰਨਨ ਹੋਰ ਹਸੀ ਕੇ ਸੰਕਾਵਾਦੀ ਸਜਨ ਕਹਿਰਹੇ ਸਨ। ਏਹਤਾਂ ਕ੍ਰਿਬਨ ਮਹਾਰਾਜ ਦੇ ਹੁਕਮ ਨਾਲ ਅਸੋਮੇਧ ਜਗ ਵਿਚਰਖੇ ਗਏ ਸਨ ਵ ਵਜਾਏ ਗਏ ਸਨ। ਗੁਰੂ ਸਾਹਿਬ ਜੀਦਾ ਇਨਾ ਬਾਰੇ ਹੁਕਮ ਨਹੀ ਹੈ। ਗੁਰੂ ਸਾਹਿਬ ਜੀਦਾ ਇਨਾ ਬਾਰੇ ਹੁਕਮ ਨਹੀ ਹੈ ਗੁਰਬਾਂਣੀ ਵਿਚ ਕਿਥੇ ਲਿਖਯਾ ਹੈਕੇ ਸੰਖ ਘੰਟੇ ਬਜਾਵਨਨੇ। ਠਹਿਰੋ ਭਾਈ ਸੰਕਾਵਾਦੀ ਸਜਨੋ। ਤੁਹਾਨੂੰ ਗੁਰਬਾਂਣੀ ਵਿਚੋ ਸੁਣਾਵੰਦੇ ਹਾਂ।

ਸਵੈਯਾ।

ਸੰਖਨ ਕੀ ਧੁਨ ਘੰਟਨ ਕੀ ਕਰ ਫੂਲਨਕੀ ਬਰਖਾ ਬਰਖਾਵੈ।

ਸੋ ਗੁਰਬਾਣੀ ਵਿਚ ਏਸਤਰਾਂ ਗੁਰੁਸਾਹਿਬ ਘੰਟੇ ਸੰਖਬਾਰੇ ਫੁਰਮਾਇਆਹੈ। ਘੰਟਾ ਸੰਖ ਰੋਕਨਾਂ ਰਾਖਸਾਂ ਦਾ ਮੁਸਲਮਾਨਾਂ ਵ ਕਮਨਿਸ਼ਟਾਂ ਦਾ ਕੰਮ ਹੈ। ਖਾਲਸਾ ਮਹਾਰਾਜ ਨੇ ਇਨਾਂ ਦੀ ਹਿਫਾਜਤ ਵਾਸਤੇ ਸਾਜਿਆ ਹੈ। ਮੁਸਲਮਾਨ ਘੰਟਾ ਮੰਦ੍ਰਾਂ ਵਿਚ ਨਹੀ ਬਜਨਾਂ ਦੇਂਦੇ ਸਨ। ਗੁਰੂ ਸਾਹਿਬ ਹਿਦੂਆਂ ਨੂੰ ਅਜਾਦੀ ਦੀਵਾਂਣਾਂ ਚਾਹੁੰਦੇ ਸਨ ਮੁਸਲਮਾਨਾਂਦਾ ਖੁਦਾ ਮਸ਼ੀਦ

ਵਿਚ ਬੈਠਾ ਸੰਖ ਘੰਟਾ ਬੈਨ ਬਾਜਾ ਦਾ ਅਵਾਜ ਸੁਨਕੇ ਨਰਾਜ ਹੁੰਦਾ ਹੈ ਤੇ ਕਹਿੰਦਾ ਹੈ ਕੇ ਬੰਦ ਕਰੋ ਸਿੰਘਾਂ ਦਾ ਖਾਲਸੇ ਪੰਥ ਦਾ ਵਾਲੀ ਗੁਰੂਨਾਨਕ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਸਮੇਸ ਗੁਰੂ ਜੀ ਸੰਖ ਘੰਟੇ ਦੀ ਅਵਾਜ ਨਾਂ ਸੁਨ ਕਰ ਨਰਾਜ ਹੁੰਦੇ ਹਨ ਔਰ ਕਹਿੰਦੇ ਹਨ ਵ ਹੁਕਮ ਦੇਂਦੇ ਹਨ ਕੇ ਜਬਾਓ ਨਿਰਭੈ ਹੋਕੇ। ਜਦ ਫੇਰ ਖਾਲਸਾ ਧਰਮ ਦਾ ਰਾਜ ਕਾਇਮ ਕਰਦਾ ਹੈ ਔਰ ਸੰਖ ਘੰਟੇ ਬਜਦੇ ਹਨ। ਸੁਨਿ ਕਰ ਦਸਮੇਸ ਪਿਤਾ ਜੀ ਵਡੇ ਖੁਸ ਹੁੰਦੇ ਹਨ ਸਾਬਾਸ ਮੇਰੇ ਬੀਰ ਬਹਾਦਰ ਸਪੂਤਰੋ। ਜਿਸਤਾਂ ਕੇ ਰਾਜਾ ਅਪਨੀ ਰਯੀਤ ਨੂੰ ਸੁਖੀ ਦੇਖਕੇ ਖੁਸ ਹੁੰਦਾ ਹੈ। ਹਰਕੌਮ ਅਪਨਾ ਅਪਨਾਂ ਧਰਮ ਮ੍ਰਿਜਾਦਾ ਪੂਜਾ ਪਾਠ ਅਜਾਦੀ ਨਾਲ ਕਰਦੇ ਹਨ। ਰਾਜਾ ਦੇਖਕੇ ਸੁਨਕੇ ਖੁਸ ਹੁੰਦਾ ਹੈ ਇਸਤਰਾਂ ਕੋਟ ਬ੍ਰਹਮੰਡ ਕੋ ਠਾਕੁਰ ਸੁਵਾਮੀ।
ਗੁਰ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇਖਕਰ ਖੁਸਹੁੰਦੇ ਹਨ। ਕਿਉਂਕੇ ਗੁਰੂ ਸਾਹਿਬ ਅਪਨੀ ਮੁਖਵਾਕ ਬਾਂਨੀ ਵਿਚ ਇਸਤਾਂ ਫੁਰਮਾਂਵਦੇ ਹਨ।

ਯਹੀ ਕਾਜ ਧਰਾ ਹਮ ਜਨੰਮੰ॥
ਸਮਝ ਲੇਹੁ ਸਾਧੂ ਸਭ ਮਨੰਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਦੋਖੀਯਨ ਕੋ ਮੂਲ ਉਬਾਰਨ॥
ਧਰਮ ਨੂੰ ਗੁਰ ਸਾਹਿਬ ਚਲਾਵਨ ਆਏ ਸਨ।
ਭਾਈ ਸੰਤੋਖ ਸਿੰਘ ਕਵੀ ਲਿਖਦੇ।

ਸਵੈਯਾ।

ਛਾਏ ਜਾਤੀ ਏਕਤਾਂ ਅਨੇਕਤਾਂ ਬਲਾਏ ਜਾਤੀ।
ਧਾਇ ਜਾਤੀ ਭੂਚੀਲਤਾਂ ਕਤੇਬਨਕੀ ਕੁਰਾਂਨਕੀ।

ਪਾਪਹੀ ਪ੍ਰਪਕ ਜਾਤੇ, ਧਰਮ ਧਸਕਜਾਤੇ ਬਰਨ ਗਰਕ ਜਾਤੇ ਸਾਹਿਤਾਂ ਵਿਧਾਨਕੀ । ਦੇਵੀ ਦੇਵ ਦੇਉਰੇ ਸੰਤੋਖ ਸਿੰਘ ਦੂਰ ਹੋਤੇ ਰੀਤ ਮੀਟ ਜਾਤੀ ਕਥਾ ਬੇਦਨ ਪੁਰਾਨ ਕੀ । ਵਾਹ ਵਾਹੁ ਗੋਬਿੰਦ ਸਿੰਘ ਪ੍ਰਮਸੂਰ ਬੀਰ ਮੂਰਤੀ ਨ ਹੋਤੀ ਜੋ ੈ ਕਰਨਾਂ ਨਿਧਾਨ ਕੀ ।

ਸੋ ਸਾਧ ਸੰਗਤ ਜੀਓ ਗੁਰ ਸਾਹਿਬ ਜੀਦਾ ਔਤਾਰ ਇਨਾਂ ਨੂੰ ਰੋਕਨ ਵਾਸਤੇ ਨਹੀ ਬਲਕੇ ਰੋਕਨ ਵਾਸਤੇ ਔਰੰਗਜੇਬ ਪੈਦਾ ਹੋਇਆ ਸੀ ।

# (ਰਹਿਰਾਸ ਬਾਰੇ ਪੂਜਾ ਅਰਤੀ)

ੴ ਸਤਿਗੁਰਪ੍ਰਸਾਦਿ ॥

ਹਮ ਰੁਲਤੇ ਫਿਰਤੇ ਕੋਈ ਬਾਤਨਾਂ ਪੂਛਤਾ ਗੁਰਸਤਿਗੁਰ ਸੰਗ ਕੀਰੇ ਹਮ ਥਾਪੇ । ਧੰਨੁ ਧੰਨੁ ਗੁਰੂਨਾਨਕ ਜਨ ਕੇਰਾ ਜਿਤ ਮਿਲਿਐ ਚੂਕੇ ਸਭ ਉਤਰੇ ਸੋਗ ਸੰਤਾਪੇ।

{ਮੇਰੇ ਮੀਤ ਗੁਰ ਦੇਵ ਮੋਕਉ ਰਾਮ ਨਾਮੁ ਪਰ ਗਾਸ} ।

[ਧੰਨ ਧੰਨ ਬਾਬਾ ਕਰਮ ਸਿੰਘ ਜੀ ਤੇਰੀ ਸਦਾ ਹੀ ਜੈ] ।

{ਸਰਨ ਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਸਾਧ ਸੰਗਤਜੀਓ ਘੰਟੇ ਕਾ ਵਰਨਨ ਹੋਏ ਬਾਦ ਭੀ ਸੰਕਾਂਵਾਦੀ ਸਜਨ ਪ੍ਰੇਮੀ ਬਹਤ ਕੁਛ ਕਹਿ ਰਹੇ ਸਨ ਕੇ ਇਥੇ ਰਹਿਰਾਸ ਸਾਃ ਬਹੁਤ ਬੜੀ ਪੜ ਦੇ ਹਨ ਤੇ ਇਥੇ ਦੀਵੇ ਥਾਲ ਵਿਚ ਰਖ ਕੇ ਜੋਤਾਂ ਜਗਾ ਕੇ ਆਰਤੀ ਕਰਦੇ ਹਨ । ਏਹ ਗੁਰਮਤ ਦੇ ਉਲਟ ਹੈ । ਇਸਤਰਾਂ ਦੇ ਹੋਰ ਭੀ ਸੰਕਾਂ ਕਰ ਰਹੇ ਸਨ । ਅਸਾਂ ਨੇ ਉਨਾਂ ਨੂੰ ਸੰਕਾਂਵਾਦੀ ਸਜਨਾਂ ਨੂੰ ਪੁਛਿਆ ਕੇ ਭਾਈ ਪ੍ਰੇਮੀਓ ਕੇ ਤੁਸੀ ਨਿਰਗੁਨ ਦੀ ਪੂਜਾ ਦਾ ਵਰਨਨ ਕਰ ਰਹੇ ਹੋਕੇ ਸਰਗੁਨ

ਦੀ ਪੂਜਾ ਦਾ ਵਰਨਨ ਕਰ ਰਹੇ ਹੋਕੇ ਸਰਗੁਨ ਦੀ। ਉਹ ਕਹਿਣ ਲਗੇਕੇ ਨਿਰਗੁਣ ਸਰਗੁਣ ਕੀ ਹੁੰਦਾ ਹੈ। ਤਾਂ ਅਸਾਂ ਨੇ ਕਿਹਾ ਕੇ ਭਾਈ ਪ੍ਰੇਮੀਓ ਪੂਜਾ ਦੋ ਪਰਕਾਰ ਕੀ ਹੈ ।

੧] ਇਕ ਅੰਤ੍ਰ ਪੂਜਾ

੨] ਦੂਜੀ ਬਾਹਰ ਦੀ ਪੂਜਾ

੧) ਅੰਤਰ ਕੀ ਪੂਜਾ ਨਿਰਗੁਣ ਦੀ ਪੂਜਾ ਹੈ।

੨) ਬਾਹਰ ਦੀ ਸਰਗੁਣ ਦੀ ਪੂਜਾ ਹੈ।

ਅੰਤਰ ਕੀ ਪੂਜਾ ਬਾਰੇ ਗੁਰ ਸਾਹਿਬ ਜੀ ਨੇ ਆਸਾਦੀ ਵਾਰ ਵਿਚ ਫੁਰਮਾਯਾ ਹੈ ਕੇ ਅੰਦਰ ਦਾ ਤੀਰਥ ਭੀ ਹੋਰ ਹੈ।

ਸ੍ਰੀ ਮੁਖਵਾਖ

ਸਚ ਤਾਂ ਪਰ ਜਾਣੀਏ ਜਾਂ ਆਤਮ ਤੀਰਥ ਕਰੇ ਨਿਵਾਸੁ।

ਸਤਿਗੁਰੂ ਨੂੰ ਪੁਛ ਕੇ ਬਹਿ ਰਹੇ ਕਰੇ ਨਿਵਾਸੁ।

ਸੋ ਭਾਈ ਪ੍ਰੇਮੀਓ ਜੇੜੀ ਪੂਜਾ ਦਾ ਤੁਸੀ ਵਰਨਨ ਕਰ ਰਹੇ ਹੋ ਉਥੇ ਤੀਰਥ ਭੀ ਹੋਰ ਹੈ।

ਬਿਲਾਵਲੁ ਮਹਲਾ ੧।

[ਮਨ ਮੰਦਰ ਤਨ ਵੇਸ ਕਲੰਦਰ ਘਟਿਹੀ ਤੀਰਥ ਨਾਵਾਂ]

ਸੋ ਭਾਈ ਸੰਕਾਂਵਾਦੀ ਸਜਨੋ ਗੁਰੂਸਾਹਿਬਜੀ ਉਸ ਪੂਜਾ ਦਾ ਜੋਅੰਦ੍ਰਲੀ ਪੂਜਾ ਹੈ ਉਸ ਦਾ ਮੰਦ੍ਰ ਭੀ ਅੰਦ੍ਰ ਹੈ (ਮਨਿ ਮੰਦਰ) ਸੋ ਭਾਈ ਪ੍ਰੇਮੀ ਸਜਨੋ ਆਪ ਪਹਿਲੇ ਏਹ ਦਸਣਦੀ ਕ੍ਰਿਪਾਲਤਾ ਕਰੋ ਕੇ ਤੁਸੀ ਜੇੜਾ ਆਰਤੀ, ਘੰਟੇ ਦਾ ਖੰਡਨ ਕਰਦੇ ਹੋ ਓਹ ਕਿਥੇ ਲਿਖਿਆ ਹੈ। ਸੰਕਾਵਾਦੀ ਕਹਿਣੇ ਲਗੇਕੇ ਮਹਾਰਾਜ ਗੁਰਬਾਣੀ ਵਿਚ ਫੁਰਮਾਯਾ ਹੈ।

## ( ਘੰਟਾ ਜਾਕਾ ਸੁਣਿਐ ਚਾਹੁਕੰਟ )

ਸੋ ਭਾਈ ਸਜਨੋ ਏ ਸਬਦ ਦੀਆ ਪੂਰੀਆਂ ਤੁਕਾਂ ਪੜਕੇ ਦੇਖੋ ਜਿਥੇ ਘੰਟੇ ਦਾ ਵਰਨਨਹੈ ਉਥੇ ਉਸ ਸਬਦ ਵਿਚ ਕੀਰਤਨ ਵ ਚੌਰ ਦਾ ਭੀਵਰਨਨ ਹੈ

ਫੇਰ ਜਿਥੇ ਘੰਟੇ ਦਾ ਤਿਆਗ ਕਰਨਾਂ ਹੋਗਾ।

ਉਥੇ ਚੌਰ, ਕੀਰਤਨ, ਦਾ ਭੀ ਕਰਨਾ ਹੋਗਾ।

ਉਸਤਰਾਂ ਅਨੰਦਪੁਰ ਸਾਹਿਬ ਵਿਚ ਜਿਸਤਰਾਂ ਸਿੰਘ ਨੇ ਤੁਕ ਪੜੀ ਸੀ ਕੇ।

[ ਕੇਤੇ ਲੈਲੈ ਮੁਕਰਪਾਹਿ ]

ਕਿਸੇ ਸਿਖ ਨੇ ਕਿਹਾ ਕੇ ਸਿੰਘਾਂ ਅਗਲੀ ਭੀ ਤੁਕ ਪੜ

[ ਕੇਤੇ ਮੂਰਖ ਖਾਹੀ ਖਾਹਿ ]

ਸੋ ਭਾਈ ਸੰਕਾਵਾਦੀ ਸਜਨੋ ਪੂਰੇ ਸਬਦ ਦੇ ਅਰਥ ਵੀਚਾਰਾ ਕਰੋ। ਆਓ ਅੰਦੂਲੀ ਪੂਜਾ ਦੇ ਬਾਰੇ ਹੋਰ ਵੀਚਾਰ ਕਰੀਏ ਗੁਰਬਾਂਣੀ ਵਿਚ ਜਿਕਰ ਆਯਾ ਹੈ।

### { ਕਰਨੀ ਕੰਗੂ ਜੇ ਥੀਏ ਘਟਿ ਅੰਤਰ ਪੂਜਾ ਹੋਏ }

ਸੋ ਸੰਕਾਵਾਦੀ ਸਜਨੋਂ ਜੇਕਰ ਤੁਸਾ ਨੇ ਅੰਤ੍ਰ ਦੀ ਪੂਜਾ ਕਰਨੀ ਹੈ ਤਾਂ ਉਸਦੇ ਵਾਸਤੇ ਭੀ ਪੂਰੀ ਸਮਗਰੀ ਹੋਨੀ ਚਾਹੀਏ। ਔਰ ਦੇਉ ਵ ਦੇਵਤਾ ਭੀ ਓਹੀ ਚਾਹੀ ਏ। ਉਸ ਦੇਵਤੇ ਦੇ ਬਾਰੇ ਆਸਾਦੀ ਵਾਰ ਵਿਚ ਗੁਰੂਸਾਹਿਬ ਜੀ ਇਸ ਤਰਾਂ ਫੁਰਮਾਂਉਦੇ ਹਨ।

ਏਕ ਕ੍ਰਿਸ਼ਨੰ ਸਰਬ ਦੇਵਾ ਦੇਵ ਦੇਵਾਤ ਆਤਮਾ ਆਤਮਾ ਸ੍ਰੀਵਾਸ ਦੇਵਸ
ਜੇ ਕੋ ਜਾਣੈ ਭੇਉ। ਨਾਨਕ ਤਾਕਾ ਦਾਸ ਹੈ ਸੋਈ ਨਿਰੰਜਨ ਦੇਉ।



# ( ਆਤਮ ਦੇਵ )

ਇਸ ਆਤਮ ਦੇਵ ਦੇ ਬਾਰੇ ਵਸੀਸਟ ਮੁਨੀਜੀ ਨੇ ਸ੍ਰੀਮਹਾਦੇਵ ਤੋਂ ਆਤਮ ਦੇਵ ਬਾਰੇ ਪੁਛਿਆ ਸੀ ਜਿਸਦਾ ਪ੍ਰਸੰਗ ਇਸਤਰਾਂ ਹੈ।

ਟੀਕਾ : ਏਕ ਕਾਲ ਮੇ ਵਸਿਸ਼ਟ ਮੁਨੀ ਕੈਲਾਸ ਮੇ ਸ੍ਰੀ ਮਹਾਦੇਵ ਜੀ ਕੇਪਾਸ ਜਾਤੇ ਭਏ। ਕੈਸੇ ਵਸਿਸ਼ਟ ਜੀਹੈ ਜੋ ਸ੍ਰਵ ਵਿਸ਼ਯੋਂ ਸੇ ਉਪਰਾਮ ਹੈ। ਔਰਸ੍ਰਵ ਪਾਪੋਂ ਕੇ ਨਿਵਿਰਤੀ ਅਰਥਔ ਸ੍ਰਵ ਕਲਿਆਨ ਕੀ ਪ੍ਰਾਪਤੀ ਅਰਥ ਦੇਵ ਪੂਜਨ ਕਿਸ ਉਤਮ ਸਸਗ੍ਰੀ ਸੇ ਕਰਨਾ ਚਾਹੀਏ ਏਹ ਪੂਛਤੇ ਭਏ। ਤਬ ਸ੍ਰੀ ਮਹਾ ਦੇਵ ਪ੍ਰੇਮ ਕ੍ਰਿਪਾਲੁ ਸਰਵਗਯ ਪਰਮ ਪੁਰ ਸਾਰਥ ਕਾ ਸਾਧਨ ਤਤ ਗਿਆਨ, ਸ੍ਰਵ ਦੇਵ ਅਰਚਨ ਕਾ ਪਰਮ ਰਹਯਸ ਸਰਣਾਗਤ ਵਸਿਸ਼ਟ ਜੋਕੋ ਉਪਦੇਸ ਕਰਤੇ ਭਏ। ਇਸ੍ਵਰਉ ਵਾਚ ਹੇ ਬ੍ਰਹਮ ਵੇਤਾਓ ਮੇਂ ਸ੍ਰੇਸਟ ਵਸਿਸ਼ਟਜੀ ਮੈ ਤੁਮਾਰੇ ਕੋ ਉਤਮ ਦੇਵ ਅਰਚਨ ਕਹਿਤਾਂ ਹੂੰ। ਸ੍ਰਵਨ ਕਰੋ। ਜਿਸਕੋਏਕ ਵਾਰੀ ਪੂਜਨ ਕਰਨੇ ਸੇ ਸ੍ਰਵ ਪਾਪੋ ਸੇ ਮੁਕਤ ਹੋ ਜਾਉਂਗੇ। ਹੇ ਬ੍ਰਹਮ ਪਹਿਲੇ ਜਿਸਦੇਵ ਕੀ ਪੂਜਾ ਕਰਨੀ ਹੈ, ਉਸ ਦੇਵ ਕੋ ਤੁਮ ਜਾਨਤੇ ਹੋ ਵਿਸ਼ਟ ਜੀ ਕਹਿਨ ਲਗੇ ਹਾਂ ਪੁੰਡਰੀਕਾ ਸਯਾਨ ਕਵਲਨੈਨ ਤ੍ਰਿਨੇਤ੍ਰ ਔਰ ਕਮਲਜ ਇੰਦ੍ਰ ਅਗਨੀ ਸੂਰਜ ਇਤਆਦੀ ਸਭ ਦੇਵਤਾ ਹੀਹੈ। ਤਬ ਭਗਵਾਨ ਸ਼ਿਵ ਕਹਿਨੇ ਲਗੇ ਏਹ ਦੇਵਤੇ ਨਹੀ ਹੈ, ਕਿੰਤੂ ਇਨ ਸਭਕੋ ਪ੍ਰਕਾਸ ਕਰਨੇ ਵਾਲਾ ਪ੍ਰੇਰਨਾਂ ਕਰਨੇ ਵਾਲਾ ਔਰ ਇਨ ਸਭਮੇ ਪੂਰਨ ਅਤ੍ਰਿਤ੍ਰੇ ਆਦਿਅੰਤ ਰਹਿਤ ਹੀ ਦੇਵ ਪੂਜਨ ਲਾਇਕ ਹੈ ਔਰ ਜੋ ਤੁਮਨੇ ਦੇਵਤਾ ਕਹੇ ਹੈ ਏਹ ਦੇਵਤਾ ਨਹੀ ਯਾਰੀ ਕਹਿਤੇ ਹੈ ਨ ਕਵਲਨੈਨ ਦੇਵ ਨਹੀ, ਤ੍ਰਿਲੋਚਨ ਦੇਵ ਨਹੀ, ਬ੍ਰਹਮਾ ਦੇਵ ਨਹੀ ਇੰਦ੍ਰ ਭੀ ਦੇਵ ਨਹੀ ਨਾਂ ਦੇਵ ਵਾਯੂ ਹੈ ਨ ਸੂਰਜ, ਨ ਚੰਦਰਮਾ ਨ ਅਗਨੀ ਹੈ। ਨ ਦੇਵ ਬ੍ਰਹਮਨ ਹੈ, ਨ ਖਤ੍ਰੀ ਹੈ। ਨਮੈਹੂੰ, ਹੇ ਵਸਿਸ਼ਟ ਨ ਤੂੰ ਦੇਵਤਾ

ਹੈ ਨਾਂ ਕੋਈ ਦੇਹ ਰੂਪ ਦੇਵਤਾਹੈ, ਨ ਕੋਈ ਸਨ ਬੁਧੀ ਚਿਤ ਰੂਪੀ ਦੇਵਤਾ ਹੈ ਨਾਂ ਕੋਈ ਮਾਯਾ ਰੂਪੀ ਦੇਵਤਾ ਹੈ ਕਿੰਤੂ ਅ ਕ੍ਰਿਤਮ ਅਨਾਦਿ ਅਨੰਤ ਦੇਵਤ ਨਓ ਦਾ ਦੇਵਤਾ ਹੈ। ਆਕਾਰ ਦਿਕੋ ਕਾ ਅ੍ਰਥ ਤੋ ਪ੍ਰਛੰਨ ਵਸਤੁ ਹੈ ਉਸ ਮੇ ਦੇਵਪਦ ਕਹਾ ਹੈ। ਕਿੰਤੂ ਅਕਿਰਤ ਅਨਾਦਿ ਅਨੰਤ ਚੇਤਨ ਕਲਿਯਾਨ ਸਰੂਪ ਕਰਕੇ ਜਿਸਕੇ ਵਿਦਵਾਨ ਜਾਨਤੇ ਹੈ। ਸੋਈ ਦੇਵ ਸਬਦ ਕਰਕੇ ਕਹਾਜਾਤਾਹੈ ਔਰ ਤਿਸੀ ਕਾਹੀ ਪੂਜਨ ਕਰਨਾ ਚਾਹੀਏ ਸੋਈਸਤ ਸਰੂਪ ਕਰਕੇ ਸਿਥਤ ਹੈ ਔਰ ਤਿਸੀ ਸੇਹੀ ਅਖਿਲ ਸੂਖਮ ਅਸਥੂਲ ਰੂਪ ਪਰੀ ਬ੍ਰਹਮਡ ਪੈਦਾ ਹੋਤਾ ਹੈ। ਸੰਕਾਂ। ਤੋ ਫੇਰ ਕਵਲ ਨੈਨ ਆਦਿ ਜੋ ਅਕਾਰਾਦਿ ਕੋਕੇ ਵਾਚਯ ਹੈ। ਉਨੋਕਾ ਪੂਜਨ ਨਿਰਾਰਥਕ ਹੈ। ਉਤਰ। ਪਰ ਤੱਤ੍ਵ ਕੇ ਨਾ ਜਾਨ ਨੇ ਵਾਲੇਕੋ ਅਗਿਨੀਓ ਕੈ ਵਸਾਤੇ ਕਵਲਨੈਨ ਅਦਿਕੋ ਕਾਂ ਪੂਜਨ ਸਫਲ ਹੈ ਔਰ ਸਾਸਤ੍ਰ ਨੇ ਆਗਿਯਾ ਭੀ ਕਰੀ ਹੈ ਜੇ ਕੋਈ ਚਾਰ ਕੋਸਨਹੀ ਚਲਸਕਤਾ ਤੋ ਉਨੋਕੇ ਵਾਸਤੇ ਏਕ ਕੋਸ ਕਾ ਚਲਨਾਂ ਭੀ ਅਛਾ ਹੈ ਵਿ ਅ੍ਰਥ ਨਹੀ ਹੈ ਤੈਸੇ ਪਰ ਤਤ੍ਵ ਕੋ ਨ ਜਾਨ ਨੇ ਵਾਲੇ ਕੇ ਵਾਸਤ ਵਿਸਨੂੰ ਆਦਿਕੋ ਕਾ ਪੂਜਨ ਹੀ ਅਛਾ ਹੈ ਪਰੰਤੁ ਪਰ ਤਤ੍ਵ ਕੇ ਜਾਨਨੇ ਵਾਲੇ ਕੋ ਵਿਸਨੂ ਆਦਿ ਦੇਵ ਤੋਂ ਕਾ ਪੂਜਨ ਨਿਸ ਫਲਹੈ। ਕੈਸੇ? ਜੈਸੇ ਸੁਗੰਧੀ ਵਾਲੇ ਮੰਦਾਰ ਬਨਕੋ ਤਿਆਗ ਕਰ ਨਿਰਗੰਧ ਕੰਡੋ ਵਾਲੇ ਕਰੰਜਏ ਕੇ ਬਨਕੋ ਸੇਵਨ ਕਰਨੇ ਵਾਲਾ ਜੈਸੇ ਮੂੜ ਹੈ, ਤੈਸੇ ਵਹ ਭੀ ਮੂੜ ਹੈ ਜੋ ਪਰ ਤਤ੍ਵ ਕਾ ਪੂਜ ਨਹੀ ਕਰਤਾ (ਸੰਕਾਂ) ਪਰਤਤ੍ਵ ਕੀ ਪੂਜਾ ਕਿਸ ਸਮਗ੍ਰੀ ਸੇ ਕਰੇ[ਉਤਰ]ਬੋਧ ਯਾਨੇ ਜਿਆਨ ਸਯਾਮ ਯਾਨੇ ਸਰਵਤਰ ਸਮਦ੍ਰ ਸਨ ਔਰ ਸਮ ਨਾਮ ਚਿਤ ਕੀ ਇਕਾਗ੍ਰਤਾ ਇਨ ਤੀਨ ਫਲੋ ਕਲਿ ਆਨ ਸਰੂਪ ਚਿਤ ਮਾਤ੍ਰ ਸੁਧ ਸਰੂਪ ਪਰ ਬ੍ਰਹਮ ਹੀ ਵਿਦਵਾਨੋ ਕਰਕੇ ਪੂਜੇਹ ਹੈ ਐਸੇ ਪੂਜਾ ਕਰਨੇ ਵਾਲੇ ਕਹਤੇ ਹੈ (ਬੋਧ) ਸਾਮਯ ਸਮ ਪੁਸਪੋ ਕਹਕੇ ਜੋ ਆਤਮ ਦੇਵ ਪੂਜ ਜਾਤਾ ਹੈ। ਏਹੀ ਦੇਵ ਅਰਚਨ ਹੈ ਔਰ ਵਿਸਨੂ ਸਿਵ

ਆਦਿਕੋਕਾਂ ਪੂਜਨ ਦੇਵ ਅਰਚਨ ਹੈ (੧੨) ਗਿਆਨ ਸਰੂਪ ਆਤਮ ਦੇਵ ਕਾ ਪੂਜਨ ਛੋੜ ਕਰ ਜੋ ਵਿਸਨੂ ਆਦਿਕ ਕੇ ਪੂਜਨ ਸੇ ਆਸਕਤ,ਯਾਨੇ ਪ੍ਰੀਤ ਕਰਨੇ ਵਾਲੇ ਪੁਰਸਹੈ ਵਹੁ ਚਿਰ ਕਾਲਤਕ ਦੁਖ ਪਾਇੰਗੇ [੧੩] [ਸੰਕਾ] ਗਿਆਤ ਗੇਯ ਵਿਦਵਾਨ ਭੀ ਸਮਾਧੀ ਸੇ ਉਠਕਰ ਵਿਸਨੂ ਕਾਲਤਕ ਦੁਖ ਆਦਿ ਦੇਵਤਾਂ ਉਕਾਂ ਪੂਜਨ ਕਰਤੇ ਹੁਏ ਦੇਖਨੇ ਮੇ ਆਤੇ ਹੈ [ਉਤਰ] ਹਾਂ ਦੇਖਨੇ ਮੇ ਆਤੇ ਹੈ ਸੋ ਬਾਲ ਕਿਹੜਾ ਰਥ, ਜੈਸੇ ਬਾਲਕ ਰੇਤੇ ਮੇ ਘਰ ਬਨਾ ਤੇ ਹੈ ਸੋ ਕਿਰੜਾ ਰਥ ਬਨਾਤੇਹੈ ਭੋਗ ਅ੍ਰਥਨਹੀ ਤੈਸੇ ਲੀਲਾ ਨਿਮਤ ਯਾਨੇ ਕਿਰੜਾਰਥ ਪੂਜਾ ਕਰਤੇ ਹੈ ਆਤਮ ਚਿੰਤਨ ਭੋਗ ਅ੍ਰਥਯਾਨੇ ਆਤਮਾਨੰਦ ਅ੍ਰਥ ਨਹੀ ਵਿਦਵਾਨੋ ਕਰਕੇ ਕਿਰੜਾ ਲਾਇਕ ਤੋ ਆਤਮ ਦੇਵਹੀ ਹੈ ਜੋ ਕਲਿਆਨ ਸਰੂਪ ਸਬਦਾ ਕਾਰਨ ਹੈ ਗਿਆਨਾਦਿ ਪੁਸਪੋ ਕਰਕੇ ਸਰਵ ਦਾ ਪੂਜਨੀਯ ਹੈ'ਤਾਂਤੇ ਹੇ ਵਿਸਿਸਟਜੀ ਤੂੰਭੀ ਐਸੇ ਅਕਾਸ ਕੀ ਨਿਆਈ ਅਸੰਗ ਵਿਆਪਕ ਚੇਤਨ ਅਵਿਨਾਸੀ ਆਤਮਾ ਕੋ ਜਾਣ ਕਰ ਪੂਜਨ ਕਰ ਵੋਹੀਪੂਜਨੇ ਲਾਇਕ ਹੈ ਦੂਸਰੀ ਵਸਤੂ ਪੂਜਨ ਲਾਯਕ ਨਹੀ। ਇਸ ਪ੍ਰਕਾਰ ਵਸਿਸਟ ਮੁਨੀ ਕੋ ਮਹਾਦੇਵ ਜੀ ਪੂਜਨੇ ਲਾਯਕ ਦੇਵ ਉਪਦੇਸ ਕਰਤੇ ਭਏ। ਏਮਾਨ ਸੀ ਪੂਜਾ ਏਕ ਬ੍ਰਾਹਮਨ ਭਗਤ ਨੇ ਭੀ ਕਰੀ ਹੈ। ਏਕ ਬ੍ਰਾਹਮਨਕਾ ਲੜਕਾ ਬਾਲਯ ਅਵਸਥਾ ਮੇ ਸੰਤੋਂ ਕੀ ਸੰਗਤ ਕਰਤਾਥਾ ਸੰਤੋ ਕੇ ਪਾਸ ਜਾਯਾਕਰ ਤਬਾ ਸੰਤੋ ਨੇ ਉਸਕੋ ਮਾਨਸੀ ਪੂਜਾ ਬਤਾਈ ਥੀ ਉਹ ਨਦੀ ਕਿਨਾਰੇ ਬੈਠ ਕਰ ਰੋਜ ਮਾਨਸੀ ਪੂਜਾ ਕਰਤਾ ਥਾ ਉਸਕੇ ਘਰਕੇ ਭਾਈ ਪਿਤਾ ਵਗੈਰਾ ਸਭ ਉਸ ਪ੍ਰ ਨਰਾਜ ਰਹਿਤੇ ਥੇ। ਏਕ ਦਿਨ ਵਹੁ ਨਦੀ ਕੀਨਾਰੇ ਬੈਠਕਰ ਮਾਨਸੀ ਪੂਜਨ ਕਰ ਠਾਕਰ ਜੀ ਕੇ ਨਮਿਤ ਮਾਨਸੀ ਭੋਜਨ ਬਨਾਰਹਾ ਥਾ ਇਤਨੇ ਮੇ ਉਸਕੇ ਬੜੇ ਭਾਈ ਉਸਕੋ ਢੂਢਤੇ ਢੂਢਤੇ ਨਦੀ ਕਿਨਾਰੇ ਅਖੀਆਂ ਮੀਟੇ ਹੁਏ ਬੈਠੇ ਹੁਵੇ ਕੋ ਦੇਖਾ ਤਬ ਕਰੋਧ ਮੇ ਆਕਰ ਜੋਰ ਸੇ ਉਸਕੇ ਕਮਰ ਮੇ

ਲਾਤ ਮਾਰੀ ਵਹ ਭਜਾਤ ਗਿਰਗਯਾ ਔਰ ਉਸਕੇ ਮੁਖ ਸੇ ਚਾਵਲ ਦ ਲ ਔਰ ਅਨੇਕ ਪ੍ਰਕਾਰ ਕੇ ਭੋਜਨ ਗ੍ਰਮ ਗ੍ਰਮ ਹਵਾੜ ਨਾਲ ਬਾਹਰ ਨਿਕਲੇ ਵਹਾਂ ਬਹੁਤ ਲੋਗ ਖੜੇ ਥੇ ਉਨੇਨੇ ਗ੍ਰਮ ਗ੍ਰਮ ਚਾਵਲ ਤਥਾ ਭੋਜਨ ਨਿਕਲਨੇ ਕਾ ਕਾਰਣ ਪੂਛਾ ਵਹੁ ਕਹਿਨੇ ਲਗਾ ਮੈ ਠਾਕਰ ਜੀ ਨਮਿਤ ਮਾਨਸੀ ਭੋਜਨ ਰਸੋਈ ਬਨਾ ਰਹਾਥਾ ਇਸਨੇ ਲਾਤ ਮਾਰੀਤੇ ਸਭ ਚੀਜਾਂ ਬਾਹਰ ਗਿਰਗਯਾ ਲੋਕ ਦੇਖ ਕਰ ਹੈਰਾਨ ਹੋਏ ਔਰ ਉਸਕੇ ਭਾਈ ਕੋ ਕਹਿਨੇ ਲਗੇ ਤੁਮ ਇਸ ਕੋ ਯਹਾਂ ਭਗਤੀ ਕਰਨੇ ਦੋ ਹਮ ਇਸਕੀ ਇਹਾਂ ਹੀ ਕੁਟੀਯਾ ਬਨਾ ਦੇਇੰਗੇ, ਔਰ ਇਸਕਾ ਖਾਨ ਪਾਨ ਆਦਿ ਸਮਗ੍ਰੀ ਪਹੁੰਚਾ ਇਨਕੋ ਘਰ ਕੇ ਕਾਮੋ ਕੋ ਕੋ ਮਤ ਲਗਾਉਤ ਬਉਹ ਸਬੰਧੀ ਉਸਕੋ ਵਹਾਂਹੀ ਛੋੜ ਜਾਤੇ ਭਏ ਔਰਉਹ ਮਾਨ ਸੀ ਪੂਜਾ ਕਰਕੇ ਕਲਿਆਨ ਕੋ ਪ੍ਰਾਪਤ ਹੋਤਾ ਭਯਾ ਇਸ ਪ੍ਰਕਾਰਬਾਹਯ ਅੰਤ੍ਰ ਭੇਦ ਸੇ ਪੂਜਨ ਭਗਤੀ ਦੋ ਪ੍ਰਕਾਰ ਕੀ ਕਹੀ ਹੈ ਅੰਤ੍ਰ ਪੂਜਾ ਮੇ।

## ਸ੍ਰੀ ਰਾਮਾ ਨੰਦ ਜੀ

ਕਤਜਾਇਐ ਰੇ ਘਰ ਲਾਗੋ ਰੰਗ।
ਮੇਰਾ ਚਿਤ ਨਾ ਚਲਤ ਮਨਭਯੋ ਓਪੰਗ।
ਏਕ ਦਿਵਸ ਮੰਨ ਭਈ ਉਮੰਗਾ।
ਘਸਿ ਚੰਦਨ ਐਸਾ ਬਹੁਤ ਸੁਗੰਧ ਪੂਜਨ ਚਾਲੀ ਬ੍ਰਹਮ ਠਾਇ।
ਸੋ ਬ੍ਰਹਮ ਬਤਾਇਓ ਗੁਰ ਮਨਹੀ ਮਾਹਿ।
ਜਹ ਜਾਈ ਤਹ ਜਲ ਬਖਾਨ ਤੂੰ ਪੂਰ ਰਹਿਓ ਸੁਵਾਮੀ ਸ੍ਰਬ ਸਮਾਨ।
ਸਤਿਗੁਰ ਮੈ ਬਲਹਾਰੀ ਤੋਰ। ਜਿਨ ਸਗਲ ਬਿਕਲ ਭਰਮ ਕਾ ਟੈਮੋਰ।
ਰਾਮਨੰਦ ਸੁਵਾਮੀ ਰਮਤ ਬ੍ਰਹਮ ਗੁਰ ਕਾ ਸਬਦ ਕਾਟੇ ਕੋਟ ਕਰਮ।

{ਬਾਹਰ ਢੂੰਡਨਤੇ ਰਹਿ ਗਹਿਓ ਗੁਰਮਨਹੀ ਮਾਹਿ ਦਿਖਾਇਅਥਾ}

ਬਾਹਰ ਢੂੰਡੇ ਸੋ ਬ੍ਰਹਮ ਭੁਲਾਈ। ਗੁਰਪ੍ਰਸਾਦੀ ਜਿਨ ਅੰਤਰ ਜਾਤਾ

ਸਗਲ ਬਨਾਸ ਪਤਮੈ ਬੈਸੰਤ੍ਰ ਸਗਲ ਦੂਧ ਮੈ ਘੀਯਾ।

ਉਚ ਨੀਚ ਮਹਿ ਜੋਤਿਸਮਾਣੀ ਘਟਿਘਟਿ ਮਾਧੋ ਜੀਆ।

[ਪ੍ਰਮਾਣ ਅਕਾਲ ਉਸਤਤ]

ਜਿਮੀ ਔਰ ਜਮਾਨ ਕੇ ਬਿਖੇ ਸਮਸ਼ਤ ਏਕ ਜੋਤਿ ਹੈ

ਨਾ ਘਾਟਹੈ ਨਾ ਬਾਢ ਹੈ ਨ ਘਾਟ ਬਾਢ ਹੋਤ ਹੈ

ਸੋ ਸਾਧ ਸੰਗਤ ਜੀਓ ਇਸਤਰਾਂ ਦੇ ਗੁਰਬਾਣੀ ਦੇ ਪ੍ਰਮਾਨ ਅਨੇਕ ਹੀ ਹਨ ਬਿਸਥਾਰ ਹੋਣਤੋ ਸੰਕੋਚ ਕੀਤਾ ਗਯਾ ਹੈ। ਏਹ ਅੰਤ੍ਰ ਵੀ ਪੂਜਾਅਨੇਕਾਂ ਨੇ ਕਰੀ ਹੈ। ਆਉ ਸਾਧ ਸੰਗਤ ਜੀਓ ਹੁਣ ਆਪਨ ਬਾਹਰਲੀ ਮੁਖੀ ਪੂਜਾ ਦੀ ਖੋਜ ਕਰੀਏ। ਸੰਕਾਂਵਾਦੀ ਸਜਨ ਭੀ ਧਿਆਨ ਨਾਲ ਸ੍ਰਵਨ ਕਰਨ। ਪੰਜਵੀ ਆਚਰਨ ਪੂਜਨ ਰੂਪ ਭਗਤੀ ਕਾਲ ਨ ਭਾਨੇ ਅੰਤ੍ਰ ਬਿਧ ਜਾਨੇ ਤਾਕੀ ਕਰਮਨ ਸੇਵ ਕਰ ਪੂਜਾ ਹਮ ਏਹ ਮਨੂਸਾ ਅਕਾਲ ਮੂਰਤਿ ਗੁਰਦੇਵ

ਪੂਜਾ ਪ੍ਰਾਨ ਵਹਿ ਸੇਵਕ ਜੇ ਸੇਵੇ ਇਨ ਬਿਧ ਸਾਹਿਬ ਰਮਤ ਰਹੇ।

ਪੂਜਾ ਅਰਚਾ ਸੇਵਾ ਬੰਧਨ ਇਹੈ ਟਹਿਲ ਮੋਹਿ ਕਰਨਾ।

ਬਿਗਸੇ ਮਨ ਹੋਵੇ ਪ੍ਰਗਾਸਾ ਬਹੁਰੇ ਨਾ ਗਰਭੇ ਪਰਨਾਂ।

ਬ੍ਰਤ ਨੇਮ ਤੀਰਥ ਸਹਿਤ ਗੰਗਾ।

ਜਲਹੇਵਤ ਭੂਖਾ ਅਰ ਨੰਗਾ।

ਪੂਜਾ ਚਾਰ ਕਰਤ ਮੈ ਲੰਗਾ।

ਚਕਰ ਕਰਮ ਤਿਲਕ ਖਾਟੰਗਾ।

ਦਰਸਨ ਭੇਟੇ ਨਿਤਸਤ ਸੰਗਾ। ਕਾਨੜਾ ਮ: ੫।

ਪੂਜਾ ਵਿਧਿ ਹੈ ਤੀਨ ਪ੍ਰਕਾਰ। ਵੈਦਕ ਤਾਂ ਤ੍ਰਕ ਸਿਸ੍ਰਤ ਧਾਰ ਸੋ ਸਮਸਤ ਵਿਧਿ ਤੁਮਹਿ ਸੁਨਾਓ। ਜੀਵਨ ਕੋ ਕਲੀਆਨ ਉਪਾਓ। ਪ੍ਰਤਮਾਭੂਮ ਅਗਨ ਜਲ ਵਾਯੂ। ਦ੍ਵਿਜ ਅਰ ਆਪ ਅਰਕ ਗਾਯੂ। ਇਨ ਸਭ ਹਨ ਮੇ ਮੋਕੋ ਜਾਨੇ ਯਥਾਯੋਗ ਸਭ ਪੂਜਾ ਠਾਨੇ। ਗੁਰੂ ਅਰ ਮੋਮੇ ਭੇਦ ਨਾ ਰਖੇ। ਮਾਨੁਖ ਬੁਧੀ ਦੂਰ ਕਰ ਨਾਖੇ।

ਸੋ ਪੂਜਾ ਸੋਲਾ ਪ੍ਰਕਾਰ ਕੀ ਹੋਵੈ ਹੈ ਪਤੀ ਬ੍ਰਤਾ ਇਸਤ੍ਰੀ ਪਤੀ ਕੀਪੂਜਾ ਕਰੈ ਬ੍ਰਿਸ਼ ਗੁਰੂ ਕੀ ਪੂਜਾ ਕਰੈ ਔਰ ਭਗਤ ਇਸਵਰ ਕੀ ਪੂਜਾ ਕਰੈ। ਪ੍ਰ ਏਹ ਸਭ ਪੂਜਾ ਏ ਸਮਗ੍ਰੀਸਿ ਕਰੇ ਪਹਿਲੇ ਆਪ ਉਠਕਰ ਇਸ਼ਨਾਨ ਆਦਿਕ ਕਿਰਯਾ ਕਰਨੀ ਫੇਰ ਸਭ ਸਮਗਗ੍ਰੀ ਪਾਸ ਲੇ ਬੈਠਨਾਂ ਏਕਾਗ੍ਰ ਚਿਤ ਹੋਕੇ ਸੋਲਾਂ ਸਮਗ੍ਰੀ ਸੇ ਪੂਜਨ ਕਰਨਾ ਇਸਤ੍ਰੀ ਅਪਨੇ ਪਤੀ ਕੀ ਪੂਜਾ ਕਰੈ। ਬ੍ਰਿਸ ਗੁਰੂ ਕੇ ਪਾਸ ਜਾਵੈ ਔਰ ਭਗਤ ਈਸ੍ਵਰ ਕੀ ਪੂਜਾ ਕਰੇ ਪਹਿਲੇ ਆਵਾਹਨ ਕਰੇ ਯਾਨੇ ਉਸਤਤੀ ਕਰੇ ਸੋ ਪੂਜਾ ਸੋਲਾਂ ਪ੍ਰਕਾਰ ਕੀ ਹੈ।

ਅਵਾਹਨ,

੧] ਸਵੇਰੇ ਉਠਕੇ ਅਪਣੇ ਸੁਵਾਮੀ ਕੋ ਉਠਾਨਾਂ ਪ੍ਰਨਾਮ ਕਰਨਾਂ ਔਰ ਸਲੋਕੋ ਮੇ ਉਸਤਤੀ ਕਰਨੀ।

੨] ਆਸਨ ਝਾੜੂ ਲੇਪਨ ਆਦਿਕ ਪ੍ਰੇਮ ਸੇ ਕਰਕੇ ਸਿੰਘਾਸਨ ਵਿਛਾਨਾ।

੩) ਪਾਦਯ ਚਰਨ, ਧੋਕੇ ਕਿਸੇ ਕਪੜੇ ਨਾਲ ਸਾਫ ਕਰਨਾਂ।

੪) ਅਰਘ ਹਾਥ ਮੂੰਹ ਧੁਲਨਾਂ।

੫) ਆਚਮਨ, ਦਾਤਨ ਕੁਰਲਾ ਕਰਨਾ

੬) ਇਸਨਾਨ' ਸਨਾਨ ਕਰਾਕਰ ਕਪੜੇ ਨਾਲ ਸ਼ਰੀਰ ਪੂੰਝਨਾਂ ਤਥਾ ਮੰਦ੍ਰ ਕੋ ਇਸਨਾਨ ਕਰਾ ਕਰ ਪੋਚਨਾਂ।

੭} ਬਸਤ੍ਰ ਭੂਸਨ ਵਸਤ੍ਰ ਅੰਗਾਂ ਮੇ ਪਹਿਰਾਵਨੇ।

੮] ਸਸਤ੍ਰ ਪਹਿਰਾਨੇ ਸ੍ਰੀ ਸਾਹਿਬ ਧੱਨਕ ਬਾਨ ਆਦਿਕ ।

੯] ਸੁਗੰਧ ਚੰਦਨ, ਕੇਸਰ, ਕਸਤੂਰੀ, ਗੋਰੋਚਨ, ਕਪੂਰ ਅਤਰ, ਐਸੀ ਸੁਗੰਧੀ ਵਾਲੀ ਚੀਜੇ ਲਗਾਨੀਆਂ

੧੦] ਪੁਸਪ. ਫੁਲ ਮੁਕਤਾ ਦਿਕੋ ਵਿਚ ਗੁੰਪਨੇ ਔਰ ਮਾਲਾਂ ਫੁਲਾਂ ਦੀਆਂ ਪਹਿਰਾਵਨੀਆਂ ।

੧੧] ਧੂਪ, ਅਗ੍ਰ ਚੰਦਨ ਆਦਿਕ ਸੁਗੰਧੀਤ ਚੀਜੋ ਕਾ ਧੂਪ ਦੇਨਾ ।

੧੨] ਦੀਪ ਘੀ ਅਦਿਕਾ ਦੀਵਾ ਜਗਾ ਕੇ ਆਰਤੀ ਕਰਨੀ

੧੩] ਸਭ ਪ੍ਰਕਾਰ ਕੇ ਭੋਜਨ ਛਕਾਨੇ ਆਚਮਨ ਕਰਾਨਾ । ਜਲ ਪਿਲਾਨਾਂ ਚੁਲਾ ਕਰਾਨਾਂ ਹਥ ਧੁਲਾਕੇ ਪੋਛਣੇ ਪਾਨ ਆਦਿਕ ਛਕਾਨਾਂ ।

੧੪] ਦਖਣਾ ਯਥਾ ਸਕਤੀ ਮਾਇਆ ਆਦਿਕ ਦੀ ਭੇਟਾ ਚੜ੍ਹਾਵਨੀ ।

੧੫] ਨਿਰਾਜਨ ਆਰਤੀ ਕਰਨੀ, ਪ੍ਰਦਖਨਾਂ ਕਰਨੀ ਅਪਨੇ ਆਪਕੋ ਕੁਰਬਾਨ ਕਰਨਾ ਇਸ ਤੋਤ੍ਰ ਪੜਨੇ ਫੁਲ ਬਰਸਾਨੇ ਆਦਿਕ ।

੧੬) ਬਿਰਾਜ ਮਾਨ ਕਰਨਾਂ ਪਲੰਘ ਤੇ ਸੇਜਾ ਵਿਛਾਨੀ ਸੁਗੰਧਤ ਚੀਜਾਂ ਕੋਲ ਰਖਨੀਆਂ ਤੇ ਚਰਨ ਦਬਾਨੇ ।

ਸੋ ਸਾਧ ਸੰਗਤ ਜੀਓ ਏਹ ਬਾਹਰ ਮੁਖੀ ਪੂਜਾਹੈ ਸਾਸਤ੍ਰ ਕਾਰਾਂਨੇ੧੬ ਸੋਲਾਂ ਪ੍ਰਕਾਰ ਕੀ ਪੂਜਾ ਲਿਖੀ ਹੈ ਬਿਧੀ ਪੂਰਵਕ ਪੂਜਾ ਕੀਤੀ ਹੁਈ ਸਫਲ ਹੁੰਦੀ ਹੈ ਜਿਸਤਰਾਂ ਅਖੰਡ ਪਾਠ ਕਰਦੀਆਂ ਕੋਈ ਬਿਘਨ ਪੈ ਜਾਏ ਜੋਤ ਬੁਝ ਜਾਇ । ਪਾਠੀਯਾ ਸੌ ਜਾਏ । ਯਾ ਉਠਜਾਏ ਤਾ ਪਾਠ ਖੰਡਤ ਗਿਨਯਾ ਜਾਂਦਾ ਹੈ ਇਸੀਤ੍ਰਾਂ ਸੋਲਾ ਪ੍ਰਕਾਰ ਪੂਜਾ ਵਿਚੋਂ ਏਕ ਭੀ ਰਹਿ ਜਾਇ ਪਜਾ ਖੰਡਤ ਗਿਨੀ ਜਾਏਗੀ । ਪੂਜਾ ਮੇ ਅੰਮ੍ਰੀਕ ਭਗਤ ਹੁਵੇ ਹੈ ਜਿਨੋਕਾ ਪੂਜਾਮੇ ਅਤਿਯੰਤ ਪ੍ਰੇਮ ਭਾਉ ਸ੍ਰਧਾ ਭਗਤੀਥੀ ਅੰਮ੍ਰੀਕ ਦੇ ਬਾਰੇ ਭਾਈ ਗੁਰਦਾਸ ਜੀ ਅਪਨੀ ਬਾਂਨੀ ਵਿਚ ਦਸਵੀ ਵਾਰ ਵਿਚ ਇਸਤਰਾਂ ਫੁਰਮਾਂਦੇ ਹਨ ।

ਅੰਮ੍ਰੀਕ ਮੁਹਿ ਬ੍ਰਤਹੈ ਰਾਤ ਪਈ ਦੁਰਬਾਸਾ ਆਯਾ।
ਚਰਨਾਦਿਕ ਲੈ ਪੇਖੀਯਨ ਓਹ ਸਰਾਪਦੇਣਿਨੂੰ ਧਾਯਾ।
ਚਕਰ ਦਰਸਨ ਕਾਲ ਰੂਪ ਹੋਏ ਬਿਹਾਵਲ ਗਰਬ ਗਵਾਯਾ।

ਸੋ ਸਾਧ ਸੰਗਤ ਜੀਓ ਅੰਮ੍ਰੀਕ ਭਗਤ ਦਾ ਪੂਜਾ ਵਿਚ ਇਤਨਾ ਪ੍ਰੇਮ ਹੋਇਗਾ ਕੇ ਰਾਜ ਕਾਜ ਦੇ ਕੰਮ ਸਾਰੇ ਭੁਲਾ ਦਿਤੇ ਸੀ ਜਿਸਤੇ ਭਗਵਾਨ ਸੁਦਰਸਨ ਚਕਰ ਨੂੰ ਕੀਤੀ ਕੈ ਰਾਜਾ ਮੇਰੀ ਪੂਜਾ ਵਿਚ ਮਗਨ ਹੈ। ਤੋਉਸਦੇ ਰਾਜ ਦਾ ਔਰ ਉਸਦਾ ਪਹਰਾ ਦੇਉ ਜਦ ਦੁਰਬਾਸਾ ਮੁਨੀ ਨੇ ਕਰੋਧ ਮੇ ਆਕੇ ਰਾਜੇ ਪਿਛੇ ਦੇਵੜੀ ਜੋਗ ਅਗਨੀ ਪ੍ਰਗਟ ਕਰਕੇ ਰਾਜ ਦਰਬਾਰ ਰਾਜ ਮਹਿਲਾਂ ਨੂੰ ਜਲਾਵਨ ਲਗਾ ਭਸਮ ਕਰਨਨੂੰ ਦੁਰਬਾਸਾ ਮੁਨੀ ਕਿਥੇ ਕਿਥੇ ਜਾਨ ਬਚਾਵਨ ਵਾਸਤੇ ਗਿਆ ਔਰ ਸੁਦ੍ਰਸਨ ਚਕਰ ਉਸਦੇ ਪਿਛੇ ਹੀ ਪਹੁੰਚ ਦਾ ਗਿਆ ਇਤਹਾਸ ਵਿਚ ਇਸਤਰਾਂ ਜਿਕਰ ਆਯਾ ਹੈ

ਸਿਵ ਕਹਿ ਨਿਕਰਹੁ ਨਿਕਰਹੁ ਇਤਤੇ।
ਜਾਓ ਜਾਓ ਆਇਓ ਮੁਨੀ ਜਿਤਤੇ।
ਰਖਿਜਾ ਕਰਨ ਮੋਰ ਗਤਿ ਨਾਹੀ।
ਸਾਧ ਵਿਰੁਧ ਕੁਸਲ ਕਹੁ ਕਾਹੀ।
ਯਾ ਕੈਲਾਸ ਭਸਮ ਹੁਵੈ ਜੈ ਹੈ।
ਗਣਨ ਸਹਿਤ ਮੋਹ ਚਕਰ ਜਰੇ ਹੈ।
ਤਬ ਮੁਨਿ ਕਹਿਯੋ ਬਹੁਤ ਸਿਰਨਾਈ।
ਨਹਿ ਰਖ ਸਹਿ ਤੋ ਕਹੁਹੁ ਉਪਾਈ।
ਕਹਿਯੋ ਸੰਭੂ ਵੈਕੁੰਠਹਿ ਜਾਹੁ।
ਰਖ ਸਨ ਕਰੀ ਰਮਾ ਕਰ ਨਾਹੁ।
ਸੰਭੂ ਵਚਨ ਸੁਣਿ ਡਰਯੋ ਮੁਨੀਸਾ।
ਗਯੋ ਵੈਕੂੰਠ ਜਹਾਂ ਜਗਦੀਸਾ।
ਗਿਰਯੋ ਪਾਹਿ ਨਹ ਚਰਵਨ ਮੂਲਾ।
ਹੋਹੁ ਨਾਥ ਮੋਪੁਰ ਅਨਕੂਲਾ। ਦੋਹਾ।
ਮੈ ਜਾਨਯੋ ਨਹਿ ਗਵਰੇ ਦਾ ਸਨਕੋ ਪ੍ਰਭਾਵ।
ਤਾਤੇ ਅਬਨਾਹਿ ਦੇਖਯਤ ਅਪਨੋ ਕਹੂੰਬਚਾਵ।

ਇਸ ਪ੍ਰਕਾਰ ਵੋਹ ਦੁਰਬਾਸਾ ਮੁਨੀ ਸਿਵਜੀ ਪਾਸ ਸੇ ਵਿਸ਼ਨੂੰ ਜੀਪਾਸ ਗਯਾ। ਉਨੇਨੇ ਭੀ ਜਵਾਬ ਦੀਆ ਕਹਾ ਮੈ ਭਗਤ ਕੇਵਸਹੂੰ। ਜਾਕੇ ਭਗਤ ਕੋ ਪ੍ਰਸੰਨ ਕਰੋ ਤਬ ਸੁਦਰਸਨ ਚਕਰ ਹਟੇਗਾ। ਤਬ ਮੁਨੀ ਜਾਕੇ ਭਗਤ ਅੰਮ੍ਰੀਕ ਕੋ ਪ੍ਰਸ਼ਨ ਕਰਤਾ ਭਯਾ। ਏਹ ਸਾਰੀ ਕਥਾ ਭਗਤ ਮਾਲਮੇ ਲਿਖੀਹੈ

ਇਸੀ ਪ੍ਰਕਾਰ ਨਾਮ ਦੇਵ ਜੀਨੇ ਪਹਿਲੇ ਬਹੁਤ ਬ੍ਰਸੰਤਕ ਸਰਗੁਨ ਪ੍ਰਮੇਸ੍ਰ ਕੀ ਪੂਜਾ ਕਰੀ ਤਬਾ ਰਵਿਦਾਸ ਆਦਿ ਭਗਤੋਨੇ ਕਰੀ ਹੈ। ਬਾਹਰ ਪੂਜਾ ਕਹਿਕਰ ਅਬ ਅੰਤਰੀਯ ਮਾਨਸੀ ਪੂਜਾ ਕਹਿਤੇ ਹੈ ਯਾਨੇ ਸਰਗੁਨ ਬ੍ਰਹਮ ਦੀ ਪੂਜਾ ਕਹਿਕਰ ਅਬ ਨਿਰਗੁਨ ਬ੍ਰਹਮ ਦੀ ਪੂਜਾ ਕਹਿਤੇ ਹੈ। ਪ੍ਰਮਾਨ।

[ ਰਹਿਰਾਸ ਦੇ ਪਾਠ ਦਾ ਵੇਰਵਾ ]

ਮਾਨ ਯੋਗ ਸਾਧ ਸੰਗਤ ਜੀਓ ਦੋ ਪ੍ਰਕਾਰ ਕੀ ਪੂਜਾ ਅੰਤ੍ਰ ਵੀ ਪੂਜਾ ਔਰ ਬਾਹਰ ਕੀ ਪੂਜਾ ਇਸਦਾ ਜਿਤਨਾਂ ਭੀ ਵਿਸਥਾਰ ਕੀਏ ਹੁੰਦਾਂ ਜਾਏਗਾ ਇਥੇ ਪ੍ਰਸੰਗਬਤਾ ਹੋਨੇ ਤੋ ਟੂਕਮਾਤ੍ਰਸੁਨਾਯਾ ਗਿਆਹੈ ਆਓਸਾਧ ਸੰਗਤਜੀਓ ਅਪਨੇ ਤੋਰੇ ਹੋਇ ਟਰੈਕਟ ਦੇ ਪ੍ਰਸੰਗ ਮ੍ਰਿਜਾਦਾ ਬਾਬਤ ਤੋਰੇ ਹੋਏਵਲ ਆਈਏ ਤਾਂਕੇ ਸੰਕਾਵਾਦੀ ਸਜਨ ਕਹੇਨਾਂਕੇ ਅਸੀ ਮ੍ਰਿਜਾਦਾ ਬਾਰੇ ਪੂਛਦੇਹਾਂ ਤੇ ਸਾਨੂੰ ਹੋਰ ਹੀ ਪ੍ਰਸੰਗ ਸੁਨਾਵਦੇ ਹਨ। ਆਓ ਭਾਈਸੰਕਾਵਾਦੀਓ ਦਸੋ ਹੁਨ ਤੁਹਾਡਾ ਕੀ ਸੰਸਾ ਹੈ ਸੰਕਾਵਾਦੀ ਸਾਨੂੰ ਰਹਿਰਾਸ ਦੇ ਮਤਲਬ ਦਸੋ ਕੇ ਇਥੇ ਇਤਨੀ ਬੜੀ ਰਹਿਰਾਸ ਪੜੀ ਜਾਂਦੀ ਹੈ। ਇਸਦਾ ਕਾਰਨ ਹੈ। ਸੁਣੋ ਭਾਈ ਸੰਕਾਂ ਵਾਦੀ ਸਜਨੋ ਏਹੀ ਪ੍ਰਸ਼ਨ ਬਾਬ ਸੰਤਜੀ ਮਹਾਰਾਜ ਜੀ ਬਾਬੇ ਖੜਗ ਸਿੰਘ ਜੀ ਪਾਸ ਉਨਾਂ ਦੇ ਸੇਵਕ ਨੇ ਕੀਤਾ ਸੀ ਰਹਿਰਾਸ ਬਾਰੇ ਤਾਂ ਸੰਤ ਮਹਾਰਾਜ ਜੀ ਨੇ ਇਉਂ ਫੁਰਮਾਯਾ ਸੀ

[ਸੇਵਾਦਾਰ ਵਲੋ ਪ੍ਰਸ਼ਨ]

ਫੇਰ ਬੇਨਤੀ ਕੀਤੀ ਕੇ ਮਹਾਰਾਜ ਸਿੰਘ ਸਾਹਿਬ ਜੀ ਏਕਤਾਂ ਗੁਰਮਤ ਅਨਸਾਰ ਰਹਿਰਾਸ ਦੇ ਮੁਕੰਮਲ ਪਾਠ ਕਰਨੇ ਦੀ ਮ੍ਰਿਜਾਦਾ ਦਸੋ। ਕੇ ਕਿਥੋ

ਸੁਰੂ ਹੋਕੇ ਕਿਥੇ ਸਮਾਪਤੀ ਹੁੰਦੀ ਹੈ। ਕਿਉਂਕੇ ਅਜ ਕਲ ਕਈ ਗੁਰ ਸਿਖ ਸੋਸਾਈਟੀਆਂ ਵਲੋ ਰਹਿਰਾਸ ਦੀਆਂ ਚੌਪਈਦੇ ਪਾਠ ਵਿਚ ਕੁਛ ਕਮਤ ਭੇਦ ਹੋਗਯਾ ਹੈ ਇਸ ਲਈ ਗੁਰੁ ਪੰਥ ਜੀ ਦੀ ਭਲਾਈ ਔਰ ਸਚਾਈ ਲਈਸਹੀ ਪਾਠ ਦਸਨ ਦੀ ਕ੍ਰਿਪਾਲਤਾ ਕਰੋ ਜਿਸਤਰਾਂ ਗੁਰੂਸਾਹਿਬਜੀਨੇ ਸਸੇ ਅਖਰ ਤੋ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਨੂੰ ਸਤਿਨਾਮ ਤੋਂ ਆਰੰਭ ਕਰਕੇ ਸਸੇ ਅਖਰ ਛੇ ਦਸ ਬੀਸ ਤੇ ਸਮਾਪਤੀ ਕੀਤੀ ਹੈ ਤੈਸੇ ਹੀ ਰਹਿਰਾਸ ਜੀਦਾ ਪਾਠ ਹ ਹੇ ਅਖਰ। ਹਰਿ ਜੁਗ ਜੁਗਤੋ ਆਰੰਭ ਕਰਕੇ ਹਾਹੇ ਤੇਹੀ ਸਗਲੇ ਦੁਖ ਜਾਹਿ। ਸਮਾਪਤ ਕੀਤਾ ਹੈ। ਜਿਸਦੇ ਵਿਚ ੧੧ ਸਬਦ ਪੰਜ ਚੌਪਈਆਂ ਕਈ ਦੋਹਰੇ ਗੁਰਮਤ ਸੰਬੋਧਨ ਕਰੌਨ ਵਾਲੇ ਦੋ ਸਵੈਯੇ ਤੇ ਅੰਨਦਸਾਹਿਬ ਔਰ ਮੁੰਦਾਵਣੀ ਸਲੋਕ ਮਹਿਲਾ ੫ ਤੇਰਾ ਕੀਤਾ ਜਾਤੋ ਨਾਹੀ। ਅਗੇ ਪਉੜੀ ਤਿਥੈਤੂੰ ਸਮਰਥ ਵਾਲੀ ਅਗੇ ਸਲੋਕ ਮਹਿਲਾ ੫ ਅੰਤਰ ਗੁਰੂ ਅਰਾਧਣਾ। ਇਸੇ ਤੋ ਅਗੇ ਮ: ੫ ਰਖੇ ਰਖਨਹਾਰ। ਤੇ ਸਮਾਪਤੀ ਹੁੰਦੀ ਹੈ।

ਪਾਠ ਪੁਰਾਤਨ ਪੰਜ ਗ੍ਰਿੰਥੀ ਵਾਲਾ ਹੀ ਕਰਨਾਂ ਯੋਗ ਹੈ। ਇਸ ਸਭ ਮੈ ਮਹਾਪੁਰਖਾਂ ਜੀ ਦੀ ਰਸਨਾਂ ਤੋਂ ਸੁਣੇ ਬਚਨ ਲਿਖੇ ਹਨ ਜਿਸਨੂੰ ਦਸਮੇਸ ਗੁਰੂ ਜੀ ਤੋਂ ਲੈਕੇ ਹਮੇਸਾ ਲਈ ਗੁਰੂ ਸਿਖੀ ਦੀ ਰਹਿਣੀ ਕਰਨੀ ਦੇ ਪੂਰੇ ਸੂਰੇ ਤਤਬੈਤਾ ਬ੍ਰਹਮ ਗਿਆਨੀ ਗੁਰ ਸਿਖ ਪਾਠ ਕਰਦੇ ਆਏ ਹਨ ਕਿਉਕੇ ਰਹਿਰਾਸ ਦਾ ਅਖਰ। ਅਖਰ ਗੁਰਮਤ ਦਾ ਸੰਬੋਧਨ ਕਰਦਾ ਹੈ ਜੈਸੇਚੌਪਈ ਦੇ ਆਦਿ ਵਿਚ ਹੀ ਅਕਾਲ ਪੁਰਖ ਨੂੰ

ੴ

ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥

੧) ਸ੍ਰੀ ਅਬਕੇਤ ਦੇ ਬਰਨਨ ਵਾਲਾ ਕਥਨ ਕੀਤਾ ਹੈ

੨) ਸ੍ਰੀ ਅਸਧੁਜ ਜੂ ਕਰੀਅਹੁ ਰੱਛਾ।

੩] ਜੇ ਅਸਿਧੁਜ ਤਵ ਸਰਨੀ ਪਰੇ।

੪] ਖੜਗ ਕੇਤ ਮੈ ਸਰਣਿ ਤਿਹਾਰੀ।

੫] ਸ੍ਰੀ ਅਸਿਧੁਜ ਜਬ ਭਏ ਦਿਆਲਾ।
ਪੂਰਨ ਕਰਾ ਗ੍ਰੰਥ ਤਤ ਕਾਲਾ।

ਸੋ ਜਿਸ ਅਕਾਲ ਪੁਰਖ ਜੀ ਨੂੰ ਗੁਰੂ ਜੀ ਨੇ ਸਸਤ੍ਰ ਦੇ ਚਿੰਨ ਬਾਨਾ ਨਿਤਨੇਮ ਗੁਰਬਾਂਣੀ ਰਹਿਰਾਸ ਦੇ ਪਾਠ ਵਿਚ ਪੰਜ ਵਾਰੀ ਕਥਨ ਕਰਕੇ ਪੜਨ ਸੁਨਿਣ ਵਾਲੀਆਂ ਦਾ ਸਹਾਇਕ ਦਸੀਆਂ ਹੈ ਤਿਸ ਸਰੂਪ ਹੀ ਗੁਰੂ ਖਾਲਸਾ ਪ੍ਰਗਟ ਕੀਤਾ ਹੈ ਜਿਹੜਾ ਕਿਸੇ ਵੀ ਦੇਸ ਭੇਸ ਵਿਚ ਨਾ ਛਪੇ ਫੇਰ ਇਸ ਚੌਪਈ ਦੇ ਪੜਨ ਸੁਨਣਿ ਦਾ ਮਹਾਤਮ ਭੀ ਈਉਂ ਦਸਿਆ ਹੈ।

ਅੜਿਲ ॥

ਸੁੰਨੈ ਗੁੰਗ ਜੋ ਯਾਹਿ ਸੋ ਰਸਨਾਂ ਪਾਵਈ।
ਸੁੰਨੈ ਮੂੜ ਚਿਤ ਲਾਇ ਚਤੁਰਤ ' ਆਵਈ।
ਦੂਖਦਰਦ ਭੌ ਨਿਕਟ ਨ ਤਿਨ ਨਰਕੇ ਰਹੈ।
ਹੋਜੋ ਯਾਕੀ ਏਕ ਬਾਰ ਚੌਪਈ ਕੋ ਕਹੈ।

ਫੇਰ ਗੁਰੂ ਜੀ ਨੇ ਕਿਸੇ ਸਮੇ ਦੇ ਭਵਿਖਤ ਨੂੰ ਜਾਨਕੇ ਅਪਨੇ ਪਿਆਰੇ ਗੁਰ ਸਿਖਾਂ ਨੂੰ ਭੁਲੇ ਖੇਤੋਂ ਬਚੌਨ ਲਈ ਅਗਲੀ ਚੌਪਈ ਦੁਆਰੇ ਸਪਸਟ ਹੀ ਇਉਂ ਦਸੀਆ ਹੈ।

ਚੌਪਈ ॥

ਸੰਬਤ ਸਤ੍ਰੱਹ ਸਹੱਸ ਭਣਿਜੈ।
ਅਰਧ ਸਹੱਸ ਫੁਨਿ ਤੀਨ ਕਹਿਜੈ।

ਭਾਦ੍ਰਵ ਸੁਦੀ ਅਸ੍ਟਮੀਰਵਿਵਾਰਾ।
ਤੀਰ ਸਤੁਦ੍ਰਵ ਗ੍ਰੰਥ ਸੁਧਾਰਾ।

ਏਦੂ ਅਗਲੀ ਚੌਪਈ ਅਪਨੇ ਖਾਲਸੇਨੂੰ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਦੀ ਉਪਾਸਨਾਂ ਕਰਨ ਤੋਂ ਹਟਾਉਣ ਲਈ ਇਉਂ ਦਸੀਆਹੈ

ਚੌਪਈ ॥

ਮੈਨ ਗਨੇ ਸਹਿ ਪ੍ਰਿਥਮ ਮਨਾਂਊਂ।
ਕਿਸਨ ਬਿਸਨ ਕਬਹੂੰ ਨਹਿਧਿਆਊ।
ਕਾਨ ਸੁਨੇ ਪਹਿਚਾਨ ਨ ਤਿਨਸੋਂ।
ਲਿਵ ਲਾਗੀ ਮੋਰੀ ਪਗ ਇਨਸੋਂ।
ਮਹਾਕਾਲ ਰਖਵਾਰ ਹਮਾਰੋ।
ਮਹਾ ਲੋਹ ਮੈ ਕਿੰਕਰ ਥਾਰੋ।
ਅਪਨਾ ਜਾਨ ਕਰੋ ਰਖਵਾਰ।
ਬਾਹਿਗਹੇ ਕੀ ਲਾਜ ਬੀਚਾਰ।

ਅਗੋ ਜਿਸਦੇ ਆਸਰੇ ਖਾਲਸਾ ਪੰਥਨੇ ਸਦਾ ਵਧਨਾ ਫੂਲਣਾਂ ਹੈ ਤਿਸਨੂੰ ਹਰ ਇਕ ਸਿਖ ਦੀ ਰਸਨਾਂ ਦੁਆਰੇ ਇਉਂ ਮੰਗ ਕੀਤੀ ਹੈ।

ਦੇਗ ਤੇਗ ਜਗ ਮੈ ਦੋਊ ਚਲੈ।
ਰਾਖ ਆਪ ਮੋਹਿ ਅਉਰਨਦਲੈ।

ਸੋ ਏਸ ਤਰਾਂ ਸਾਰੀਆਂ ਚੌਪਈਆਂ ਦੋਹਰੀਆਂ ਸਵੈਯਾਂ ਆਦਿ। ਸਗਲੇ ਦੁਖ ਜਾਹਿ। ਤਕ ਪਾਠ ਗੁਰਮਤ ਤੇ ਪੂਰਾ ਭਰੋਸਾ ਕਰਾਉਂਦਾ ਉਪਦੇਸ ਦਿਤਾਹੈ ਜਿਸਦੀਆ ਸਾਡੇ ਪਿਛਲੇਸਾਰੇ ਬੁਜਰੁਗ ਤਤਬੇਤੇ ਬਰਹਮ ਗਿਆਨੀ ਉਚ ਜੀਵਨ ਵਾਲੇ ਪੂਰਨ ਗੁਰ ਸਿਖ ਗੁਰੂ ਜੀ ਦੀ ਹਜੂਰੀ ਵਿਚ ਰਹਿਨ ਵਾਲੇ ਪੰਜਪਿਆਰੇ, ਬਾਬਾ ਦਯਾ ਸਿੰਘ ਜੀਆਦਿ ਭਾਈ ਮਨੀ ਸਿੰਘ ਜੀ

ਬ ਬਾ ਦੀਪ ਸਿੰਘ ਜੀ ਬਾਬਾ ਫੂਲਾ ਸਿੰਘ ਨਹੰਗ ਸਿੰਘ ਜੀ ਬਾਬਾ ਨੈਨਾ ਸਿੰਘ ਜੀ ਆਦਿ ਬੁਢਾ ਦਲ ਜੋ ਬਾਰਾਂ ਮਿਸਲਾਂ ਦੇ ਸਮੇ ਤ ਹੁਣਤਕ ਮੌਜੂਦਹੈ ਸ੍ਰੀ ਕੇਸਗੜ ਤਖਤ ਦੇ ਪ੍ਰਬੰਧਕ ਸੋਢੀ ਸਾਹਿਬ ਬਾਬੇ ਸੋਭਾ ਸਿੰਘ ਜੀ ਪ੍ਰਉ-ਪਕਾਰੀ ਸ੍ਰੀਮਾਨ ਬਾਬਾ ਸੰਪੂਰਨ ਸਿੰਘਜੀ ਪਟਨੇ ਸਾਹਿਬ ਦੇ ਤਖਤ ਦੇ ਪ੍ਰਬੰ-ਧਕ ਬਾਬਾ ਸੁਮੇਰ ਸਿੰਘ ਜੀ ਸਚਖੰਡ ਸ੍ਰੀ ਹਜੂਰ ਸਾਹਿਬ ਤਖਤ ਦੇ ਸੇਵਾਦਾਰ ਬਾਬਾ ਮਾਨ ਸਿੰਘ ਜੀ ਪੁਜਾਰੀ ਅਤੇ ਜਿਥੇ ਗੁਰੂ ਦਸਮੇਸ਼ ਜੀ ਨੇ ਸਾਬੋਕੀ ਤਿਲਵੰਡੀ ਵਿਖੇ ਤੰਬੂ ਵਿਚ ਗੁਰਬਾਂਣੀ ਉਚਾਰੀ ਔਰ ਲਿਖੀ ਤਿਸ ਅਸਥਾਨ ਦਾ ਨਾਮ ਤਖਤ ਦਮਦਮਾ ਸਾਹਿਬ ਦਸਿਆ ਜੋ ਗੁਰ ਤੀਰਥ ਸੰਗ੍ਰਹਿ ਕਰਤਾ ਸ੍ਰੀਮਾਨ ਪੰਡਤ ਤਾਰਾ ਸਿੰਘ ਜੀ ਨਿਰੋਤਮ ਜੀਨੇ ਸੰਮਤ ਬ੍ਰਿਕਮੀ ੧੯੪੧ ਵਿਚ ਪਥ੍ਰ ਦੇ ਛਾਪੇ ਵਿਚ ਛਪਿਆ ਤਿਸਦੇ [੧੫੫] ਸਫੇ ਤੇ ਭੀ ਤਖਤ ਦਮਦਮ ਸਾਹਿਬ ਛਪਿਆ ਹੈ । ਬਾਕੀ ਬੁੰਗੀਆਂ ਦੀ ਬਸਤੀ ਦਾ ਨਾਮ ਗੁਰੂ ਕੀ ਕਾਸੀ ਹੈ। ਅਤੇ ਮਾਰਕੰਡੇ ਰਿਖੀ ਦੇ ਤਪ ਅਸਥਾਨ ਦਾ ਨਾਮ ਲਿਖਨਸਰ ਹੈ ਰਖਿਆ ਇਥੇ ਗੁਰੂ ਜੀ ਕਲਮਾਂ ਘੜ ਘੜ ਕੇ ਰਖਦੇ ਸੀ ਅਤੇ ਵਰਦਾਨ ਦਿੰਦੇ ਸੀ ਕੇ ਜੋ ਇਥੇ ਕਲਮ ਲੈਕੇ ਅਖਰ ਲਿਖਣ ਸਿਖੇਗਾ ਤਿਸਨੂੰ ਵਿਦਿਆ ਬੜੀ ਛੇਤੀ ਆਵੇਗੀ ਇਸ ਲਈ ਨਾਮ ਗੁਰੂ ਕੀ ਕਾਸੀ ਰਖਿਆ ਹੈ ਸੋ ਉਥੋਂ ਦੇ ਸੇਵਾਦਾਰ ਬ੍ਰਿਧ ਸ੍ਰੀਮਾਨ ਬਾਬਾ ਨਿਹਾਲ ਸਿੰਘਜੀ ਜਿਨਾਂ ਨੇ ਬੜੀ ਮੇਹਨਤ ਨਾਲ ਡੇਰਾ ਦੂਨ ਤੋ ਬੜੀ ਲੰਮੀ ਲਕੜ ਲਿਆਕੇ ਬੜਾ ਉਚਾ ਨੀਸਾਨ ਸਾਹਿਬ ਖੜਾ ਕੀਤਾ ਸੀ। ਉਚੇ ਬੁੰਗੇ ਦੇ ਮਹੰਤ ਸ੍ਰੀਮਾਨ ਬਾਬਾ ਸੁੰਦਰ ਸਿੰਘ ਜੀ ਗੁਰਬਾਂਣੀ ਦੇਰਸੀਏ ਗਿਆਨੀ ਚੰਦਾ ਸਿੰਘ ਜੀ ਕਟੂਵਾਲੇ ਬੁੰਗੇ ਦੇ ਮਹੰਤ ਮਦਰਸੇ ਬੁੰਗੇ ਵਾਲੇ ਮਹੰਤ ਬਾਬਾ ਭਗਤ ਸਿੰਘ ਲਿਖਨ ਸਰਦੇ ਮਹੰਤ ਬਾਬਾ ਬੇਕਾ ਸਿੰਘ ਜੀ ਸ੍ਰੀਮਾਨ ਪੂਜਯ ਸੰਤ ਅਤਰ ਸਿੰਘ ਜੀ ਮਸਤੁਆਣੇ ਵਾਲੇ ਸ੍ਰੀਮਾਨ ਸੰਤ ਅਤਰਸਿੰਘ ਜੀ ਅਤਲੇਵਾਲੇ

ਸ੍ਰੀਮਾਨ ਸੰਤ ਅਤਰ ਸਿੰਘ ਜੀ ਘੁੰਨਸ੍ਰ ਵਾਲੇ ਸ੍ਰੀਮਾਨ ਸੰਤ ਵਰਯਾਮ ਸਿੰਘਜੀ ਭਾਈ ਕੇ ਚਕਾਂ ਵਾਲੇ ਸ੍ਰੀਮਾਨ ਸੰਤ ਅਚਲ ਸਿੰਘ ਬੋਹੜ ਵਾਲੇ ਚਕਾਂਵਾਲੇ ਸ੍ਰੀਮਾਨ ਸੰਤ ਵਧਾਵਾ ਸਿੰਘ ਜੀ ਲਹਿਰੇਵਾਲੇ ਸ੍ਰੀਮਾਨ ਸੰਤ ਬਾਬਾ ਗੁਲਾਬ ਸਿੰਘ ਮੁਕਤਸ੍ਰੀਏ ਸ੍ਰੀਮਾਨ ਸੰਤ ਗੁਲਾਬ ਸਿੰਘ ਜੀ ਘੋਲੀਏਵਾਲੇ ਸ੍ਰੀਮਾਨ ਸੰਤ ਨਰਾਇਨ ਸਿੰਘ ਜੀ ਸੇਖਨਵਾਲੇ ਸ੍ਰੀਮਾਨ ਸੰਤ ਬਾਬਾ ਸਾਹਿਬ ਸਿੰਘ ਜੀ ਊਨੇ ਸਾਹਿਬਵਾਲੇ ਸ੍ਰੀਮਾਨ ਸੰਤ ਬਾਬਾ ਸਾਮ ਸਿੰਘ ਜੀ ਅਫਣ ਸਾਹੀ ਅਮਤਸ੍ਰੀਏ ਸ੍ਰੀਮਾਨਬਾਬਾ ਬੀਰਸਿੰਘ ਨਰੰਗਾਬਾਦ ਸ੍ਰੀਮਾਨ ਬਾਬਾ ਭੂਮਾ ਸਿੰਘ ਜੀ ਆਦਿ ਗੁਰਸਰ ਸਤਲਾਨੀ ਸਾਹਿਬ ਵਾਲੇ ਸ੍ਰੀਮਾਨ ਬਾਬਾਦਿਆਲ ਸਿੰਘਜੀ ਠਾਕਰਾਂਦੇ ਡੇਰੇ ਅਮ੍ਰਤਸ੍ਰਏ ਸ੍ਰੀਮਾਨ ਬਾਬਾ ਮਿਸ੍ਰਾ ਸਿੰਘਜੀਸ੍ਰੀਮਾਨ ਬਾਬਾ ਜੋਗਾ ਸਿੰਘ ਜੀ ਸ੍ਰੀਮਾਨ ਬਾਬਾ ਸਾਧੂ ਸਿੰਘਜੀ ਕਟਈ ਅੰਤ੍ਰਜਾਮੀ ਸ੍ਰੀਮਾਨ ਗਿਆਨੀ ਬਖਸੀਸ ਸਿੰਘ ਜੀ ਸ੍ਰੀਮਾਨ ਬਾਬਾ ਰਘਬੀਰ ਸਿੰਘਜੀ ਮਹਾਰਾਜਾ ਸਿੰਘਜੀ ਦੇ ਸਪੁਤ੍ਰ ਏ ਸਭ ਅੰਮ੍ਰਤਸ੍ਰ ਨਿਵਾਸੀ ਸਨ ਇਤਿਆਦਿਕ ਬੇਅੰਤ ਪਿਛਲੇ ਬੁਜਰੁਗ ਆਪ ਅਤੇ ਉਨਾਂ ਦੀਆ ਸੰਪ੍ਰਦਾਵਾਂਦੇ ਗੁਰਸਿਖ ਹੁਣਤਕ ਗੁਰ ਆਗਿਯਾ ਅਨੁਸਾਰ ਹੀ ਰਹਿਰਾਸ ਆਦਿ ਗੁਰਬਾਂਣੀ ਦਾ ਨਿਤਨੇਮ ਪਾਠ ਕਰਦੇ ਹਨ। ਪ੍ਰ ਹੁਣ ਕੁਛ ਨਵੀ ਰੀਤੀ ਗੁਰਦਵਾਰੀਆਂਵਿਚ ਚਲਨ ਦੇ ਕਾਰਨ ਪਿਛਲੀਆਂ ਰਹੁਰੀਤਾਂ ਛਡਕੇ ਬਹੁਤੇ ਗੁਰਮੁਖ ਭੀ ਵੈਸੇ ਹੀ ਪਾਠ ਕਰਦੇ ਹਨ। ਪਰ ਵਾਹ ਵਾਹ ਓੜਕ ਸਚਨੇ ਹੀ ਰਹਿਣਾਹੈ ਇਸੇਲਈ ਗੁਰਮੁਖ ਗੁਰਸਿਖਾਂ ਨੂੰ ਗੁਰਬਾਂਣੀ ਦਾ ਪਾਠ ਲਿਖੇ ਅਨੁਸਾਰ ਕਰਨਾ ਫਲੀਭੂਤ ਹੁੰਦਾਹੈ ਅਗੇ ਤੂੰ ਸਮਝਲੈ ਸੋ ਗੁਰਬਾਂਣੀ ਦੇ ਨਿਤਨੇਮ ਪਾਠ ਦੇ ਨਿਰਨਾ ਕਰਨ ਲਈ ਪਹਿਲੇ ਸ੍ਰੀਮਾਨ ਗਿਆਨੀ ਬਖਸੀਸ ਸਿੰਘ ਜੀ ਪਾਸੋਂ ਪੁਛਿਆ ਸੀ ਸੋ ਸੌ ਸਿਆਣੇਆਂ ਇਕੋ ਮਤਿ ਵਾਲੀ ਗਲ ਅਨੁਸਾਰ ਸ੍ਰੀਮਾਨ ਸੰਤ ਬਾਬੇ ਖੜਗ ਸਿੰਘ ਜੀਨੇ ਭੀ ਉਸੇਤਰਾਂ ਦਸਣਦੀ ਕ੍ਰਿਪਾਲਤਾ ਕੀਤੀ

ਜਿਸਤੇ ਮੈਨੂੰ ਭੀ ਪੁਰਾਤਨ ਮ੍ਰਯਾਦਾ ਅਨੁਸਾਰ ਹੀ ਨਿਤਨੇਮ ਜੀਦੀ ਗੁਰ ਬਾਂਣੀ ਪੜਨ ਦਾ ਭਰੋਸਾ ਹੋਗਯਾ। ਮਾਨਯੋਗਸਾਧ ਸੰਗਤ ਜੀਓ ਸੰਕਾਵਾਦੀ ਸਜਨਾਨੇ ਜੋ ਰਹਿਰਾਸ ਬਾਰੇ ਵੀਚਾਰ ਪੇਸ ਕੀਤੇ ਸੀ ਉਸਦਾ ਉਤ੍ਰ ਸੰਕਾ ਵਾਦੀਆਂ ਨੇ ਸੁਣਿ ਹੀ ਲੀਆ ਹੈ ਕੇ ਰਹਿਰਾਸ ਦੇ ਚੌਪਈ ਦੋਰਿਰੇ ਅੜਿਲ ਸਵੈਈਏ ਕਿਉ ਪੜ੍ਹ ਜਾਂਦੇ ਹਨ ਏਤਾ ਭਲੀ ਪ੍ਰਕਾਰ ਸੰਤ ਮਹਾਰਾਜ ਬਾਬੇ ਖੜਗ ਸਿੰਘ ਜੀਨੇ ਨਿਰਨਾਕਾਰ ਦਿਤਾਹੈ ਰਹਿਰਾਸ ਹਾਰੇ ਅਖ੍ਰ ਤੋ ਸੁਰੂਹੋਕੇ ਹਰਿ ਜੁਗ ਜੁਗ ਤੋ ਸੁਰੂ ਹੋਕੇ ਸਗਲੇ ਦੁਖ ਜਾਂਹਿ। ਤੇ ਸਮਾਪਤੀ ਕੀਤੀਗਈ ਹੈ। ਸੰਕਾਵਾਦੀ ਸਜਨ ਜੇੜ੍ਹੇ ਰਹਿਰਾਸ ਬਾਰੇ ਸੰਕਾਂ ਕਰਦੇ ਹਨ ਇਨਾਂਦੀਆਂ ਵੋਟਾਂ ਦੋ ਚਾਰਹੀ ਹੋਨ ਗਿਆਂ, ਹਜੂਰੀ ਰਹਿਰਾਸ ਦੀਆਂ ਵੋਟਾਂ ਬਹੁਤਜ਼ਾਦਾ ਹਨ ਜਿਸਦਾ ਪੀਛੇ ਵਿਸਥਾਰ ਆ ਚੁਕਾ ਹੈ। ਨਿਹੰਗ ਸਿੰਘ ਬੁਢਾਦਲ ਛਿਆਨਵੇ ਕਰੋੜੀ ਚਲਦਾ ਵਹੀਰ ਜੋਕੇ ਗੁਰਮਤ ਦੇ ਪੂਰਾ ਪਾਬੰਦਹੈ ਵਹੁਭੀ ਹਜੂਰਸਾਹਿਬ ਵਾਲੀ ਰਹਿਰਾਸ ਪੜਦੇ ਹਨ ਛੋਟੀ ਰਹਿਰਾਸ ਕਿਉਂ ਪ੍ਰਚਲਤ ਹੋਈ ਇਸਦਾ ਕਾਰਨ ਭਸੌੜੀਏ ਸਿੰਘ ਸਭਾ ਲਹਿਰ ਵਾਲੀਆਂ ਨੇ ਟੈਮ ਦਾ ਖ੍ਰਚ ਹੁੰਦਾ ਹੈ ਚਲੋ ਛੋਟੀ ਰਹਿਰਾਸ ਪੜਲੀਆ ਕਰੀਏ। ਜਿਸਤਰਾਂ ਅਨੰਦ ਸਾਹਿਬ ਪੂਰਾ ੪੦ ਚਾਲੀਸ ਪਉੜੀਆਂ ਹਨ ਮਗ੍ਰ ਪ੍ਰਸਾਦ ਕੇ ਟੈਮ ਜਾਦਾ ਟੈਮ ਨਾਂ ਲਗੇ ਇਸ ਵਾਸਤੇ ਛੇ ਪਉੜੀ ਹੀਪੜ ਲੈਂਦੇ ਹਨ।

ਇਕ ਦਫਾ ਅਸੀ ਬੰਬਈ ਗਏ ਗੁਰਦਵਾਰਾ ਸਾਹਿਬ ਬੋਰੀ ਬੰਦ੍ਰ ਠਹਿਰੇ ਸਵੇਰੇ ਗ੍ਰਿੰਥੀ ਸਿੰਘ ਨੇ ਆਸਾ ਦੀ ਵਾਰ ਸੁਰੂ ਕੀਤੀ ਚਾਰ ਛਕੇ ਪੜ ਕੇ ਭੋਗ ਪਾਦਿਤਾਹੈ ਸੰਗਤ ਗਏਬਾਦ ਗ੍ਰਿੰਥੀਸਿੰਘਨੂੰ ਪੁਛਿਆ ਕੇਭਾਈ ਚਾਰ ਛਕੇ ਪੜਨੇ ਨਵੀ ਮ੍ਰਿਜਾਦਾ ਕੀਤੀ ਹੈ ਉਨਾਂ ਦਸੀਯਾਕੇ ਇਸੇ ਚਾਰਛਕੇ ਰੋਜਆਨਾ ਪੜਦੇ ਐਤਵਾਰ ਵਾਲੇ ਦਿਨ ਭੋਗ ਆਸਾਦੀਵਾਰ ਦਾ ਪਾਈਦਾਹੈ

ਕਿਉਂਕੇ ਸੰਗਤਨੇ ਕੰਮਾਂਤੇ ਜਾਣਾਂਹੈ ਹੁੰਦਾ ਇਸਵਾਸਤੇ ਚਾਰਹੀ ਛਕੇ ਪੜਲੀਆਂ ਜਾਂਦੇ ਹਨ ਸੋ ਸਾਧ ਸੰਗਤ ਜੀਓ ਜਿਸਤਰਾਂ ਆਸਾਦੀਵਾਰ ਪੂਰੀ ਨਾਂ ਲਾਕੇ ਵਾ ਨਾਂ ਪੜਕੇ ਟੈਮਦਾ ਖਿਆਲ ਰਖਦੇ ਹੋਏ ਕੰਮਾਂ ਕਾਰਾਂਨੂੰ ਜਾਨਦਾ ਖਿਆਲ ਕਰਕੇ ਜਿਸਤਰਾਂ ਆਸਾਦੀਵਾਰ ਦੇ ਚਾਰ ਛਕੇ ਹੀ ਕੀਰਤਨ ਕਰ ਲੈਂਦੇਹਨ ਇਸਤਰਾਂ ਸਿੰਘਸਭਾ ਵਾਲੇ ਔਰ ਭਸੌੜੀਏ ਔਰਕੁਛ ਸਜਨ ਛੋਟੀ ਰਹਿਰਾਸ ਟੈਮ ਦਾ ਖਿਆਲ ਰਖਦੇ ਹੋਏ ਕਰ ਲੈਂਦੇ ਹਨ ਛੋਟੀ ਰਹਿਰਾਸ ਗੁਰਮਤਦਾ ਖਿਆਲ ਰਖਕੇ ਨਹੀ ਚਾਲੂ ਵ ਸਰੂ ਕੀਤੀ ਗਈ ਬਲਕੇ ਟੈਮ ਦਾ ਖਿਆਲ ਰਖਕੇ ਸੁਰੂ ਕੀਤੀ ਹੈ।

## (ਤਿਲਕ ਲਗਾਨ ਬਾਰੇ)

ੴ

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਹਮ ਕੀਰੇ ਕਿਰਮ ਸਤਿਗੁਰ ਸਰਨਾਈ ਕਰ ਦਇਆ ਨਾਮੁ ਪਗਾਸ।
ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪ੍ਰਗਾਸ।

ਰਹਿਰਾਸ ਦਾ ਪ੍ਰਕਰਨ ਪੂਰਾ ਹੁੰਦੀਆਂ ਹੀ ਸੰਕਾਵਾਦੀ ਕਹਿਣ ਲਗੇ ਕੇ ਰਹਿਰਾਸ ਦਾ ਤਾਂ ਨਿਰਨਾ ਭਲੀ ਪ੍ਰਕਾਰ ਕੀਤੇ ਹੈ ਪ੍ਰ ਏਹ ਦਸੋ ਕੇ ਇਥੇ ਤਖਤ ਸਾਹਿਬ ਤੇ ਟਿਕੇ ਮਥੇ ਤੇ ਹਿੰਦੂ ਵਾਂਗ ਕਿਉਂ ਲਾਉਂਦੇ ਜਾਦੇ ਹਨ। ਗੁਰੂ ਸਾਹਿਬ ਜੀਨੇ ਟਿਕੇ ਨੂੰ ਖੰਡਨ ਕੀਤਾ ਹੈ।

ਸ੍ਰੀ ਮੁਖਵਾਕ

ਮਾਥੇ ਤਿਲਕ ਹਥ ਮਾਲਾ ਬਾਨਾਂ। ਲੋਗਨ ਰਾਮ
ਲੋਗਨ ਰਾਮ ਖਿਲੋਨਾਂ ਜਾਨਾਂ।

ਭਾਈ ਸੰਕਾਂਵਾਦੀ ਸਜਨੋ ਜੇ ਤਿਲਕ ਨੂੰ ਖੰਡਨ ਨ ਕਰੋਗੇ ਤਾਂ ਨਾਲ ਮਾਲਾ ਭੀ ਖੰਡੰਨ ਹੋਜਾਇਗੀ ਗੁਰੂਸਾਹਿਬ ਪਾਖੰਡ ਨੂੰ ਖੰਡੰਨ ਕਰਦੇਹਨਸਚ ਨੂੰ ਨਹੀ ਸਚ ਵਾਸਤੇ ਗੁਰਬਾਂਣੀ ਵਿਚ ਗੁਰੂਸਾਹਿਬ ਜਿਸਤ੍ਰਾਂ ਫੁਰਮਾਂਉਂਦੇ ਹਨ

ਸ੍ਰੀ ਮੁਖਵਾਕ

ਤਿਨਿ ਮੁਖਿ ਟਿਕੇ ਨਿਕਲਹਿ ॥

ਸੋ ਸੰਕਾਂਵਾਦੀ ਸਜਨੋ ਮਹਾਰਾਜ ਗੁਰੂਸਾਹਿਬ ਟੀਕੇ ਦੀਆਂ ਆਗਿਆ ਉਨਾਂ ਨੂੰ ਦੇਂਦੇ ਹਨ ਜਿਨਾਂ ਦਾ ਮਨ ਗੁਰੂ ਬਾਂਣੀ ਵਾ ਨਾਮ ਵਲ ਲਗਾਹੋਏ ਔਰ ਮੂਹ ਨਾਲ ਗੁਰ ਬਾਂਣੀ ਵ ਨਾਮ ਜਪ ਦੇ ਹਨ ਸਾਧਸੰਗਤ ਜੀਓ ਆਓ ਗੁਰ ਇਤਹਾਸ ਵਲੋਂ ਨਿੱਗਾ ਮਾਰੀਏ ਕੇ ਕਿਸਤਰਾਂ ਪਹਿਲੇ ਗੁਰੂ ਨਾਨਕ ਸਾਹਿਬ ਗੁਰੂ ਅੰਗਦ ਸਾਹਿਬ ਜੀ ਦੇ ਮਥੇ ਤੇ ਤਿਲਕ ਲਾਉਂਦੇ ਹਨ ਗੁਰਤਾ ਗਦੀ ਦੇ ਟੈਮ ਉਸਤੋਂ ਬਚਿਆ ਹੋਯਾ ਕੇਸ੍ਰ ਚੰਦਨ ਸੰਗਤ ਨੇ ਸੀਤ ਪ੍ਰਸਾਦ ਜਾਨਕੇ ਸਾਰੀ ਸੰਗਤ ਦੇ ਮਥੇ ਤੇ ਲਗਾਯਾ ਗਿਆ ਹੈ। ਇਸਤਰਾਂ ਗੁਰੂ ਅੰਗਦ ਸਾਹਿਬ ਜੀਨੇ ਗੁਰੂ ਅਮ੍ਰਦਾਸ ਸਾਹਿਬ ਜੀਦੇ ਮਥੇ ਤੇ ਤਿਲਕ ਲਾਯਾ ਹੈ। ਇਸਤਰਾਂ ਗੁਰੂ ਅਮ੍ਰਦਾਸ ਜੀ ਨੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰੂ ਰਾਮਦਾਸ ਸਾਹਿਬ ਜੀਨੇ ਗੁਰੂ ਅਰ੍ਜਨ ਸਾਹਿਬ ਜੀਨੂੰ ਇਸਤੋਂ ਬਾਦ ਟੀਕੇ ਦੀ ਰਸਮ ਗੁਰੂ ਸਾਹਿਬ ਜੀ ਦਾ ਹੁਕਮ ਨਾਲ ਬਾਬਾ ਬੁਢਾ ਸਾਹਿਬਜੀ ਕਰਦੇ ਰਹੇ ਇਸਤੋਂ ਬਾਦ ਦਸਵੀ ਪਾਤਸਾਹੀ ਤਕ ਬਾਬਾ ਬੁਢੇ ਜੀ ਦੇ ਖਾਨਦਾਨ ਭਾਈ ਰਾਮ ਕੋਰ ਜੀ ਕਰਦੇ ਰਹੇ ਭਾਈ ਰਾਮ ਕੋਰ ਜੀ ਨੇ ਦਸਮ ਪਾਤਸਾਹ ਜੀਦੇ ਮਥੇ ਤੇ ਤਿਲਕ ਲਾਯਾ ਸੀ ਗੁਰਿਆਈ ਦੇ ਟੈਮ ਦਸਮੇ ਪਾਤਸਾਹ ਜੀਨੇ ਮ੍ਰਿਯਾਦਾ ਬੰਨੀ ਹੈ ਆਪ ਤਖਤ ਹਜ਼ੂਰ ਸਾਹਿਬ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਟੀਕਾ ਲਾਯਾ ਸੀ ਅਪਨੇ ਹਥੀ ਗੁਰਿਆਈ ਦੇਨਦੇ ਟੈਮ

ਬਚਿਆ ਹੋਯਾ ਸੰਗਤ ਨੂੰ ਬ੍ਰਤਾਯਾ ਜਾਂਦਾ ਹੈ ਵ ਟੀਕੇ ਲਾਏ ਜਾਂਦੇ ਹਨ ਜਿਸ ਤਰਾਂ ਕੇ ਕੜਾਹ ਪ੍ਰਸਾਦਿ ਦਾ ਭੋਗ ਲਗਦਾ ਹੈ ਸੀਤ ਪ੍ਰਸਾਦਿ ਸਾਰੀ ਸੰਗਤ ਨੂੰ ਬ੍ਰਤਾਯਾ ਜਾਂਦਾ ਹੈ ਅਗ੍ਰ ਤਿਲਕ ਵ ਟੀਕਾ ਗੁਰਮਤ ਦੇ ਉਲਟ ਹੁੰਦਾ ਤਾਂ ਕਲਗੀਧਰ ਦਸਮੇਸ ਪਿਤਾ ਜੀ ਅਪਨੇ ਸਸ਼ਤਰ ਤੇ ਕਿਉਂ ਲਵਾਂਉਂਦੇ ਔਰ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਤਿਲਕ ਕਿਉਂ ਲਾਂਵਦੇ ਅਪਨੇ ਹਥੀ ਸੋ ਭਾਈ ਸੰਕਾਂਵਾਦੀ ਸਜਨੋ ਜੋ ਯਾਰਾਂ ਪਾਤਸਾਹੀਆਂ [ਨੂੰ ਗੁਰਤਾਗਦੀ ਦੇ ਟੈਮ ਤਿਲਕ ਵ [ਟੀਕਾ] ਲਾਯਾ ਜਾਂਦਾ ਰਿਹਾ ਹੈ ਤੁਸੀ ਕਿਸਤਰਾਂ ਗੁਰਮਤ ਦੇ ਵਿਰਧੁ ਦਸਦੇ ਹੋ। ਤਾਂ ਸੰਕਾਵਾਦੀ ਕਹਿਨ ਲਗੇ ਭਾਈ ਮਹਾਰਾਜਜੀ ਨੇ ਕੇਸ੍ਰ ਦਾ ਤਿਲਕ ਵ ਟੀਕਾ ਲਾਯਾ ਸੀ ਕੇ ਚੰਦਨ ਦਾ ਸੋਭਾਈ ਸੰਕਾਂਵਾਦੀ ਸਜਨੋ ਇਸਦਾ ਭੀ ਉਤ੍ਰ ਸੁਨੋ। ਦਸਮ ਪਾਤ ਸਾਹ ਜੀ ਨੇ ਆਪ ਹੁਕਮ ਕੀਤਾ ਸੀ ਕੇ ਸਾਡੇ ਵਾਸਤੇ ਚੰਦਨ ਦੀਆਂ ਲਕੜੀਆਂ ਲੇਆਓ ਬੈਕੁੰਠ ਜਾਨ ਸਮੇ ਅਗ੍ਰ ਗੁਰੂ ਸਾਹਿਬ ਚੰਦਨ ਨੂੰ ਬੁਰਾ ਸਮਝਦੇ ਤਾਂ ਕਿਉ ਕਹਿੰਦੇ ਕੇ ਸਾਡੇ ਵਾਸਤੇ ਚੰਦਨ ਲਿਆਉ।

ਇਸਤਰਾਂ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਭਾਈ ਕਮਲੀਏ ਦੇ ਯਾਦ ਕਰਨਤੇ ਨਾਨਕ ਮਤੇ ਗਏ ਸਨ ਪੀਲੀ ਭੀਤ ਉਥੇ ਜਾਕੇ ਦੇਖਿਯਾ ਕੇ ਸਿਧਾ ਨੇ ਗੁਰੂ ਨਾਨਕ ਸਾਹਿਬ ਜੀ ਦਾ ਪਿਪਲਸਾੜ ਦਿਤਾ ਸੀ ਕਿਉਕੇ ਉਸ ਪਿਪਲਦੀ ਉਸ ਇਲਾਕੇ ਦੇ ਲੋਕ ਬਹੁਤ ਪੂਜਾ ਮਾਨਤਾ ਕਰਦੇ ਸਨ ਜਦ ਗੁਰਸਾਹਿਬ ਜੀ ਉਥੇ ਪਹੁੰਚੇ ਭਾਈ ਕਮਲੀਏਜੀਨੇ ਸਾਰੀ ਹਕੀਕਤ ਸੁਨਾਈ ਔਰ ਬਹੁਤ ਰੁਦਨ ਕਰੀਜਾਏ ਗੁਰੂ ਸਾਹਿਬ ਜੀਦੇ ਸਮਝਾਨਤੇ ਭੀ ਉਸਦਾ ਬੈਰਾਗ ਵ ਰੋਨਾ ਨਾ ਰੁਕੀਆ ਉਸ ਵਕਤ ਗੁਰੂਸਾਹਿਬਜੀ ਨੇ ਹੁਕਮ ਕੀਤਾ ਕੇ ਭਾਈ ਕਮਲੀਆ ਚੰਦਨ ਰਘੜ ਕੇ ਲੇਆ ਤੇਰਾ ਪਿਪਲ ਗੁਰੂ

ਨਾਨਕ ਨਿਰੰਕਾਰੀ ਦੀ ਕ੍ਰਿਪਾ ਨਾਲ ਫੇਰ ਜਿਉਂਦਾ ਤਿਉਂ ਹੋਜਾਏਗਾ ਭਾਈ ਕਮਲੀਏ ਜੀਨੇ ਤੁਰਤ ਹੀ ਜਲਦੀ ਨਾਲ ਚੰਦਨ ਰਗੜ ਕੇ ਲੇਆਯਾ ਔਰ ਪੇਸ ਕੀਤਾ ਗੁਰੂ ਸਾਹਿਬ ਜੀਨੇ ਅਪਨੇ ਹਸਤ ਕਮਲ ਨਾਲ ਉਸ ਚੰਦਨ ਦਾ ਛਿੜਕਾ ਲੇ ਛੀਟੇ ਦਿਤੇ ਓਹ ਪਿਪਲ ਫੇਰ ਉਸੀ ਦਮ ਹਰਾ ਭਰਾ ਹੋਗਯਾ ਹੁਣਤਕ ਉਸ ਪਿਪਲ ਦੇ ਹਰ ਇਕ ਪਤੇ ਤੇ ਚੰਦਨ ਦੇ ਛਿਟੇ ਦਾ ਨੀਸ਼ਾਨ ਮੌਜੂਦ ਹੈ ਸੰਕਾਵਾਦੀ ਸਜਨ ਉਥੇ ਜਾਕੇ ਦੇਖ ਸਕਦੇ ਹਨ ਸੋ ਸਾਧਸੰਗਤਜੀਓ ਟੀਕਾ ਜਦੋ ਰਾਜਾ ਤਖਤ ਤੇ ਬੈਠਦਾ ਹੈ ਉਦੋਂ ਲਾਯਾ ਜਾਂਦਾ ਹੈ ਤੇ ਸੰਤਾਂ ਤੇ ਲਾਯਾ ਜਾਂਦਾ ਹੈ ਗਦੀ ਨਸੀਨ ਦੇ ਟੈਮ,ਏਹ ਹਿੰਦੂ ਮਤ ਨਹੀਹੈ ਗੁਰੂਸਾਹਿਬ ਜੀਦੇ ਗਦੀ ਨਸੀਨਦੇ ਟੈਮ ਜੋ ਤਿਲਕ ਲਾਯਾ ਜਾਂਦਾ ਰਿਹਾਹੈ ਬਾਕੀ ਬਚਿਆ ਸੰਗਤਾਂ ਦੇ ਵਿਚ ਬ੍ਰਤਾਯਾ ਜਾਂਦਾਂਹੈ ਵ ਤਿਲਕ ਟੀਕਾ ਸੰਤਾਂਦੇ ਮਥੇ ਤੇ ਲਾਏ ਜਾਂਦੇ ਰਨ ਇਸਦਾ ਏਕ ਮਤਲਬ ਅੂਬ ਏਹ ਹੋਯਾਕੇ ਬਚਾ ਹੋਯਾ ਮਹਾਰਾਜ ਜੀਦਾ ਸੀਤ ਪ੍ਰਸਾਦਿ ਸਮਝਕੇ ਲਾਯਾ ਜਾਂਦਾ ਹੈ ਦੂਜਾ ਅੂਬ ਏਹ ਹੈਕੇ ਸਾਰੀ ਸੰਗਤ ਨੇ ਮਥੇ ਤੇ ਤਿਲਕ ਲਾਏ ਕੇ ਸਾਨੂੰ ਇਨਾਂਦਾ ਹੁਕਮ ਸਿਰ ਮਥੇ ਮੰਨ ਜੂਰ ਹੈ ਸ੍ਰੀ ਤਖਤ ਹਜੂਰ ਸਾਹਿਬ ਤੇ ਜਿਸਤਰਾਂ ਗੁਰੂ ਕਲਗੀਧਰ ਦਸਮੇਸ ਪਿਤਾ ਜੀਨੇ ਸ੍ਰੀ ਗੁਰੂਗ੍ਰੰਥ ਸਾਹਿਬ ਜੀਨੂੰ ਗੁਰਤਾਗਦਦੀ ਦੀ ਰਸਮਦੇ ਟੈਮ ਤਿਲਕ ਵ ਟੀਕਾ ਲਾਯਾ ਸੀ ਉਨਾਂ ਦੀ ਆਗਿਯਾ ਵਿਚ ਉਸ ਤਰਾਂ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਨੂੰ ਤਿਲਕ ਵ ਟੀਕਾ ਪਹਿਲੇ ਲਾਕੇ ਬਾਕੀ ਬਾਚ ਸੰਗਤ ਨੂੰ ਬ੍ਰਤਾਯਾ ਜਾਂਦਾ ਹੈ। ਸਾਧਸੰਗਤ ਜੀਓ ਜਿਸਤ੍ਰਾਂ ਦਸਮ ਪਾਤਸਾਹ ਜੀ ਨੇ ਅੰਮ੍ਰਤ ਪਹਿਲੇ ਆਪ ਤਿਆਰ ਕੀਤਾ ਤੇ ਪੰਜ ਪਿਆਰੀਆਂਨੂੰ ਛਕਾਯਾ ਉਸੇ ਵਕਤ ਪੂਰੇ ਅਖਤਿਆਰ ਪੰਜ ਪਿਆਰਿਆਂ ਨੂੰ ਸੌਂਪੇ ਸੀ ਜਿਸਤੇ ਗੁਰੂਸਾਹਿਬ ਜੀਦੇ ਸਨਮੁਖ ਪੰਜ ਪਿਆਰੇ ਅਮ੍ਰਤ ਤਿਆਰ ਕਰਕੇ ਕਲਗੀਧਰ ਦਸਮੇਸ ਪਿਤਾ ਜੀ ਨੂੰ ਛਕਾਯਾ ਸੀ ਇਸੀਤਰਾਂ ਤਖਤ ਹਜੂਰ ਸਾਹਿਬ ਤੇ ਸ੍ਰੀ ਗੁਰੂ

ਗ੍ਰਿੰਥ ਸਾਹਿਬ ਜੀਨੂੰ ਤਿਲਕ ਲਾਉਨ ਦੀ ਮ੍ਰਿਜਾਦਾ ਪਹਿਲੇ ਗੁਰੂ ਸਾਹਿਬਜੀ ਨੇ ਆਪ ਕੀਤੀ ਤੇ ਉਨਾਂ ਦੀ ਆਗਯਾ ਵ ਉਨਾਂ ਦੀ ਤੋਰੀ ਹੋਈ ਮ੍ਰਿਜਾਦਾ ਹੁਨ ਤਖਤ ਸਾਹਿਬ ਜੀਦੇ ਪੰਜ ਪਿਆਰੀਆਂ ਵਿਚੋਂ ਪਹਿਲੇ ਏਕ ਪਿਆਰਾ ਛੱਟਾ ਜਥੇਦਾਰ ਹੁਨ ਤਕ ਕਰਦੇ ਆ ਰਹੇ ਹਨ ਸੋ ਸੰਕਾਂਵਾਦੀ ਸਜਨੋਂ ਗੁਰੂ ਸਾਹਿਬ ਅਪਨੀ ਰਥੀ ਗੁਰੂ ਸਾਹਿਬ ਜੀਨੂੰ ਟੀਕਾ ਲਾਂਉਦੇ ਹਨ ਤਸੀ ਕਿਸ ਤਰਾਂ ਗੁਰਮਤ ਦੇ ਉਲਟ ਦਸ ਦੇ ਹੋ। ਤੁਹਾਡੇ ਲੋਕ ਟੀਕੇ ਬਾਰੇ ਕਿਯਾ ਸਬੂਤ ਹਨ ਸੰਕਾਂਵਾਦੀ ਸਜਨ ਦਸਨ ਦੀ ਕ੍ਰਿਪਾਲਤਾ ਕਰਨ ਉਨਾਂਦੇ ਅਸੀ ਅਤੀ ਧਨਵਾਦੀ ਹੋਵਾਂਗੇ।

ੴ ਸਤਿਗੁਰਪ੍ਰਸਾਦਿ ॥

ਸ੍ਰੀ ਅਸ਼ਪਾਨ ਕ੍ਰਿਪਾ ਤੁਮਰੀ ਕਰਿ

ਮੈਂ ਨ ਕਹਿਯੋ ਸਭ ਤੋਹਿ ਬਖਾਨਿਯੋ

[ਨੇਤਰ ਪ੍ਰਕਾਸ਼ ਕੀਆ ਗੁਰਦੇਵ]

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਸਾਧ ਸੰਗਤ ਜੀਓ ਟੀਕੇ ਦੇ ਬਾਰੇ ਕੁਛ ਹੋਰ ਖੋਜ ਕਰਨੀ ਸੀ ਪ੍ਰ ਆਜ ਬਸੰਤ ਪੰਚਮੀ ਦਾ ਦਿਨ ਚੜੀਆ ਹੈ ਤਖਤ ਸਾਹਿਬ ਤੇ ਗੁਲਾਲ ਉਡਾਯਾ ਗਿਯਾ ਵ ਛਿੜਕੀਯਾ ਗਿਯਾਹੈ। ਸੰਕਾਂਵਾਦੀ ਸਜਨ ਦੇਖਕਰ ਨਫਰਤਕਰਨ ਲਗੇ ਕੇ ਏਹ ਹਿੰਦੂ ਮਤ ਅਨੁਸਾਰ ਗੁਲਾਲ ਪਾਂਉਂਦੇ ਹਨ ਵਾ ਰੰਗ ਲਾਲ ਏਹ ਭੀ ਕਹੇ ਰਹੇ ਸਨ ਕੇ ਰੰਗ ਪਾਣਾਂ ਕਿਥੇ ਲਿਖੀਆ ਹੈ। ਏਹ ਸੁਣਿਕੇ ਅਸਾਂਨੇ ਕਿਹਾ ਕੇ ਸੰਕਾਂਵਾਦੀ ਸਜਨੋ ਗੁਲਾਲ ਤਾਂ ਮਹਾਰਾਜ ਜੀ ਦੇ ਅਨੰਦ ਪੁਰ ਸਾਹਿਬ ਦੀਵਾਨ ਵਿਚ ਉਡਾਯਾ ਪਾਯਾਂ ਜਾਂਦਾਂ ਰਿਹਾ ਹੈ।

## ( ਗੁਲਾਲ ਬਾਰੇ ਹੋਲੀ )

ਸੰਕਾਂਵਾਦੀ ਸਜਨ ਕਹਿਨ ਲਗੇ ਕਿਥੇ ਲਿਖਾ ਹੈ ਭਾਈ ਸੰਕਾਂਵਾਦੀ ਸਜਨੋ ਤੁਹਾਨੂੰ ਲਿਖਯਾ ਦਸਦੇ ਹਾਂ ਵ ਸੁਣਾਂਉਦੇ ਹਾਂ ਧਿਆਨ ਨਾਲ ਸੁਣੋ ਕ੍ਰਿਤ, ਭਾਈ ਸਾਹਿਬ ਵੀਰ ਸਿੰਘ ਜੀ ਕਲਗੀਧਰ ਚਮਤਕਾਰ, ਪੰਨਾ ਨੰਬ੍ਰ ੨੮੨ ਦੋਸੋ ਬਿਆਸੀ ਉਥੋਂ ਪੂਰਾ ਪ੍ਰਸੰਗ ਦੇਖ ਸਕਦੇ ਹੋ ਇਥੇ ਚੇਤਾਵਨੀ ਮਾਤ੍ਰਹੀ ਦ੍ਰਸਾਯਾ ਗਿਆ ਹੈ।

## [ ਸ੍ਰੀ ਕਲਗੀਧਰ ਜੀਦਾ ਹੋਲਾ ਮਹਿਲਾ ]

ਸੰਮਤ ੧੭੫੭ ਦੇ ਮਾਘ ਬੀਤੀਆ ਫਗਣ ਚੜ੍ਹੀਆ ਖਾਲਸਾ ਹੁਣ ਅਪਨੇ ਰੰਗਾਂ ਵਿਚ ਦੀਨੋਦਿਨ ਵਾਧੇ ਵਿਚ ਸੀ ਜਿਧਰ ਜਿਸ ਅਹਾਰੇਸਤਿਗੁਰ ਲਗੇ ਸੀ ਸੋਹਰ ਦਿਨ ਅਪਨ ਕਮਾਲ ਲਈ ਹਰਪਾਂ ਸੀਓ ਪੂਰ ਪ੍ਰ ਤਾਵਲ ਜਾ ਰਿਹਾ ਸੀ, ਸਤਿਗੁਰ ਨੇ ਡਿਠਾ ਕੇ ਹੋਲੀ ਆਈ ਹੈ ਸ੍ਰੀਗੁਰੂ ਗ੍ਰਿੰਥਸਾਹਿਬ ਜੀ ਵਿਚ ਦਸੀ ਆਤਮ ਹੋਰੀ ਤੇ ਰੂਹਾਨੀ ਫਾਗ ਸਿਖਾਂ ਵਿਚ ਉਚੇ ਆਦ੍ਰਸ ਮੌਜੂਦ ਸਨ ਪਰ ਭੋਲੀ ਖੇਡਨੀ ਜਿਸਦਾ ਮਨਚਾਹੇ ਕੁਛ ਕਿਹਾ ਜਾਵੇ। ਏਹ ਮੌਸਮੀ ਤਿਹਵਾਰ ਹੈ ਜਦੋ ਸਿਆਲ ਬਿਤੀਤ ਦਾ ਹੈ ਤੇ ਗੁਲਾਬੀ ਰੁਤਹੁੰਦੀ ਹੈ ਤਾਂ ਹਰ ਦੇਸਵਿਚ ਆਪੋ ਆਪਨੇ ਰਿਵਾਜ ਖੁਸੀ ਤੇ ਅਨੰਨ ਢ ਗਾਂਦੇ ਉਤ ਸਾਹ ਮਨਾਉਦੇ ਹਨ ਹਿੰਦ ਵਿਚ ਹੋਰੀ ਇਕ ਕੰਮਾਂ ਤੇ ਵੇਹਲੇ ਰਹਿਕੇ ਖੁਸੀ ਮਨਾਂਉਦੇ ਤਰੀ ਕੀਆਂ ਵਿਚੋਂ ਸੀ। ਜੋ ਵਿਗੜ ਦੀ ਮਿਟੀ ਸੁਵਾਹ ਉਡੌਣ ਤਕ ਪੁਜ ਪਈ ਸੀ ਗੁਰ ਸਿਖਾਂ ਵਿਚ ਇਹ ਕੀਰਤਨ ਸੰਤ ਸੇਵਾ ਪ੍ਰਸਾਦਿ ਪਿਆਰ ਗੁਰ ਦਰਸਨ ਆਦਿ ਰੰਗਾਂ ਵਿਚ ਹੁੰਦੀ ਸੀ, ਆਮ ਤੌਰ ਤੇ ਸੁਹਨੇ ਤ੍ਰੀਕੇ ਦੀ ਹੋਲੀ ਭੀ ਸਿਖਾਂ ਖੇਡੀਆਂ ਕਰਦੇਸੈ ਤੇ ਗੁਰੂਕੀਆਂ ਦਰਬਾਰ ਵਿਚ ਅਤ੍ਰ, ਅੰਬਰ, ਗੁਲਾਬ ਦਾ ਵਰਤਾਓ ਭੀ ਹੋਦਾਸੀ, ਸ੍ਰੀ ਦਸਮ ਗੁਰੂ ਜੀ ਨੇ

ਹੋਲੀਨੂੰ ਹੋਲਾ ਤਾਂ ਪਹਿਲੇ ਬਨਾਦਿਤਾ ਸੀ ਸਾਰੇ ਸਿਖ ਸਤਿਗੁਰੂ ਨੂੰ ਚੰਦਨ ਤੇ ਅੰਬ੍ਰ ਚੜਾਉਂਦੇ ਸਨ ਤੇ ਫੁਲਾਂਦੇ ਹਾਰ ਗਲੇ ਪਾਕੇ ਪੂਜਨ ਕਰਦੇ ਫੇਰ ਉਥੇ ਸੰਗਤ ਸਮੇਤ ਖੇਲਦੇ ਖੁਸੀਆਂ ਵਿਚ ਪਿਆਰਿਆਂ ਨੂੰ ਨਾਲ ਲਈ ਨਵਮ ਸਤਿਗੁਰੂ ਦੇਹੁਰੇ ਜਾਂਦੇ ਹੁਣ ਖਾਲਸਾ ਸਜਨ ਮਗਰੋ ਇਸਨੂੰ ਹੋਲਾ ਮਹਿਲਾ ਬਨਾ ਦਿਤਾ ਗਿਆ ਹੈ ਉਸ ਦੀ ਵਿਥੀਆਂ ਇਸਤਰਾਂ ਪਰ ਹੈ੧੭੫੭ ਵਿਚ ਜਦੋ ਹੋਲੀਆਂਥੀ ਹੈ ਤਾਂ ਪਹਿਲੇ ਤੋ ਤਿਆਰੀ ਆਰੰਭ ਗਈ ਹੋਲਗੜ ਏਕ ਨਵਾ ਅਸਥਾਨ ਰਚਿਆ ਗਿਆ ਹੋਲੇ ਵਾਸਤੇ ਗੁਲਾਬ ਅਤ੍ਰ ਅੰਬ੍ਰ, ਆਦਿਕ ਤਿਆਰ ਹੋ ਗਏ ਹੈ ਦਿਵਾਨ ਵਿਚੋ ਦਸਮੇਸ਼ ਗੁਰਾਂ ਨੇ ਉਚਰੋ ਕਈ ਪ੍ਰਕਾਰ ਦੇ ਸਬਦਤੇ ਰਚਨਾਂ ਕਵੀਆਂਦੇ ਕਵਿਤ ਸਵੈਯੇ ਜੋਬੀਰ ਰਸ ਤੇ ਉਤਸਾਹ ਭਰੇ ਹੁੰਦੇ ਸਵੇਰੇ ਵੇਲੇ ਵਾਂਰਾਂ ਜਾਂਦੇ ਸ੍ਰੀ ਗੁਰੂ ਜੀ ਆਪ ਗੁਲਾਲ ਉਡਾਵੰਦੇ ਕੇਸਰਦੇ ਰੰਗਦੀਆਂ ਪਿਚਕਾਰੀਆਂ ਛਡਦੇ ਤੇ ਖਾਲਸਾ ਜੀ ਖੁਸੀ ਮਨਾਉਂਦੇ ਤੇ ਸੋਹਣੇ ਚਓਦਾ ਸਮਾਂ ਬਝਦਾ ਕਵੀਆਂ ਦੀਆਂ ਪੇਸ ਕੀਤੀਆਂ ਰਚਨਾਵਾਂ ਵਿਚੋ ਭਾਈ ਨੰਦਲਾਲ ਜੀ ਦੀ ਕਹੀ ਹੋਈ ਗਜਲ ਮੌਜੂਦ ਹੈ ਜੋ ਸਚੇ ਪਾਤਸਾਹ ਜੀਦੇ ਆਪ ਕੇਸ੍ਰ ਬ੍ਰਸਾਨ ਤੇ ਖੁਸੀ ਆ ਬਖ ਸਨ ਦੇ ਡੀਠੇ ਨਜਾਰੇ ਦਾ ਸਬੂਤ ਹੈ ਜੋ ਐਂਉ ਹੈ।

## ਗਜਲ ਨੰ: ੩੨

ਗੁਲੇ ਹੋਲੀ ਬਬਾਗੇ ਦਹਿਰ ਬਿਸ ਗੁਫਤ। ਲਬੇ ਚੂੰ ਗੁੰਚਾ ਹਾ ਫਰਖੰਦਾ ਖ਼ੂੰ ਕਰਦ।
ਗੁਲਾਬੋ ਅੰਬਰੋ ਮਸਕੋ ਅੰਬੀਰੋ ਚੂੰਬਾਰਾ ਬਾਰਸੇ ਅਜ ਸੂ ਬਸੂ ਕਰਦ।
ਗੁਲਾਲ ਅਫਸਾਨੀਏ ਆਂ ਦਸਤੇ ਮੁਬਾਰਕ ਜਮੀਨੋ ਆ ਸੁਮਾਂ ਅਰਾਂ ਸੁਰਖਰੂ ਕਰਦ।
ਜਿਹ ਪਿਚਕਾਰੀਏ ਪੁਰ ਜਾਫ਼ਰਾਂਨੀ ਕੇ ਹਰ ਬੇਰੰਗ ਰਾ ਖੁਸ ਰੰਗ ਕਰਦ।
ਦੂ ਆਲਮ ਗਸਤ ਰੰਗੀ ਅਜ ਤੁਫੈਲ ਅਸ਼ਰੁ ਸਾਹਮ ਜਾਮਹ ਰੰਗੀ ਦਰ ਗੁਲਕਰਦ।
ਕਸੇ ਕੇ ਦਿਦ ਦਿਦਾਰੇ ਮੁਕਸ਼ਚ ਮੁਰਾਦੇ ਉਮ੍ਰ ਰਾਂ ਹਾਸਲ ਨਿਕੋ ਕਰਦ।
ਸਵਦ ਕੁਰਬਾਨ ਖਾਂਕੇ ਸਾਧ ਸੰਗਤ ਕਿਲੇ ਗੋਯਾ ਹਮੀਰਾਂ ਅਰਜ ਕਰਦ।

ਹੋਲਾ ਗੜ ਰਚੀਆ ਗਿਆ ਸੀ ਤੇ ਹੋਲੇ ਤੋ ਅਗਲੇ ਦਿਨ ਖਾਲਸੇਦੇ ਦਲਾਂ ਦੇ ਦੋ ਹਿਸੇ ਕੀਤੇ ਗਏ। ਇਕ ਹਿਸਾ ਹੋਲਗੜਤੇ ਕਬਜਾ ਕਰ ਮੋਰਚੇ ਲਾਕੇ ਬੈਠ ਗਿਆ ਤੇ ਦੂਸਰਾ ਹਿਸਾ ਇਸ ਪਾਸਿਓ ਸਨੱਧ ਬੱਧਹੋਕੇ ਚੜੀਆਂ ਇਸਦੇ ਸਿਰ ਤੇ ਗੁਰੂਜੀ ਆਪ ਹੋਲਏ ਅਗੈ ਨੀਸਾਨ ਸਾਹਿਬ ਲਾਏ ਫੌਜਦੇ ਦਸਤੇ ਵੰਡੇ ਹੋਏ ਸਨ। ਵਡੇ ਵਡੇ ਜਥੇਦਾਰਾਂ ਨੂੰ ਬਲਾਕੇ ਸਲਾਹ ਕੀਤੀ ਕੇ ਹੋਲਗੜ ਸਮਝੋ ਇਕ ਕਿਲਾਹੈ ਜੋ ਵੈਰੀ ਦੇ ਹਥਹੈ ਤੇ ਅਸਾਂ ਆਜ ਹੱਲਾਕਰਕੇ ਜਾਪੈਣਾਂ ਹੈ ਤੇ ਖੋਸਲੈਣਾਂ ਹੈ। ਅਗੋ ਓਹ ਤਿਆਰ ਪ੍ਰ ਤਿਆਰ ਹਨ ਕਿ ਸਾਨੂੰ ਕਬਜਾ ਨਾਂ ਕਰਨ ਦੇਨ। ਇਸਤਰਾਂ ਸਾਰੇ ਰਲਕੇ ਤਜਵੀਜਾਂ ਸੋਚਕੇ ਦਸਤਿਆਂ ਦੀ ਵੰਡਕੀਤੀ ਤੇ ਵੀਚਾਰ ਹੋਈ ਫੌਜੀ ਤ੍ਰੁਕੀਆਂ ਤੇ ਦੂਰ ਅੰਦੇਸੀਆਂ ਨਾਲ ਚੜਾਈ ਹੋ ਗਈ। ਗੋਲੀਆਂ ਤੀਰਾਂ ਨਾਲ ਮਾਰ ਦੇਨਦਾ ਹੁਕਮ ਬੰਦਸੀ। ਕਿਉਂਕੇ ਦੁਵੱਲੀ ਖਾਲਸਾ ਸੀ ਏਤਾਂ ਖਾਲਸੇ ਨੇ ਆਪੋ ਵਿਚੋ ਇਕ ਮਸ਼ਕ ਕਰਨੀ ਸੀ ਤੇ ਗੁਰਾਂਨੇ ਜਾਚ ਸਿਖਾ ਨੀਸੀ ਸੋ ਗੁਰੂ ਜੀ ਅਪਨੇ ਦਲਾਂ ਦੇ ਬੰਨ ਤ੍ਰੀ ਕੇ ਨਾਲ ਅਗੇ ਵਧੇ ਤੇ ਸਾਰੇ ਦਲਨੂੰ ਲੈਕੇ ਨੀਸਾਨਾਂ ਦੀ ਡਾਬੀਆ ਹੋਲਗੜ ਤੇ ਜਾ ਪਏ ਅਗਲੀ ਸੈਨਾਂ ਨੇ ਖੂਬ ਰੋਕੀਆਂ ਰੋਕ ਕੀਤੀ ਢੂਡ ਪਹਿਰ ਦੁਵਲੀ ਘਮਸਾਨ ਪਿਆ ਰਿਹਾ ਰੋਕਨ ਵਾਲੇ ਦਲ ਦੇ ਸੁਫੇਦ ਕਪੜੇ ਸਨ ਸਤਿਗੁਰਾਂ ਦੇ ਦਲਦੇ ਹਲਕੇ ਹਲਕੇ ਕੇਸਰ ਰੰਗੇ ਪੁਸਾਕੇਸਨ ਐਂਉ ਆਪੋ ਵਿਚ ਫਰਕ ਹੁੰਦਾ ਸੀ ਢੇਡ੍ਹ ਪਹਿਰ ਦੇ ਹਲੇ ਤੇ ਹਲਾ ਦੁਵਲੀ ਜਦੋ ਜਹਿਦ ਮਗਰੋ ਹੋਲਗੜ ਵਾਲੇ ਹਾਰ ਗਏ ਤੇ ਸਤਿਗੁਰੂ ਜੀ ਜੈਕਾਰੇ ਗਜਾਂਦੇ ਅੰਦਰ ਜਾਵੜੇ ਧਾਵਾ ਕਾਮਯਾਬ ਹੋ ਗਯਾ ਤੇ ਫੇਰ ਸਾਰੀ ਫੋਜ ਇਕ ਮਿਕ ਹੋਗਈ ਫੇਰ ਉਸੇ ਥਾਂਵਾਂ ਤੇ ਦੀਵਨ ਸਜਿਆ ਡਾਡੀ ਖੁਸੀ ਹੋਈ ਹੁਣ ਅਤ੍ਰ ਅੰਬ੍ਰ ਕੇਸਰ, ਗੁਲਾਬ,ਉਡੇ ਸਚੇ ਪਾਤਸਾਹ ਕੇਸ਼ੀ ਰੰਗਦੀਆਂ ਪਿਚਕਾਰੀਆਂ ਚਲਾਂ ਦੇ ਰਹੇ ਗੁਲਾਬ ਅਪਨੀ ਹਥੀ ਉਡਾਯਾ ਕੜਾਹ ਪ੍ਰਸਾਦਿ ਅਜ ਵਰਤਾਯਾਨਹੀ

ਪੰਜ ਹਜ਼ਾਰ ਦਾ ਪ੍ਰਸਾਦਿ ਬਾਹਰ ਮੈਦਾਨ ਵਿਚ ਚਿਟੇ ਚਾਦਰਾਂ ਤੇ ਪਿਆਸੀ ਹੁਕਮ ਹੋਯਾ ਲੁਟਲੋ ਖਾਲਸੇ ਨੇ ਹਲਾ ਬੋਲ ਕੇ ਜਾ ਘੇਰਾ ਪਾਇਆ ਤੇ ਖੂਬ ਗਹਿਰੇ ਗਫੇ ਲਾਏ। ਹੋਲੇ ਮਹੱਲੇ ਦੇ ਬਿਆਨ ਵਿਚ ਗੁਰੂ ਜੀ ਦਾ ਕੌਤਕ ਤੇ ਮਨ ਮੋਹਨ ਅਸ੍ਰ ਬਿਆਨ ਕਰਦੇ ਹਨ।

ਗੁਲਾਲ ਅਫਸਾਨੀਏ ਅਜ ਦਸਤ ਮੁਬਾਰਕ।
ਜ਼ਮੀਨੋ ਅਸਮਾਂ ਰਾਂ ਸੁਰਖਰੂ ਕਰਦ।
ਦੁ ਆਲਮ ਗਸਤ ਰੰਗੀ ਅਜ ਤੁਫੈਲਸ।
ਚੁ ਸਹਾਮ ਜਾਮਾਏ ਰੰਗੀਦਰ ਗੁਲਕਰਦ।
ਕਸੇ ਕੰ ਦਿਦ ਦਿਦਾਰੇ ਮਕਸਦ।
ਮੁਰਾਦੇ ਉਮਰ ਰਾਂ ਹਾਸਲ ਨਿਕੋ ਕਰਦ।
ਸਵਦ ਕੁਰਬਾਂਨ ਖਾਕੇ ਰਾਹੇ ਸੰਗਤ।
ਦਿਲੇ ਗੋਯਾ ਹਮੀਰਾ ਆਰਜ਼ੂ ਕਰਦ।

ਸ੍ਰੀ ਗੁਰੂ ਗੋਬਿੰਦ ਸਿੰਘ ਜੀਦੇ ਮੁਬਾਰਕ ਹਸਤ ਕਮਲਾਂ ਤੋ ਗੁਲਾਲ ਦੇ ਛਿੜਕਾਉਨੇ ਜਮੀਨ ਆਸਮਾਨ ਨੂੰ ਲਾਲ ਗੁਲਾਲ ਕਰ ਦਿਤਾ ਜਦ ਮੇਰੇ ਸਚੇ ਪਾਤਸਾਹ ਨੇ ਰੰਗ ਛਿੜਕੇ ਕਪੜੇ ਪਹਿਨੇ ਤਾਂ ਉਜਦੀ ਤੁਫੈਲ ਦੋਜਹਾਨ ਨੂੰ ਰੰਗ ਚੜਗਿਆ ਇਸ ਪਵਿਤ੍ਰ ਦੀਦਾਰਨੂੰ ਜਿਸ ਨੇ ਡਿਠਾ ਉਸਨੇ ਉਮਰਾ ਦੀ ਮੁਰਾਦ ਪਾਲਈ। ਮੇਰਾ ਦਿਲ ਤਰਸਦਾ ਹੈਕੇ ਐਸੇ ਸਤਸੰਗੀਅ ਦੇ ਰਸਤ ਦੀ ਧੂੜੀ ਤੇ ਸਦਕੇ ਹੋ ਜਾਵਾਂ ਸੋ ਸਾਧ ਸੰਗਤ ਜੀਓ ਸੰਕਾਵਾਦੀ ਸਜਨਾਂ ਨੂੰ ਧਿਆਨ ਨਾਲ ਏਹ ਭਾਈ ਵੀਰ ਸਿੰਘ ਜੀ ਦੀ ਰਚਨਾਂ ਕਲਗੀਧਰ ਚਮਤ ਕਾਰ ਤੋ ਪੜਕੇ ਦੇਖਨ ਕੇ ਕਿਸਤਰਾਂ ਭਾਈ ਨੰਦਲਾਲ ਜੀ ਅਪਨੇ ਅਖੀ ਡਿਠੇ ਨਜਾਰਾ ਗੁਲਾਲ ਅਪਨੇ ਹਥੀ ਦਸਮੇਸ ਪਿਤਾਜੀ ਉਡਾਉਂਦੇ ਨੂੰ ਦੇਖ ਕੇ ਦੋ ਗਜ਼ਲਾਂ ਉਚਾਰਨ ਕੀਤੀਆਂ ਜੋੜੀਆਂ ਕੇ ਪਿਛੇ ਲਿਖ ਆਏ ਹਾਂ।

ਸੈ ਸੰਕਾਂਵਾਦੀ ਸਜਨੋ ਸ੍ਰੀ ਮੁਖਵਾਕ ਪਾਃ ੧੦ ਵੀ ਅਪਨੀ ਬਾਂਨੀ ਵਿਚ ਕ੍ਰਿਸ਼ਨਾਂ ਔਤਾਰ ਵਿਚ ਬਾਰਾਂ ਮਾਂਹ ਸਵੈਏ ਵਿਚ ਇਸਤਰਾਂ ਗੁਲਾਲ ਬਾਰੇ ਵਰਨਨ ਕੀਤਾ ਹੈ ।

ਫਾਗਣ ਮੇਂ ਸਖੀ ਡਾਰ ਗੁਲਾਲ ।

ਸਬੈ ਹਰਿਸੋ ਬੰਨ ਬੀਚ ਰਮੈ ।

ਤਾਂ ਗੁਰੂ ਸਾਹਿਬ ਜੀ ਵਰੁਨਨ ਕਰਦੇ ਹਨ ਕੈ

ਫਾਂਗਨਿ ਮੈਂ ਸਖੀ ਡਾਰ ਗੁਲਾਲ ।

ਅਗ੍ਰ ਗੁਲਾਲ ਗੁਰਮਤ ਦੇ ਵਿਰਧ ਹੁੰਦਾ ਤਾਂ ਮਹਾਰਾਜ ਖੰਡੰਨ ਕਰਦੇ ਇਸ ਤ੍ਰਾਂ ਗੁਲਾਲ ਦੀ ਕਈ ਜਗਾ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਨ ਆਂਉਦੇ ਹਨ ਜਿਸਤਰਾਂ ਕੇ ਏਕ ਜਗਾ ਸਵੈਏ ਆਉਂਦਾ ਹੈ ।

(ਮੁਠ ਗੁਲਾਲ ਕੀ ਸਾਂਗ ਪ੍ਰ ਹਾਰੀ) ।

ਤਾਂ ਗੁਰੂ ਸਾਹਿਬਜੀ ਪ੍ਰਮਾਨ ਵਿਚ ਗੁਲਾਲ ਦਾ ਵਰਨਨ ਕਈ ਜਗਾ ਕੀਤਾ ਹੈ ਖੰਡਨ ਕਿਧਰੇ ਨਹੀ ਦੇਖਨ ਸੁਨਿਨ ਵਿਚ ਨਹੀ ਆਯਾ ਅਗਰ ਕਿਧਰ ਖੰਡੇਨ ਦੇ ਪ੍ਰਮਾਨ ਤੁਕਾਂ ਆਦਿ ਦਸਮ ਬਾਣੀ ਵਿਚ ਵ ਨੰਦਲਾਲਜੀ ਦੇ ਬਾਂਨੀ ਵਿਚ ਹੈਨਤਾਂ ਸੰਕਾਵਾਦੀ ਸਜਨ ਦਸਨ,ਦੀ ਕ੍ਰਿਪਾਲਤਾ ਕਰਨਉਨਾਂ ਦੇ ਅਤੀ ਧਨਵਾਦੀ ਹੋਵਾਂਗੇ ।



# ( ਆਰਤੀ ਬਾਰੇ )

੧ਓ

ਹਮ ਕੀਰੇ ਕਿਰਮ ਸਤਿਗੁਰ ਸਰਨਾਈ ਕਰਦਯਾਨਾਮੁ ਪ੍ਰਗਾਸ।
ਸਰਨ ਪਰੇ ਕੀ ਰਾਖ ਦਿਯਾਲਾ ਨਾਨਕ ਤੁਮਰੇ ਬਾਲ ਗੋਪਾਲਾ।

ਸਾਧਸੰਗਤ ਜੀਓ ਜਦ ਅਸੀ ਤਖਤਸਾਹਿਬ ਤੋਂ ਬਾਹਰ ਆਵਨ ਲਗੇ ਜਿਥੈ ਕੇ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ ਜੰਗਲੇ ਤੋਂ ਬਾਹਰ ਤਾਂ ਸੰਕਾਂਵਾਦੀ ਕਰ ਰਹੇ ਸਨ ਕੇ ਜੋਤਾਂ ਜਗਾਕੇ ਵਾਦੀਵੇਬਾਲ ਆਰਤੀ ਕਰਨੀ ਗੁਰਮਤ ਦੇ ਵਿਰੁਧ ਹੈ ਵਾ ਉਲਟ ਹੈ ਵਾ ਹਿੰਦੁਮਤ ਹੈ। ਅਸਾਂਨੇ ਕਿਹਾਕੇ ਠੈਹਿਰੋ ਭਾਈ ਸੰਕਾਂਵਾਦੀ ਸਜਨੋ ਇਸ ਬਾਰੇ ਭੀ ਵੀਚਾਰ ਕਰਦੇ ਹਾਂ ਭਾਈ ਸੰਕਾਂਵਾਦੀ ਸਜਨੋਂ ਜੋਤਾਂ ਤੋ ਬਿਨਾਂ ਆਰਤੀ ਉਤਸਾਹ ਦੀਵਾ ਖੁਸੀ ਦੀ ਨਹੀ ਕਹ ਲਾਂਦੀ ਤੁਸੀ ਦਸੋ ਕੇ ਮਹਾਰਾਜ ਜੀਨੇ ਜੋਤਾਂ ਵ ਦੀਵੇ ਕਿਥੇ ਖੰਡ ਨੇ ਕੀਤੇ ਹੈ ਨ ਕਿਥੇ ਲਿਖੀਆ ਹੈ। ਤਾਂ ਸੰਕਾਵਾਦੀ ਸਜਨ ਕਹਿਨ ਲਗੇਕੇ ਗੁਰੂ ਨਾਨਕ ਸਾਹਿਬ ਜੀਨੇ ਆਰਤੀ ਉਚਾਰਨ ਕੀਤੀ। ਔਰ ਇਸਤਰਾਂ ਵਰਨੰਨ ਕੀਤੀ ਹੈ।

[ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ]

ਜੋ ਵਾਹਿਗੁਰੂ ਨਿਰੰਕਾਰ ਅਕਾਲ ਪੁਰਖ ਜਿਨਾਂ ਵਡਾ ਹੈ ਉਤਨਾਂ ਹੀ ਉਸਦਾ ਉਸਦਾ ਆਰਤੀ ਦਾ ਥਾਲ ਵਡਾ ਹੈ ਗਗਨ ਵ ਅਕਾਸ, ਉਹਦੇ ਵਿਚ ਦੀਵੇ ਵਾਂ ਜੋਤਾਂ ਚੰਦ ਸੂਰਜ ਹਨ ਸੁਨੋ ਭਾਈ ਸੰਕਾਵਾਦੀ ਸਜਨੋ ਏਹ ਆਰਤੀ ਬੈਰਾਠ ਸਰੂਪ ਦੀ ਹੈ। ਅਗਰ ਤੁਸੀ ਜੋਤਾਂ ਜਗਾਵਨੀ ਛਡੋਗੇ ਤਾਂ

ਤੁਹਾਨੂੰ ਚੌਰ ਕਰਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਕਰਨਾਂ ਛਡਨਾਂ ਪਵੇਗਾ ਕਿਉਂਕੇ ਅਗੇ ਜਾਕੇ ਉਸੇ ਆਰਤੀ ਵਿਚ ਗੁਰੂ ਸਾਹਿਬ ਜੀਨੇ ਫੁਰਮਾਯਾ ਹੈਕੇ ਪਵਣ ਚੌਰੋ ਕਰੇ। ਅਗ੍ਰ ਚੰਦ ਸੂਰਜ ਜੋਤਾਂ ਜਗ ਰਹੀਆਂ ਹਨ ਤਾਂ ਪਵਨ ਦੇਵਤਾਂ ਚਵਰ ਕਰ ਰਿਹਾਹੈ। ਫੇਰ ਤੁਸੀ ਕਿਉਂ ਕਰਦੇ ਹੋ ਸੋ ਭਾਈ ਸੰਕਾਵਾਦੀ ਸਜਨੋ ਓਹ ਆਰਤੀ ਬੇਰਾਠ ਸਰੂਪ ਦੀ ਵਰਨੰਨ ਕੀਤੀਹੈ। ਔਰ ਗੁਰੂਸਾਹਿਬ ਸੀ ਦੇ ਵਾਸਤੇਵਾਸ੍ਰੀ ਗੁਰੂਗ੍ਰੰਥਜੀ ਦੇ ਵਾਸਤੇ ਆਰਤੀ ਵਿਚ ਇਸਤਰਾਂ ਜਿਕਰ ਆਇਯਾ ਹੈ।

(ਧੂਪ ਦੀਪ ਘਿਰਤ ਸਾਜ ਆਰਤੀ ਵਾਰਨੇ ਜਾਉ ਸੁਵਾਮੀ ਕਮਲਾ ਪਤੀ)

[ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰ ਮੈਨ ਕਹਿਯੋ ਸਭ ਤੋਹਿ ਬਖਾਨਿਯੋ]

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਗੁਰੂ ਗ੍ਰੰਥ ਜੀ ਆਦਿਕ ਇਸਟ ਪਦਾਰਥੀ ਦੀ ਆਰਤੀ ਉਤਾਰਨੀ। ਆਰਤੀ ਦੀ ਰਸਮ ਕੌਮੀ ਹੈ ਹਿੰਦੂ ਕੌਮਕੇ ਅਵਤਾਰਾਂ ਗਤ ਜਿਤਨੇ ਪੰਥਵਿਚ ਸਰਗੁਣ ਇਸਟ ਪੂਜਯ ਪਦਾਰਥ ਮੰਨੇਹਨ ਸਭ ਨਾਂ ਦੇ ਵਿਚ ਆਰਤੀਕਰਨ ਦੀ ਮ੍ਰਿਜਾਦਾ ਹੈ ਦੀਪ, ਗੰਧ, ਧੂਪ ਦੀਪ ਨਈਵੇਦ ਇਨਾਂ ਪੰਚਾਂ ਪਦਾਰਥ ਕਰ ਇਸਟ ਦੇਵ ਪੂਜ ਪਦਾਰਥ ਬਿਧੀ ਪੂਰਵਕ ਪੂਜਾ ਕਰਨ ਦਾ ਨਾਉ ਆਰਤੀ ਹੈ। ਸ੍ਰੀ ਗੁਰੂ ਦਸਮੇਸ਼ ਪਾਤਸਾਹ ਜੀਨੇ ਮੋਹ ਬਿਬੇਕ ਦੇ ਜੁਧ ਵਿਚ ਇਸ ਪੰਚ ਪ੍ਰਕਾਰ ਦੀ ਪੂਜਾ ਨੂੰ ਭੀ ਬਿਬੇਕ ਦੀ ਸੈਨਾਂ ਸੂਰਮਾ ਬ੍ਰਨੰਨ ਕੀਤਾ ਹੈ ਇਕ ਆਰਤੀ ਕਰਨੀ ਹੈ। ਇਕ ਆਰਤੀ ਪੜਨੀ ਹੈ, ਸੋ ਹਿੰਦੂ ਕੌਮ ਅੰਤ੍ਰ ਗਤਿ ਸਾਰੇ ਪੰਥ ਆਪੋ ਆਪਨੇ ਇਸਟ ਪੂਜ ਪਦਾਰਥਾਂ ਦੀ ਆਰਤੀ ਭੀ ਕਰਦੇ ਹਨ। ਅਤੇ ਆਰਤੀ ਪੜਦੇ ਭੀ ਹਨ ਸੋ ਆਰਤੀ ਦਾ ਕਰਨਾਂਤਾਂ ਕੌਮੀ ਰਸਮ ਹੋਨੇ ਕਰ ਇਕੋ ਪ੍ਰਕਾਰ ਦਾ ਹੈ। ਅਤੇ ਆਰਤੀ ਦਾ ਪੜਨਾਂ

ਆਪ ਅਪਨੇ ਪੰਥ ਸੰਪ੍ਰਦਾਂਵਾਂ ਮੂਜਬ ਅਪਨੇ ਅਪਨੇ ਇਸਟ ਦੇਵ ਦੀ ਉਪਮਾਂ ਦੀ ਬਾਂਨੀ ਉਚਾਰਨ ਹੁੰਦੀ ਹੈ। ਸੋ ਸਿਖ ਪੰਥ ਭੀ ਜੋ ਕੌਮ ਕਰਕੇ ਹਿੰਦੂਕੌਮ ਦੇ ਅੰਤ੍ਰਗਤਿ ਹੀ ਹੈ। ਅਰਚਾਰ ਸਰਗੁਣ ਪੂਜ ਪਦਾਰਥ ਇਸਟ ਮੰਨੇ ਹਨ। ੧। ਗੁਰੂ ਗ੍ਰੰਥਸਾਹਿਬ ਗੁਰਦਵਾਰੇ ਸਥਾਂਨਾਂ ਦੀਆਂ ਮੰਜੀਆਂ, ਅਸ਼ਤ੍ਰ, ਸਸ਼ਤ੍ਰ, ਸਤ ਪੁਰਸ ਮਹਾਤਮਾਂ, ਸੰਤ ਜਨ ਇਨਾਂ ਵਿਚੋਂ ਚੌਥੇ ਪੂਜ ਪਦਾਰਥ ਤਾ ਆਪੋ ਅਪਨੇ ਹਨ ਜਿਸ ਕਿਸੀ ਸਤਿਪੁਰਸ ਮਹਾਤਮਾ ਪ੍ਰ ਪ੍ਰਤੀਤ ਆਗਈ ਹੈ ਉਸ ਦੇ ਵਾਸਤੇ ਓਹ ਪੂਜਯ ਹੈ ਪਰੰਤੂ ਪਹਿਲੇ ਤੀਨ ਪੂਜ ਪਦਾਰਥ ਸੁਬ ਦੇ ਸਾਂਝੇ ਹੋਨੇ ਕਰਕੇ ਸੰਗਤਾਂ ਦੀਵ ਨਾਂ ਦੇ ਵਿਚ ਸਾਰੀ ਸੰਗਤ ਵਲੋਂ ਪੂਜਣ ਯੋਗ ਹਨ ਇਸ ਲਈ ਸਿਖ ਧਰਮ ਖਾਲਸਾ ਪੰਥ ਵਿਚ ਸ੍ਰੀ ਗੁਰੂ ਗ੍ਰੰਥ ਸਾ: ਜੀ ਗੁਰਦਵਾਰੀਆਂ ਦੀਆਂ ਮੰਜੀਆਂ ਤਥਾ ਅਸਤ੍ਰਾਂ ਸ਼ਸਤ੍ਰਾਂ ਦੀ ਆਰਤੀ ਕਰਨ ਦੀ ਮ੍ਰਿਜਾਦਾ ਹੈ।

[੭੯] ਆਰਤੀ ਕਰਨਾ ਗੰਧ ਪੁਸ਼ਪ ਧੂਪ ਦੀਪ ਆਦਿਕ ਪੰਜ ਪਦਾਰਥਾ ਕਰ ਹੋਂਦਾ ਹੈ ਅਤੇ ਆਰਤੀ ਪੜਨ ਵਿਚ ਗਗਨ ਮੈਂ ਥਾਲ, ਨਾਮ ਤੇਰੋ ਆਰਤੀ ਧੂਪ ਦੀਪ ਘ੍ਰਿਤ ਸਾਜ ਆਰਤੀ, ਤਥਾ ਸੁਨ ਸੰਧਿਆ' ਏਹ ਬਾਣੀ ਪੜਨੇ ਦਾ ਨੇਮਹੈ ਅਰ ਸ਼ਸਤ੍ਰਾਂ ਅਸ਼ਸਤ੍ਰਾਂਦੀ ਆਰਤੀ ਕਰਨ ਸਮੇ ਭਗਉਤੀ ਦੀ ਉਪਮਾਂ ਦੀ ਬਾਂਣੀ ਪੜੀ ਜਾਂਦੀ ਹੈ ਜੋ ਅਕਸਰ ਨਿਹੰਗ ਸਿੰਘ ਪੜੀਆ ਕਰਦੇ ਹਨ। [੮੦]ਜਿਸ ਕਿਸੀ ਦਾ ਬੜੇ ਤੋਂ ਬੜਾ ਮਾਨ ਪ੍ਰਤਿਸ਼ਟਾਂ ਪੂਜਾ ਕਰਨੀ ਹੋਵੇ ਤਾਂ ਹਿੰਦ ਦੇਸ ਵਿਚ ਆਰਤੀ ਦੀ ਹੀ ਰਸਮ ਹੈ।

ਜੈਸੇ ਕਟੋਚੀਆਂ ਰਾਣੀਆਂ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਆਰਤੀ ਕਰਨੀ ਤਵਾਰੀਖ ਵਿਚ ਲਿਖੀਹੈ ਅਤੇ ਵਲਾਇਤਾਂ ਵਿਚ ਐਡਰਿਸ [ਮਾਨਪਤ੍ਰ] ਦੇਨਦੀ ਰੀਤੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿਕ ਪ੍ਰਗਟ ਪੂਜ ਪਦਾਰਥਾਂ ਦੇ ਮਾਨ ਆਦਰ ਪੂਜਾ ਪ੍ਰਤਿਸ਼ਟਾਂ ਲਈ ਆਰਤੀ ਕਰਨੀ ਜਰੂਰੀ ਹੈ ਜੋ ਹੋਂਦੀ ਆਈ ਹੈ ਠੀਕ ਹੈ ਆਰਤੀ ਕਰਨਾ ਪਾਪ ਕਰਮ ਨਹੀ ਹੈ ਪੁੰਨਯ ਕਰਮ ਹੈ ।

[ ਦਿਰਟਾਂਤ ]

ਏਹ ਸੰਕਾਂ ਨਾ ਹੋਏ ਕਿ ਗਗਨ ਮੈ ਥਾਲ ਆਦਿਕ ਬਾਂਣੀ ਪੜਦੇ ਹਾਂ ਅਤੇ ਉਧਰ ਧੂਪ ਦੀਪ ਘ੍ਰਿਤ ਦੀ ਆਰਤੀ ਸਾਜਦੇ ਹਾਂ ਇਨਾਂ ਦੋਨੋ ਦਾ ਆਪੋ ਵਿਚ ਮੇਲ ਨਹੀ ਦਿਸਦਾ ਸੋ ਇਸਦੀ ਬਿਵਸਥਾ ਏਹ ਹੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਂਣੀ ਵਿਚ ਦੋਵੇਂ ਪ੍ਰਕਾਰ ਲਿਖੇ ਹਨ ਸੋ ਦੋਨੋ ਠੀਕ ਹਨ । ਗੁਰਮਤ ਵਿਚ ਸਰਗੁਣ ਭੀ ਅਤੇ ਨਿਰਗੁਣ ਭੀ ਨਿਰੰਕਾਰ ਹੀ ਮੰਨਿਆ ਹੈ ਗਗਨ ਮੈ ਥਾਲ ਆਦਿਕ ਸਰਬ ਬਿਆਪਕ ਪਦਾਰਥਾਂ ਦੀ ਕੇਵਲ ਭਾਵਨਾਂ ਕਰ ਸ੍ਰਬ ਬਿਆਪਕ ਇਸਟ ਦੇਵ ਦੀ ਆਰਤੀ ਹੋਂਦੀ ਹੈ ਅਤੇ ਧੂਪ ਦੀਪ ਘ੍ਰਿਤ ਆਦਿਕ ਇਕ ਦੇਸ਼ੀ ਪ੍ਰਤੱਖ ਪਦਾਰਥਾਂ ਕਰ ਪ੍ਰਤੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿਕ ਇਕ ਦੇਸੀ ਪੂਜ ਪਦਾਰਥਾਂ ਦੀ ਆਰਤੀ ਹੋਂਦੀ ਹੈ ਅ੍ਰਥਾਤ ਸਰਗੁਣ ਨਿਰਗੁਣ ਦੋਹੁਆਂ ਦੀ ਇਕੱਠੀ ਹੀ ਆਰਤੀ ਹੋ ਜਾਇਆਂ ਕਰਦੀਹੈ। ਜੋ ਹੋਰਨਾਂ ਸਭਨਾਂ ਪੰਥਾਂ ਸੰਪ੍ਰਦਾਵਾਂ ਤੋ ਵਧਕੇ ਇਹ ਉਤਮ ਰੀਤੀ ਕੇਵਲਸਿਖ ਪੰਥ ਵਿਚ ਹੀ ਹੈ ।

[ ਦੀਪਕ ਵਿਧਾਨ ]

ਆਰਤੀ ਦੇ ਵਿਚ ਘ੍ਰਿਤ ਦੇ ਦੀਪਕ ਜਗਾਉਣ ਦਾ ਪ੍ਰਯੋਜਨ ਅਤਯੰਤ ਖੁਸੀਆਂ ਤੇ ਚਾਂਵਾਂ ਦਾ ਪ੍ਰਗਟ ਕਰਨਾ ਹੈ। ਹਿੰਦ ਦੇਸ ਦੀ ਕਹਾਵਤ ਹੈਖੁਸੀਆਂ ਤੇ ਚਾਵਾਂ ਸਮੇ ਘਿਉਦੇ ਦੀਵੇ ਬਾਲਨੇ ਜੈਸੇ ਖੁਸੀਆਂ ਅਤੇ ਚਾਉਦੇ ਪ੍ਰਗਟਕਰਨ ਲਈ ਕਹਿਆ ਜਾਂਦਾ ਹੈ । ਕੈ ਭਈ ਅਜ ਘਿਉ ਦੇ ਦੀਵੇ [ਘੀਕੇ ਚਰਾਗ] ਜਲਾਓ । ਸੋ ਜਿਥੇ ਘਿਉ ਦੇ ਦੀਵੇ ਬਲਨ। ਉਥੇ ਖੁਸੀਆਂ ਚਾਉ ਅਨੰਦਮੰਗਲ

ਦਾ ਨਿਵਾਸ ਮੰਨਿਆ ਜਾਂਦਾ ਹੈ ਏਹ ਕਾਰਨ ਹੈ ਕੇ ਮਾਤਮ ਦੇ ਸੋਗ ਸਮੇ ਦੇ ਜੋੜ ਮੇਲਾਂ ਵਿਚ ਦੀਪਕ ਜਗਾਇਕਰ ਆਰਤੀ ਕਰਨ ਦਾ ਨੇਮ ਨਹੀ ਹੈ। ਆਨੰਦ ਮੰਗਲਦੇ ਜੋੜ ਮੇਲਾ ਵਿਚ ਦੀਪਕ ਜਗਾਇ ਕਰ ਆਰਤੀ ਹੋਇਆ ਕਰਦੀ ਹੈ। ਸੋ ਦੀਪਕ ਜਗਾਇ ਤੋਂ ਬਿਨਾਂ ਆਰਤੀ ਕਰਨਦਾ ਪ੍ਰਯੋਜਨ ਮਾਤਮ ਸਮੇ ਦੇ (ਸੋਗ) ਗਮੀ ਦੇ ਸਮਾਗਮ ਪ੍ਰਗਟ ਕਰਨਦਾ ਚਿਹਨ ਹੈ। ਤਾਂਤੇ ਉਤਸਾਹ ਸਮੇ ਜਰੂਰ ਦੀਪਕ ਜਗਾਇਕਰ ਆਰਤੀ ਕਰਨਦੀ ਲੋੜਹੈ ਜੋ ਸਦਾ ਹੋਇਆ ਕਰਦੀ ਹੈ ਠੀਕ ਹੈ।

## [ਕੇਸਰ ਆਦਿਕ ਗੰਧ ਦੇ ਤਿਲਕ ਦਾ ਵਿਧਾਨ]

ਕੇਸ੍ਰ ਆਦਿਕ ਗੰਧ ਦੇ ਤਿਲਕ ਕਰਨ ਦਾ ਏਹ ਪ੍ਰਯੋਜਨ ਹੈ ਕਿ ਜਿਸਨੂੰ ਟਿੱਕਾ ਲਗਾਯਾ ਜਾਏ ਉਸਨੂੰ ਵਡਾ ਮੰਨਣ ਦਾ ਚਿਹਨ ਹੈ ਜੈਸੇ ਤਿਲਕ ਹੋਣੇ ਕਰ ਹੀ ਰਾਜੇਨੂੰ ਰਾਜ ਗਦੀ ਦਾ ਅਧਿਕਾਰ। ਗੁਰੂ ਨੂੰ ਗੁਰ ਗਦੀ ਦਾ ਅਧਿ-ਕਾਰ। ਮਹੰਤ ਨੂੰ ਸੰਤਾ ਵਲੋਂ ਮਹੰਤਾਈ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ। ਇਤ ਆਦਿਕ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਤਿਲਕ ਕਰਨਾ ਗੁਰੂ ਗ੍ਰੰਥ ਸਾਹਿਬ ਜੀਦੇ ਉਚੇ ਅਧਿਕਾਰ ਨੂੰ ਸ੍ਵੀਕਾਰ ਕਰਨਾ ਹੈ।

## {ਪੁਸ਼ਪ ਚੜਾਉਨਾ ਦਾ ਵਿਧਾਨ}

ਪੁਸ਼ਪ ਚੜਾਉਨ ਕਰਭੀ ਅਧਿਕਾਰਨੂੰ ਸ੍ਵੀਕਾਰ ਕਰਨਾ ਹੈ। ਜਿਸ ਪਦਵੀ ਦੇ ਜੋ ਲਾਇਕਾ ਹੋਵੇ ਉਸ ਪਦਵੀ ਪਰ ਉਸਦੀ ਯੋਗਤਾ ਅਤੇ ਅਰੂਢਤਾ ਦਾ ਮੰਨਣਾ ਹੈ ਲੋਕਕ ਪ੍ਰਮਾਣ ਏਹ ਭੀ ਹੈਕੇ ਜਿਸ ਕੀਸੀ ਲਿਖਤ ਦੇ ਕਿਸੀ ਨੂੰ ਮੰਨਨ ਲਈ ਕਹਿਆ ਜਾਂਦਾ ਹੈ ਤਾਂ ਏਹ ਕਹਿਨ ਦੀ ਰਸਮ ਹੈ ਕੇ ਭਈ ਇਸ ਲਿਖਤ ਪਰ ਫੂਲ ਚਾੜ੍ਹੋ ਜਿਸ ਦਾ ਤਾਤਪਰਯ ਲਿਖਤ ਦੇ ਵਿਚ ਲਿਖੀ ਹੋਈ ਗੱਲ ਦੇ ਮੰਨਕੇ ਅਮਲ ਕਰਨ ਦਾ ਹੈ ਸੋ ਗੁਰੂ ਗ੍ਰੰਥ ਸਾਹਿਬ ਜੀ ਦੇ

ਉਪਰ ਫੂਲ ਚੜ੍ਹਾਉਨ ਦਾ ਪ੍ਰਯੋਜਨ ਏਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਅਤੇ ਜੋ ਕੁਛ ਵਿਚ ਲਿਖਿਆ ਹੈ ਸਾਨੂੰ ਮਨਜ਼ੂਰ ਹੈ।

[ ਧੂਪ ਧੁਖਾਉਨਦਾ ਵਿਧਾਨ]

ਸੁਗੰਧੀ ਆਦਿਕ ਧੂਪ ਦਾ ਧੁਖਾਉਨਾ ਭੀ ਉਤਸਾਹ ਨੂੰ ਪ੍ਰਗਟ ਕਰਨ ਦਾ ਚਿਹਨ ਹੈ ਤਥਾ ਨਾਲਹੀ ਪਵਨ ਦੀ ਸੁੱਧੀ ਦਾ ਉਪਾਉ ਹੈ ਜੋ ਬਾਹਲੀ ਸੰਗਤ ਦੀ ਭੀੜ ਵਿਚ ਪ੍ਰਸ੍ਵਾਸਾਂ ਕਰਕੇ ਮੰਦ੍ਰ ਸਥਾਨਦੇ ਅੰਦਰ ਦੀ ਪਵਨ ਜੂਠੀ ਅਸੁਧ ਅਤੇ ਅਰੋਗਤਾ ਦੇ ਉਲਟ ਹੋਜਾਂਦੀ ਹੈ ਤਾ ਧੂਪ ਧੁਖਾਉਨ ਕਰ ਓਹ ਪਵਨ ਸੁੱਧ ਹੋਕਰ ਸੁਚਤਾ ਅਤੇ ਅਰੋਗਤਾ ਦੇ ਪ੍ਰਾਪਤ ਕਰਨ ਵਾਲੀ ਹੋਜਾਂਦੀ ਹੈ ਤਥਾ ਹਿਰਦਾ ਕਮਲ ਖਿੜ ਆਂਵਦਾ ਹੈ।

[ ਨਈਵੇਦ ਦਾ ਵਿਧਾਨ ]

ਕੜਾਹ ਪ੍ਰਸਾਦ ਆਦਿਕ ਨਈਵਿਦ ਜੋ ਸੰਗਤ ਦੇ ਮੂਖ ਪੈਂਦਾਹੈ ਤਿਸਕਰ ਸ੍ਰਬ ਸੰਗਤ ਦਾ ਆਤਮਾ ਪ੍ਰਸੰਨ ਹੋਂਦਾ ਹੈ। ਸੋ ਬਾਲ ਤੋਂ ਬ੍ਰਿਧ ਪ੍ਰਯੰਤਜਿਸ ਦੇ ਮੁਖ ਪਵੇ ਪ੍ਰਸੰਤਾ ਦਾ ਕਾਰਨ ਹੈ। ਹੋਰ ਕੋਈ ਵਸਤੂ ਕਿਸੀਨੂੰ ਭਾਉਂਦੀ ਹੈ ਕਿਸੀਨੂੰ ਨਹੀ ਭਾਂਉਦੀ ਕੋਈ ਖਾ ਸਕਦਾ ਹੈ ਕੋਈ ਦੰਦਾ ਦੇ ਨਾ ਹੋਨ ਕਰ ਨਹੀ ਖਾ ਸਕਦਾ ਪਰ ਕੜਾਹਪ੍ਰਸਾਦ ਅਮੋਲਕ ਪਦਾਰਥ ਸ੍ਰਬਾਨ ਕੁਲੀ ਹੈ। ਸੋ ਸ੍ਰਬ ਦੇ ਆਤਮਾਂ ਨੂੰ ਪ੍ਰਸੰਨ ਕਰਨ ਵਾਲਾ ਪਦਾਰਥ ਹੀ ਵਾਹਿਗੁਰੂ ਨੂੰ ਪ੍ਰਸੰਨ ਕਰਨ ਵਾਲਾ ਹੈ ਵਾਹਿਗੁਰੂ ਹੀ ਸ੍ਰਬਦਾ ਆਤਮਾ ਹੈ ਵਾਹਿਗੁਰੂ ਜੀ ਦੇ ਪ੍ਰਸੰਨ ਕਰਨ ਦਾ ਉਪਾਉ ਸ੍ਰਬ ਦੇ ਆਤਮੇ ਨੂੰ ਪ੍ਰਸੰਨ ਕਰਨਾ ਹੈ।

ਤਾਂਤੇ ਨਈਵਿਦ ਅਥਾਤ ਕੜਾਹ ਪ੍ਰਸਾਦ ਕਰਕੇ ਗੁਰੂ ਤੇ ਅਕਾਲ ਪੁਰਖ ਜੀਨੂੰ ਪ੍ਰਸੰਨ ਕਰੀ ਦਾ ਹੈ। ਗੰਧ, ਪੁਸਪ, ਧਪ, ਦੀਪ, ਦੇਹ ਦੀ ਪੂਜਾ ਦੀ ਸਮਗ੍ਰੀ ਹੈ ਅਤੇ ਨਈਵੇਦ ਪ੍ਰਾਣ ਅਤੇ ਆਤਮ ਦੀ ਪੂਜਾ ਹੈ। ਸਿਧਾਂਤਸਾਰ

ਏਹ ਕਿ ਗੰਧ, ਪੁਸਪ, ਧੂਪ ਦੀਪ ਆਦਿਕਾਂ ਕਰ ਗੁਰੂ ਗ੍ਰਿੰਥ ਸਾਹਿਬ ਜੀ ਆਦਿਕ ਇਸਟ ਪਦਾਰਥਾਂ ਦੀ ਪੂਜਾ ਕਰਨੀ ਗੁਰੂ ਕੇ ਸਿਖਾਂ ਦਾ ਪ੍ਰਮ ਧ੍ਰਮਹੈ

## ( ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਦੀ ਆਰਤੀ ਦੀ ਬਿਧ )

[੮੧] ਧੂਪ, ਦੀਪ ਘ੍ਰਿਤ ਸਾਜ ਆਰਤੀ ਸ੍ਰੀ ਗੁਰੂ ਗ੍ਰਿੰਥ ਸਾਹਿਬਜੀ ਦੇ ਇਸ ਬਚਨ ਅਨਸਾਰ ਥਾਲ ਦੇ ਵਿਚ ਦੀਪਕ ਜਗਾਉਣਾਂ ਧੂਪ ਧੁਖਵਨਾਂ ਅਧਿਕਾਰੀ ਪੁਰਸ਼ ਆਰਤੀ ਦਾ ਥਾਲ ਫੜਕੇ ਖੜਾ ਹੋਵੇ ਨਾਲ ਸਾਰੀ ਸੰਗਤ ਖੜੀ ਹੋ ਜਾਏ। ਆਰਤੀ ਦੇ ਇਨਾਂ ਸਬਦਾਂ ਦਾ ਉਚਾਰ ਹੋਵੇ ਗਗਨਮੈ ਥਾਲ. ਨਾਮ ਤੇਰੋ ਆਰਤੀ, ਧੂਪ ਦੀਪ ਘ੍ਰਿਤ ਸਾਜ ਆਰਤੀ, ਸੁਨ ਸੰਧਿਆ ਏਹ ਚਾਰ ਸਬਦ ਆਰਤੀ ਦੇ ਉਚਾਰਨ ਕਰਨੇ ਅਤੇ ਆਰਤੀ ਉਤਾਰਨੀ ਸੰਖਨ ਦੀ ਧੁਨ ਏਹ ਸ੍ਵੈਯਾ ਪੜਨਾ ਇਸ ਸਵੈਯ ਵਿਚ ਲਿਖੀ ਕ੍ਰਿਤ ਨਾਲੋ ਨਾਲ ਕਰਨੀ ਸੰਖਨ ਕੀ ਅਤੇ ਘੰਟੇ ਦੀ ਧੁਨਿ ਕਰਨੀ ਫੁਲਾਂ ਦੀ ਬ੍ਰਖਾ ਬ੍ਰਸਾਨੀ ਗੁਰੂਗ੍ਰਿੰਥ ਜੀਦੇ ਰੁਮਾਲ ਪਰ ਹੀ ਮਸਤਕ ਪ੍ਰ ਕੇਸ੍ਰ ਦਾ ਤਿਲਕ ਕਰਨਾ ਸੋ ਜੈਸੇਆਰਤੀ ਦਾ ਨੇਮ ਹੈ ਆਰਤੀ ਦੀ ਅਰਦਾਸ ਕਰਕੇ ਸੰਗਤ ਬੈਠ ਜਾਏ।

[੮੨] ਕੜਾਹ ਪ੍ਰਸਾਦਿ ਹੋਵੇ ਤਾਂ ਅਨੰਦਜੀਦਾ ਪਾਠ ਹੋਕਰ ਅ੍ਰਦਾਸ ਹੋਵੇ ਕ੍ਰਿਪਾਨ ਭੇਟ ਹੋਕਰ ਬਿਧੀ ਪੂਰਬਕ ਵਰਤਾਇਆ ਜਾਵੇ।

(੮੩) ਗੁਰੂ ਗ੍ਰਿੰਥ ਜੀ ਦੀ ਆਰਤੀ ਹੋਜਾਨ ਮਗ੍ਰੋਂ ਸੰਗਤ ਨੂੰਆਰਤੀ ਦਰਸਾਈ ਜਾਇ ਅਤੇ ਤ੍ਰਿਲਕ ਕੀਤਾ ਜਾਏ।

ਸ੍ਰੀ ਗੁਰੂ ਘਰ ਦੇ ਵਿਚ ਸੰਗਤ ਨੂੰ ਪ੍ਰਮੇਸ੍ਰ ਰੂਪਤਾ ਅਤੇ ਗੁਰੂ ਰੂਪਤਾਹੈ ਤੇ ਬੜਾ ਆਦਰ ਮਾਨ ਹੈ ਜੈਸੇ ਭਾਈ ਜੀਦਾ ਬਚਨ ਹੈ।

" ਇਕ ਸਿਖ ਦੋਇ ਸਾਧਸੰਗ ਪੰਜੀ ਪ੍ਰਮੇਸ੍ਰ "

ਅ੍ਰਥਾਤ ਇਕੇਲਾ ਹੈ ਤਾਂ ਸਿਖ ਹੈ, ਜੇ ਦੋ ਟਨ ਤਾਂ ਸਾਧਸਗਤ ਦਾ ਦਰਜਾ ਹੈ।

ਜੇ ਪੰਜ ਇਕਤ੍ਰ ਹੋਨ ਤਾਂ ਪ੍ਰਮੇਸ੍ਰ ਦਾ ਦਰਜਾ ਹੈ। ਅਤੇ ਜੇਕਰ ਬਹੁਤ ਸੰਗਤ ਜੁੜੀ ਹੋਵੇਤਾਂ ਉਸਦੀ ਮਹਿਮਾ ਕਥਨ ਤੋਂ ਬਾਹਰ ਹੈ। ਸੋ ਆਰਤੀ ਕਰ ਦੀਆਂ ਸੰਗਤ ਨੂੰ ਭੀ ਹਿਸਾ ਮਿਲਦਾ ਹੈ। ਆਰਤੀ ਦਾ ਦਰਸ ਸੰਗਤ ਨੂੰ ਕਰਾਉਣਾ ਤਥਾ ਤਿਲਕ ਕਰਨਾ ਏਹ ਮਾਨੋ ਗੁਰੂਗ੍ਰੰਥ ਸਾਹਿਬ ਜੀਦੀ ਪੂਜਾ ਮਗਰੋ ਸੰਗਤ ਦੀ ਪੂਜਾ ਹੈ। ਅਥਵਾ ਜੈਸੇ ਕੋਈ ਸ੍ਰੀਗੁਰੂ ਜੀ ਅਗੇ ਪਦਾਰਥ ਦੀ ਭੇਟ ਕਰਦਾ ਹੈ ਤਾਂ ਉਸ ਪਦਾਰਥ ਵਿਚੋ ਭੇਟ ਕਰਨ ਵਾਲੇ ਨੂੰ ਪ੍ਰਸਾਦ ਮਿਲਦਾ ਹੈ ਤਾਤੇ ਚਾਹੀਏ ਕਿ ਜੋ ਆਰਤੀ ਦਾ ਦਰਸ ਕਰਾਏ ਹਥ ਜੋੜਕਰ ਨਮਸ਼ਕਾਰ ਕਰਕੇ ਆਦਰ ਦੇਵੇ ਤਥਾ ਹੀ ਤਿਲਕ ਕਰਨ ਵਾਲੇਨੂੰ ਭੀ ਆਦਰ ਦੇਵੇ। ਆਰਤੀ ਦੀ ਜੋਤ ਪ੍ਰ ਹੱਥਫੇਰ ਕਰ ਮੂੰਹ ਉਤੇ ਮਲਨ ਬਾਬਤ ਇਕ ਸੰਤ ਮਹਾਤਮਾ ਸਾਇਸ ਦੇ ਅਸੂਲਾਂ ਦੇ ਜਾਨੂੰ ਨੇ ਸਾਇਨਸ ਵਿਦਯਾ ਦੁਵਾਰਾ ਇਸ ਨੂੰ ਸਿਧੱ ਕਰਕੇ ਦੱਸਨ ਦਾ ਲੇਖ ਭੇਜਆ ਹੈ ਜਿਸਦਾ ਸੰਖੇਪ ਸਾਰ ਏਹ ਹੈ ਕੇ ਕੁਦ੍ਰਤੀ ਬਿਜਲੀ ਦੀਆਂ ਲਹਰਾਂ ਤੇ ਲਪਟਾਂ ਸਰੀਰਾਂ ਦੇ ਅੰਦਰ ਭੀ ਤੇ ਬਾਹਰ ਭੀ ਕੰਮ ਕਰ ਰਹੀਆਂ ਹਨ। ਬਿਜਲੀ ਦੀ ਉਸ ਸਾਮਾਨ ਅਗਨੀ ਅਤੇ ਪ੍ਰਤਖ ਪ੍ਰਜ੍ਵਲਤ ਅਗਨੀ ਦਾ ਆਪੋ ਵਿਚ ਸੰਬੰਧ ਹੈ ਆਰਤੀ ਸਮੇ ਜੋ ਸਬਦ ਬਾਂਣੀ ਦਾ ਉਚਾਰ ਹੋਂਦਾ ਹੈ ਬਾਹਿਰ ਦੀ ਬਿਜਲੀ ਵਾਲੀ ਸਾਮਾਨ ਅਗਨੀ ਦੀਆਂ ਲਹਿਰਾਂ ਉਸ ਸਬਦ ਬਾਂਣੀ ਦੇ ਪ੍ਰਭਾਵਨੂੰ ਸਮੇਟ ਕਰ ਆਰਤੀ ਦੀ ਜੋਤ ਵਾਲੀ ਵਿਸ਼ੇਸ਼ ਸੁਧ ਅਗਨੀ ਨੂੰ ਪਹੁਚਾਉਂਦੀਆਂ ਹਨ। ਅਤੇ ਉਸ ਵਿਸ਼ੇਸ਼ ਅਗਨੀ ਵਿਚ ਆਕਰਖਣ ਸ਼ਕਤੀ ਪ੍ਰਧਾਨ ਹੋਂਦੀ ਹੈ। ਜੋ ਉਸ ਪ੍ਰਭਾਵ ਨੂੰ ਅਪਨੇ ਵਿਚ ਨਿਵਾਸ ਕਰਨ ਦੀ ਥਾਂ ਦੇਹੀ ਹੈ ਇਧਰ ਹੱਥਾਂ ਦੇ ਵਿਚ ਦੋ ਪ੍ਰਕਾਰ ਦੀਆਂ ਸ਼ਕਤੀਆ ਹਨ ਅਰਥਾਤ ਉਂਗਲੀਆਂ ਦੇ ਪੋਟੀਆਂ ਦੇ ਸਿਰਾਂ ਵਿਚ ਉਦਕਰਖਨ ਸ਼ਕਤੀ ਦਾ ਨਿਵਾਸ ਹੈ ਜਿਨਾਂ ਦੁਵਾਰਾ ਬਿਜਲੀ ਦੀਆ ਲਪਨਾਂ ਹਰਵੇਲੇ ਬਾਹਿਰ ਨਿਕਲ ਦੀਆਂ ਰਹਿੰਦੀਆਂ ਹਨ। ਅਤੇ ਹਥ ਦੀ

ਹਥੇਲੀ ਵਿਚ ਆਕਰਖਣ ਸ਼ਕਤੀ ਦਾ ਨਿਵਾਸ ਹੈ। ਏਹ ਦੋਵੇ ਸ਼ਕਤੀਆਂ ਮੈਸਮ੍ਰੇਜਮ ਵਾਲੀ ਆਂ ਨੇ ਵਰਤੀਆਂ ਹਨ। ਸੋ ਆਰਤੀ ਪ੍ਰ ਹਥ ਫੇਰਨ ਕਰ ਏਹ ਹੋਂਦਾ ਹੈ ਕਿ ਜੋਤ ਵਿਚ ਸਬਦ ਬਾਣੀ ਦੇ ਪ੍ਰਭਾਵ ਇਕਤ੍ਰ ਹੋਇ ਵਿਚ ਹਥਾਂ ਦੀਆਂ ਹਥੇਲੀਆਂ ਬਾਂਣੀ ਆਕਰਖਣ ਕਰਕੇ ਮੂੰਹ ਪ੍ਰ ਮਲਨ ਦੇ ਨਾਲ ਸਬਦ ਦੇ ਅਸਰਦਾ ਮੁਖੜੇ ਵਿਚ ਪ੍ਰਵੇਸ ਹੋਨਦਾ ਲਾਭ ਪ੍ਰਾਪਤ ਹੋਂਦਾ ਹੈ।

ਪ੍ਰ ਸਾਧ ਸੰਗਤ ਜੀਓ ਆਰਤੀ ਬਾਰੇ

ਅਪਨੇ ਔਰ ਸੰਕਾਵਾਦੀ ਨੇ ਭਲੀ ਪ੍ਰਕਾਰ ਸੁਣ ਲੀਯਾ ਹੈ ਕੇ ਆਰਤੀ ਦੀਵੇ ਬਾਲਨੇ ਘਿਓਦੇ ਬਾਲ ਵਿਚ ਸਜਾਵਨ ਏਹ ਗੁਰਬਾਂਣੀ ਵਿਚ ਹੀ ਲਿਖੀਆਹੈ

( ਧੂਪ ਦੀਪ ਘ੍ਰਿਤ ਸਾਜੇ ਆਰਤੀ )

ਘ੍ਰਿਤ ਨਾਮਹੈ ਘੇਉ ਦਾ ਔਰ ਸਾਜ ਜਿਸਤਰਾਂ ਥਾਲਵਿਚ ਜੋਤਾਂ ਸਜਾਈ ਜਾਂਦਾਆ ਇਸੇਦਾ ਨਾਮ ਹੈ ਘਿਰਤ ਸਾਜ ਆਰਤੀ ਪਿੱਛ ਪ੍ਰਕਰਨ ਬਿਚ ਆ ਚੁਕਾ ਹੈ ਕੇ ਜੋਤਾਂ ਤੋਂ ਬਿਨਾਂ ਆਰਤੀ ਕਰਨੀ ਸੋਗ ਦਾ ਚਿੰਨ ਹੈ। ਅਗ੍ਰ ਜੋਤ ਗੁਰਬਾਣੀ ਵ ਗੁਰ ਆਸੇ ਦੇ ਉਲਟ ਹੁੰਦੀ ਤਾਂ ਮੀਰੀ ਪੀਰੀ ਦੇ ਮਾਲਕ ਬਾਬਾ ਅਟਲ ਸਾਹਿਬਜੀ ਦਾ ਪ੍ਰਲਕ ਗਵਨ ਕਰਨਾ ਸੁੰਨਕੇ ਕਿਉ ਹੁਕਮ ਦੇਂਦੇ ਕੇ ਉਨਦੀ ਯਾਦਗਾਰ ਬਨਾਓ। ਉਸ ਵਿਚ ਅਖੰਡ ਜੋਤ ਜਗਾਓਵ ਬਾਲੋ ਜੋਤ ਦੁਵਾਰਾ ਸਾਹਿਬਜਾਦੇ ਦਾ ਨਿਵਾਸ ਇਥੇ ਹੀ ਰਹੇਗਾ । ਸੋ ਭਾਈ ਸੰਕਾ ਵਾਦੀ ਸਜਨੋ ਅਗ੍ਰ ਆਰਤੀ ਦੀਵੇ ਬਾਲਕੇ ਗੁਰਮਤ ਦੇ ਉਲਟ ਹੁੰਦੀਤਾਂ ਜਦ ਬਬਰਾਮ ਵਿਚ ਚਾਚਾ ਫਗੂਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਰਤੀ ਕੀਤੀ ਸੀ ਉਸ ਵਕਤ ਗੁਰੂ ਸਾਹਿਬ ਮਨੈਕਰ ਦੇਂਦੇ ਅਤੇ ਰਾਏਕੋਟ ਵਾਲੀ ਰਾਣੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜਾ ਜੀ ਦੀ ਆਰਤੀ ਕਰਨੀ ਦੇ ਉਧਾਰਨ ਇਤਹਾਸ ਵਿਚ ਪ੍ਰਗਟ ਹਨ। ਤਾਂ ਦਸ਼ਮੇਸ ਪਿਤਾ ਜੀ

ਉਸੇ ਵਖਤ ਰਾਂਣੀ ਨੂੰ ਰੋਕਾ ਦੇਂਦੇ ਕੇ ਦੀਵੇ ਬਾਲਨੇ ਵ ਜੋਤਾਂ ਜਗਾਕੇ ਆਰਤੀ ਕਰਨੀ ਗੁਰਮਤ ਦੇ ਉਲਟ ਹੈ ਪ੍ਰ ਗੁਰੂ ਸਾਹਿਬ ਜੀਨੇ ਉਨਾਂਨੂੰ ਰੋਕਿਆ ਨਹੀ ਇਸ ਵਾਸਤੇ ਆਰਤੀ ਜੋਤਾਂ ਜਗਾਕੇ ਕਰਨੀ ਗੁਰਮਤ ਦੇ ਗੁਰਬਾਂਣੀ ਦੇ ਵ ਗੁਰੂ ਆਸੇ ਦੇ ਉਲਟ ਨਹੀ ਹੈ।

ਇਸ ਵਾਸਤੇ ਉਪ੍ਰੋਕਤ ਇਤਹਾਸ ਵ ਪ੍ਰਸੰਗ ਵਾ ਗੁਰਬਾਂਣੀਦੇ ਪ੍ਰਮਾਨਾਂ ਨੂੰ ਮੁਖ ਰਖਦੇ ਹੋਏ ਤਖਤ ਸਚਖੰਡ ਸ੍ਰੀ ਹਜੂਰ ਸਾਹਿਬ ਥਾਲ ਵਿਚ ਜੋਤਾਂਸਜਾ ਕੇ ਵ ਜਗਾਕੇ ਆਰਤੀ ਹੁੰਦੀ ਹੈ। ਸੋ ਭਾਈ ਸੰਕਾਵਾਦੀ ਸਜਨੋ ਅਗ੍ਰ ਤੁਹਾਨੂੰ ਕੋਈ ਗੁਰਬਾਂਣੀ ਦੇ ਪ੍ਰਮਾਣ ਵ ਇਤਹਾਸ ਵਿਚੋਂ ਜੋਤਾਂ ਨਹੀ ਜਗਾਵਨ ਦੇ ਆਰਤੀ ਸਮੇ ਤੁਹਾ ਨੂੰ ਯਾਦ ਹੋਵੇ ਯਾ ਪੜੀਆਂ ਹੋਵੇ ਯਾ ਸੁਣਿਆਂ ਹੋਵੇ ਦਸਨਦੀ ਕ੍ਰਿਪਾਲਤਾ ਵ ਖੇਚਲ ਕਰਨੀ ਸੇਵਕ ਅਤੀ ਧਨਵਾਦੀ ਹੋਵਾਂਗੇ।

ਖਾਲਸਾ ਪੰਥ ਵਿਚ ਸੰਤ ਸੰਪ੍ਰਦਾਦਾਂ ਸਭ ਜੋਤਾਂ ਜਗਾਕੇ ਥਾਲ ਵਿਚ ਸਜਾਕੇ ਆਰਤੀ ਕਰਦੇ ਹਨ। ਪ੍ਰ ਸੰਕਾਂਵਾਦੀਆਂ ਦਾ ਪਤਾ ਨਹੀ ਕੇਹੜੀ ਮਸ਼ਜੀਦ ਦੀ ਇਨਾਂ ਤੇ ਛਾਯਾ ਪਈ ਹੈ ਕੇ ਏਹ ਮਸਜੀਦ ਵਾਂਗੂ ਸੁਨ ਸਾਨ ਹੀ ਗੁਰ ਦਰਬਾਰ ਨੂੰ ਵ ਤਖਤ ਸਾਹਿਬਾਂਨੂੰ ਦੇਖਨਾਂ ਚਾਹੁੰਦੇ ਹਨ।

੧-੧-੬੮ ਸੋਮਵਾਰ ਨੂੰ ਉਤਾਰਾ ਹੁਵਾ



## [ ਸ੍ਰੀਤਖਤ ਸਾਹਿਬ ਜੀ ਦੀ ਨੀਹ ਰਖੇ ਵਰਣਨ ]

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ। ਜੁਗਾਦਿ ਸਚੁ। ਹੈਭੀ ਸਚੁ। ਨਾਨਕ ਹੋਸੀ ਭੀ ਸਚੁ। ਸ੍ਰੀ ਮੁਖਵਾਕ ਪਾ: ੧੦ ਚੌਪਈ।

ਸਤਿਨਾਮੁ ਲੈ ਪੁਰਖੁ ਪਛਾਨੈ। ਸਤਿਨਾਮੁ ਲੈ ਬਚਨ ਪ੍ਰਮਾਨੈ।
ਸਤਿਨਾਮੁਲੈ ਮਾਰਗ ਚਲਈ। ਤਾਕੋ ਕਾਲ ਨ ਕਬਹੂੰਦਲਈ।

ਏਕ ਦਿਨ ਬੁੰਗੇ ਤੇ ਸੰਗਤ ਆਈ ਉਨਮੇਸੇ ਏਕ ਪ੍ਰੇਮੀਨੇ ਪੂਛਾ ਕੇ ਤੱਖਤ ਸਾਹਿਬ ਜੀ ਦੀ ਕਿਸ ਦਿਨ [ਨੀਹ] ਰਖੀ ਗਈ। ਅਸੀ ਕਿਹਾਭਾਈ ਪ੍ਰੇਮੀਓ ਸਾਧ ਸੰਗਤ ਜੀਓ ਬਾਬਾ ਨਿਧਾਨ ਸਿੰਘ ਜੀ ਕੇ ਬੁੰਗੇ ਵਿਚ ਪੁਰਾਨੀ ਲਿਖਤ ਹਨੂੰਮਾਨ ਨਾਟਕ ਪੋਥੀ ਹੈ। ਉਸ ਵਿਚ ਆਖੀਰ ਵਿਚ ਦਵਾਈਆਂ ਦੇ ਨੁਕਸੇ ਦਰਜ ਸਨ, ਤੇ ਸ੍ਰੀ ਤਖਤ ਹਜੂਰ ਸਾਹਿਬ ਜੀਦੀ ਨੀਹ ਰਖਨਬਾਰੇ ਦਰਜ ਹਨ ਇਸਤਰਾਂ ਲਿਖਯਾ ਹੈ ਕੇ ਹਵਾਲਾ ਦਿਤਾ ਹੈ ਕੇ ਗਿਆਨੀ ਹਰ ਭਗਤ ਸਿੰਘ ਜੀ ਨਾਰੰਗਵਾਲ ਗੁਰਦਵਾਰ ਸ੍ਰੋਮਨੀ ਪ੍ਰਬੰਧਕ ਕਮੇਟੀ ਦਾਮਾਸਕ ਪਤ੍ਰ ਗੁਰਦਵਾਰਾ ਗਜਟ ਮੇ ਲੇਖ ਦਿਤਾ ਹੈ ੧੯੬੫ ਨੰਵਬ੍ਰ ਕੇ ਗਜੱਟ ਮੇ ਸਫਾ ਨੰਬ੍ਰ: ੬੪ ਮੇ ਦਰਜ ਹੈ ਇਸ ਪ੍ਰਕਾਰਹੈ। ਪ੍ਰਾਚੀਨ ਗ੍ਰਿੰਥ ਕਾ ਹਵਾਲਾ ਸੰਮਤ ~~੧੯੬੬ ਫਗਣ~~ ਵਦੀ ਪੰਚਮੀ ਦਿਨ ਐਤਵਾਰ ਨੂੰ ਟਕ ਲਾਯਾ ਹੈ ਡੇਢ ਪਹਿਰ ਦਿਨ ਚੜ੍ਹੇ, ਚੇਤ ਵਦੀ ਦਸਮੀ ਦਿਨ ਐਤਵਾਤ ਡੇਢ ਪਹਿਰ ਨੀਵਧਰੀ ਬਾਹਰ ਲੀ [੫੦] ਪਚਾਸ ਹਾਥ ਲੰਮੀ (੪੦) ਚਾਲੀਸ ਹਾਥ ਚੌੜੀ [੨੨] ਬਾਈਸ ਹਾਥ ਡੂੰਘੀ,[੪]ਚਾਰ ਹਾਥ ਚੌੜੀ ਚੇਤ ਸੁਦੀਚੌਦਵੀ ਦਿਨ ਬੁਧਵਾਰ **ਦਰਬਾਰ** ਸਾਹਿਬ ਜੀ ਕੀ ਨੀਵ ਧਰੀ ਸੀ ਸ੍ਰੀਤਖਤ ਅਬਚਲ

ਨਗਰ ਸਾਹਿਬ ਹਜ਼ੂਰ ਦੀ ਸਵਾ ਪਹਿਰ ਦਿਨ ਚੜ੍ਹੇ ਤੇ [੨੫] ਪਚੀਸ ਹਾਥ ਡੂੰਘੀ ਪਥਰ ਉਪ੍ਰ ਨੀਹ ਰਖੀ ਦਰਬਾਰ ਸਾਹਿਬ ਦੀ ਸਾਡੇ ਸਤ੍ਰਾਂ [ਸਡੇ ਸਤ੍ਰਾਂ] ਹਾਥ ਲੰਬੀ ਸਾਡੇ ਪੰਜ ਹਾਥ [ਸਾਡੇ ਪਾਂਚ] ਹਾਥ ਚੌੜੀ ਨੀਹ ਰਖੀ। ਮੰਜੀ ਸਾਹਿਬ ਹਲਾਯਾ ਨਹੀ ਹੋਰ ਸਬੂਤ ਪਕਾ ਹੋਇਆ ਉਸਵਕਤ ਜਸਾ ਸਿੰਘ ਅੰਦਰਲਾ ਪੂਜਾਰੀ ਸੀ ਗਾਹੂ ਸਿੰਘ ਬਾਹਰ ਲਾ ਪੁਜਾਰੀ ਥਾ ਪਉੜੀਆਂ ਉਪ੍ਰ ਚੌਰਕਰ ਦਾ ਸੀ, ਕਰਮ ਸਿੰਘ ਧੂਪਿਆ ਧੂਪ ਧੁਖਾਂਉਂਦਾਸੀ ਰਾਜਾ ਰਣਜੀਤ ਸਿੰਘ ਗੁਰੂਕਾ ਸਿੰਘ ਸੀ ਰਣਜੀਤ ਸਿੰਘ ਨੇ ਮਾਇਆਭੇ ਜੀ ਔਰ ਚੰਦਾ ਸਿੰਘ ਕੋ ਭੇਜਿਆ ਸੀ ਸੋਭੀ ਗੁਰੂ ਕਾ ਸਿੱਖ ਸੀ ਮਨਤਨ ਸੇ ਟਹਿਲ ਕਰਦਾ ਸੀ, ਰਾਜਾ ਰਣਜੀਤ ਸਿੰਘ ਨੇ ਅਬਚਲ ਨਗਰ ਸਾਹਿਬ ਦਰਬਾਰ ਸਾਹਿਬ ਦੀ ਟਹਿਲ ਕਰਾਈ ਸੰਮਤ ੧੮੯੬ ਫਗਣਵਦੀ ਪੰਚਸੀ ਦਿਨ ਐਤਵਾਰ ਕੇ ਦਿਨ ਟਹਿਲ ਸੁਰੂ ਹੋਈ ਥੀ। ਨੀਹ ਰਖਨ ਬਾਰੇ ਪੂਰਾਨੀ ਲਿਖਤ ਦਾ ਇਉ ਹਵਾਲਾ ਮਿਲਦਾ ਹੈ ਔਰ ਗੁਰਬਾਂਣੀ ਦੇ ਕਥਨ ਅਨੁਸਾਰ ਸ੍ਰੀ ਮੁਖਵਾਕ।

[ ਅਬਚਲ ਨੀਵਧਰੀ ਗੁਰੂ ਨਾਨਕ ਨਿੱਤ ਨਿੱਤ ਚੜ੍ਹੇ ਸਵਾਈ ਰਾਮ ]

ਏਹ ਪ੍ਰਸੰਗ ਸੰਕਾਂਵਾਦੀ ਪ੍ਰੇਮੀ ਸਿੰਘ ਸੁਨਕਰ ਬਹੁਤ ਪ੍ਰਸੰਨ ਹੋਏ ਤੇ ਧਨਵਾਦ ਕੀ ਤਾਕੇ ਆਪ ਜੀ ਨੇ ਸਾਡਾ ਸੰਕਾ ਨਿਵਰਤ ਕੀਤਾ ਹੈ

——o——

[ ਦੂਸ੍ਰਾ ਪ੍ਰਮਾਨ

੧ੳ

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ ।

ਆਓ ਭਾਈ ਪ੍ਰੇਮੀਓ ਸੰਕਾਂਵਾਦੀਓ ਆਪ ਜੀ ਨੂੰ ਸ੍ਰੀ ਤਖਤ ਅਬਚਲ ਨਗਰ ਸਾਹਿਬ ਦੇ ਹਰਮੰਦ੍ਰ ਸਾਹਿਬ ਜੀ ਦੀ ਨੀਹ ਤਾਮੀਰ ਪੂਰੀ ਕਰਨ ਬਾਰੇ ਪੁਰਾਤਨ ਹਜੂਰੀ ਇਤਹਾਸ ਜੋ ਸ੍ਰੀਮਾਨ ਯੋਗ ਭਾਈ ਸਾਹਿਬ ਸਦਾਸਿੰਘ ਜੀ ਮਾਸਟਰ [ਬੰਨਜਾਰਗਾਹਨ] ਦੇ ਪ੍ਰਚਾਰਕ ਮਹਾਨ ਗੁਰਮੁਖ ਪੁਰਾਤਨ ਗੁਰਸਿਖ ਜਿਨਾਂ ਇਥੋ ਦੇ ਪੂਰਾ ਪ੍ਰਸੰਗ ਕਲਗੀਧਰ ਜੀ ਦੇ ਕੌਤਕ ਦਾ ਆਖੀਰ ਤਕ ਤੇ ਬਾਦ ਵਿਚ ਜੋ ਭਾਈ ਦਯਾ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਜੋ ਪੰਜ ਪਿਆਰਿਓ ਮੇ ਸਨ ਮਹਾਰਾਜ ਜੀ ਦੇ ਸਾਥਆ ਦੇ ਸਨ ਜੋ ਉਨਾਂਨੇ ਮਹਾਰਾਜ ਦੇ ਕਾਰਨ ਪਿਛੇ ਜੋ ਜੋ ਤਖਤ ਸਾਹਿਬ ਜੀਦੀ ਮ੍ਰਿਯਾਦਾ ਪੂਜਾਪਾਠ ਦੀ ਮੁਕਰਰ ਕੀਤੀ ਸੀ ਜੋ ਹੁਨ ਤਕ ਉਸੀਤ੍ਰਾਂ ਚਲ ਰਹੀ ਹੈ ਤੇ ਹਜੂਰੀਸੇਵਾ-ਦਾਰ [ਜਥੇਦਾਰ] ਸਾਹਿਬ ਕਰਦੇ ਆ ਰਹੇ ਹਨ ਉਸੀ ਵਿਚ ਤਖਤ ਸਾਹਿਬ ਦੇ ਹਰਮੰਦ੍ਰ ਸਾਹਿਬ ਤੇ ਬਾਰਾਂਦਰੀ ਦਾ ਪੂਰਾ ਇਤਹਾਸ ਛੰਦਾ ਬੰਦੀ ਵਿਚ ਲਿਖਾ ਹੈ ਜੋ ਆਪ ਜੀਦੇ ਸਾਮਨੇ ਵਰਣਨ ਕਰਦੇ ਹਾਂ ਭਲੀ ਪ੍ਰਕਾਰ ਸੁਨੋ ਤੇ ਪੜ੍ਹੋ ਸਰਧਾ ਵਿਚ ਆਕੇ ਗੁਰੂ ਸਾਹਿਬ ਦਾ ਧਿਆਨ ਧਾਰ ਕੇ ਤਖਤ ਸਾਹਿਬ ਦਾ ਅਦਬ ਰਖੋ ਮਥਾ ਟੇਕ ਕਰ ਅਪਨੀਆ ਚੌਰਾਸੀ ਜਨਮ ਮਰਨ ਦੀ ਕਟ ਕੇ ਗੁਰੂ ਜੀਦੇ ਸਦਾ ਹੀ ਖੁਸੀਆਂ ਪ੍ਰਾਪਤ ਕਰੋ ਏਹ ਪ੍ਰਸੰਗ ਅਗੇ ਵਰਣਨ ਕਰਦੇ ਹਾਂ ।

# ( ਬਾਰਾਦਰੀ ਤਾਮੀਰ ਕਰਨ )

## ਦੋਹਰਾ ।

ਪਹਿਲੇ ਸੜਕ ਤਯਾਰ ਕਰ ਨਗੀਨਾ ਘਾਟ ਬਨਵਾਇ ।
ਬਾਰਾਦਰੀ ਤਾਮੀਰ ਹਿਤ ਉਪਜਿਉ ਮਨ ਮੈ ਚਾਇ ।

## ਕਬਿਤ

ਜਬੈ ਰਾਜਾ ਚੰਦੂ ਲਾਲ ਸੜਕ ਕੀ ਤਾਮੀਰ ਕਰੀ । ਤਾਂ ਕੇ ਪਾਛੇ ਨਗੀਨਾ ਘਾਟ ਬਨਵਾਯੋ ਹੈ । ਫੇਰ ਬਾਰਾਦਰੀ ਕੋ ਆਰੰਭ ਕਰਿਯੋ ਯਹੈ ਖਬ੍ਰ ਦੇਸ ਪੰਜਾਬ ਬਿਦਤਾ ਭਯੋ ਹੈ । ਜਬੈ ਯਹ ਖਬ੍ਰ ਸੇਰੇ ਪੰਜਾਬ ਜੂ ਕੇ ਕਾਨ ਪਰੀ ਸ੍ਰੀ ਗੁਰੂ ਜੂ ਕੋ ਮੰਦਰ ਸਜ਼ਾਨ ਚਿਤ ਚਾਹਿਯੋ ਹੈ । ਸੁਨ ਕੇ ਪੁਕਾਰ ਮਹਾਰਾਜਾ ਰਣਜੀਤ ਸਿੰਘ ਮੰਦਰ ਗੁਰ ਸਾਜਨ ਕੋ ਹਿਆ ਹੁਲਸਾਯੋ ਹੈ । ਚੰਦੂਲਾਲ ਨੇ ਪਹਿਲੇ ਸੜਕ ਬਨਾਇ । ਨਗੀਨਾ ਘਾਟ ਤਾਮੀਰ ਕਰ ਬਾਰਾਦਰੀ ਕੋ ਆਇ ।'ਬਾਰਾਦਰੀ ਪੂਰਨ ਭਈ ਲਗਾਯੋ ਦੀਵਾਨ ਤਾਂ ਮਾਹਿ। ਕਰਪ੍ਰਸਾਦਿ ਤਯਾਰ ਸਭ ਸਬਦ ਕੀਰਤਨ ਗਾਇ ।

## ਚੌਪਈ

ਪੁਜਾਰੀ ਚੜਤ ਸਿੰਘ ਜੀ ਆਏ ਤਾਰਾ ਸਿੰਘ ਦੁਆਰਪਾਲ ਸੁਹਾਏ ।
ਗ੍ਰਿੰਥੀ ਮਿਹਰ ਸਿੰਘ ਗੁਨਸਾਗ੍ਰ ਦੂਸ੍ਰ ਗ੍ਰਿੰਥੀ ਜੋ ਗੁਣ ਆਗ੍ਰ ।
ਕਰਮ ਸਿੰਘ ਗੁਰਪੂਰਾ ਹਰਦਿਤ ਸਿੰਘ ਗਿਆਨੀ ਜੋ ਸੂਰਾ ।
ਕੰਚਨ ਸਿੰਘ ਰਹਿਰਾਂਸ ਪਠੰਤੇ । ਚੰਦਨ ਸਿੰਘ ਆਰਤੀ ਵੰਤੇ ।
ਪ੍ਰੇਮ ਸਿੰਘ ਰੋਸਨੀ ਲਾਵੇ । ਸੇਵਾ ਸਿੰਘ ਗੁਰ ਸਬਦ ਸੁਨਾਵੈ ।
ਪੰਜ ਰਾਗੀ ਤਾ ਸੰਗ ਸੁਹਾਂਵੈ । ਖ਼ੁਸਾਲ ਸਿੰਘ ਸੁਖਈ ਗੁਰ ਜਾਨੋ ।
ਸੁਲਖਨ ਸਿੰਘ ਲਾਂਗ੍ਰੀ ਪਹਿ ਚਾਨੋ । ਸੇਵਾਦਾਰ ਸਭ ਆਨ ਬਿਰਾਜੇ ।
ਲਗਾਯੋ ਦੀਵਾਨ ਦੂਰ ਲੌ ਸਾਜੇ। ਰਾਗੀ ਸਿੰਘ ਸਬਦ ਕੋ ਗਾਵੇ ।
ਭੈਰਵੀ ਬਿਲਾਵਲ ਰਾਗ ਸੁਨਾਵੈ । ਤਾਨ ਤਰੰਗਨ ਨਦੀ ਬਹਾਵੈ ।
ਬੜੀ ਦੇਰ ਲੌ ਚੌਕੀ ਕੀਨੀ । ਅਨੰਦ ਕੀਰਤਨ ਭਯੋ ਰਸ ਭੀਨੀ ।

ਪਠ ਅਨੰਦ ਅਰਦਾਸਾ ਗਾਯੋ । ਰਾਜਾ ਚੰਦੂ ਲਾਲ ਮਨ ਭਾਯੋ ।
ਤਾਨੇ ਗੁਰ ਸੇਵਾ ਕਰਵਾਈ । ਨਗੀਨਾ ਘਾਟ ਰਚਿਯੋ ਸੁਖਦਾਈ ।
ਗੁਰ ਦਰਬਾਰ ਤੇ ਸੜਕ ਕਰੀ ਹੈ । ਨਗੀਨਾ ਘਾਟ ਲੌ ਪੂਰ ਧਰੀਹੈ ।
ਬਾਰਾਦਰੀ ਅਤ ਸੁੰਦਰ ਸਾਜੀ ਜਾਮੈ ਦਰਸਨੀ ਉਤ੍ਰੈ ਰਾਜੀ ।
ਐਸੇ ਸੇਵਾ ਬਹੁਤ ਕੀਨੀ । ਪਾਂਚ ਗਾਂਉ ਜਾਗੀਰੈ ਦੀਨੀ ।
ਪਾਤਸਾਹ ਸੰਗ ਮੇਲ ਅਪਾਰਾ । ਤਿਨ ਸੰਗ ਮਿਲਕੈ ਕਰੀ ਸਭ ਕਾਰਾ।
ਰਾਜਾ ਚੰਦੂ ਲਾਲ ਬਹਾਦੁਰਾ । ਰਾਜ ਭਾਗ ਅਟੱਲ ਸੁਖ ਸਾਦਰਾ ।
ਪਾਤਸਾਹ ਸੰਗ ਮੇਲ ਬਹੁ ਰਹੈ ਦਿਨ ਦਿਨ ਅਧਕ ਪ੍ਰੇਮ ਨਿਰਬ ਹੈ ।

## ਦੋਹਰਾ

ਨਿਜਾਮ ਸ੍ਰਕਾਰ ਨਜਰੈ ਕਰੀ ਪਾਂਚਗਾਂਉ ਜਾਗੀਰ। ਰਾਜ ਭਾਗ ਅਟਲੇ ਰਹਬਧੇ ਪ੍ਰੇਮ ਗੁਰ ਤੀਰ । ਰਾਜਾ ਚੰਦੂ ਲਾਲ ਨੇ ਸੇਵ ਕਰੀ ਕਰ ਪ੍ਰੇਮ ਨਗੀਨਾ ਘਾਟ ਤਯਾਰ ਕਰ ਸੜਕ ਕਰੀ ਕਾਰ ਪ੍ਰੇਮਾ ਦਰਸਨੀਓ ਕੇ ਅਰਾਮ ਹਿਤ ਬਾਰਾਦਰੀ ਬਨਾਇ ਤਾਂ ਮੈ ਸਭ ਸਿੰਘ ਉਤ੍ਰ ਦੈ ਗੁਰ ਕੋ ਦਰਸਨ ਪਾਇ ।

## ਸ੍ਰੀ ਤਖਤ ਅਬਿਚਲ ਨਗਰ ਹਜੂਰ ਸਾਹਿਬ ਸਚਖੰਡ ਜੀ ਦੇ ਹਰ ਮੰਦਰ ਸਾਹਿਜ ਦੀ ਤਾਮੀਰ ਮਹਾਰਾਜਾ ਰਣਜੀਤ ਸਿੰਘ ਨੇ ਸ੍ਰਦਾਰ ਚੰਦਾ ਸਿੰਘ ਕੋ ਭੇਜ ਤਾਮੀਰ ਕਰਬੋ ਬ੍ਰਨਿਨ ।

ਅਬ ਆਗੇ ਸੁਨ ਲੀਜੀਏ ਗੁਰ ਮੰਦਰ ਆਰੰਭ ਜਾ ਬਿਧ ਸੇਰੇ ਪੰਜਾਬ ਨੇ ਮੰਦ੍ਰਰਚਿਯੋ ਸੁਖਥੰਭ । ਦੈਕੇ ਦੋ ਅਪਾਰ ਧਨ ਸ੍ਰਦਾਰ ਤਯਾਰ ਕਰਿਯੋ ਚੰਦਾ ਸਿੰਘ ਸ੍ਰਦਾਰ ਰਹਿਤ ਬਹਿਤ ਵਾਰਾ ਹੈ । ਨਿਤਨੇਮ ਅਧਕਾਰੀ ਗੁਰੂ ਸੰਗ ਪ੍ਰੇਮ ਭਾਰੀ ਮੰਦਰ ਤਯਾਰ ਹਿਤ ਤਿਨ ਕੋ ਸਵਾਰਾ ਹੈ । ਚਲੇ ਦਰਬਾਰ ਰਾਜ ਕਾਰੀਗ੍ਰ ਸੰਗ ਲੀਏ ਘੋੜੇ ਉਟ ਭਾਰ ਧਾਰ ਚਲੇ ਪ੍ਰੇਮ ਧਾਰਾ ਹੈ । ਕਈ ਦਿਨ ਚਲ ਕੈ ਹਜੂਰ ਮੈ ਪਹੁੰਚ ਗਏ ਤਿਨਕੋ ਉਤਾਰਾ ਬਾਰਾਂਦਰੀ ਬੀਚ ਡਾਰਾ ਹੈ ।

## ਕਬਿਤ

ਕਰਕੈ ਸੁਭ ਵੇਸ ਦੇਵ ਅਕਾਸ ਤੇ ਆਨ ਕਰ ਅਪਛਰਾ ਵ ਗੰਧ੍ਰਬਨੇ ਰਾਗ ਧੁੰਨ ਲਾਈਹੈ। ਗਣੇਸ਼ ਦਿਨੇਸ ਨਿਸੇਸ ਸਭ ਦੇਵ ਮਿਲ ਬਿਬਾਨੇ ਮੈ ਬੰਸ ਫੂਲ ਅਜਲ ਬ੍ਰਸ਼ਾਈ ਹੈ। ਕੁਬੇਰ ਵ ਸੁਰੇਸ਼ ਜਲੇਸ ਦੇਵ ਸਭੀ ਆਏ ਮੰਗਲ ਗੁਰ ਆਰਤੀ ਸਭੀ ਨੇ ਮਿਲ ਗਈ ਹੈ। ਅਕਾਸ ਵ ਪਤਾਰ ਸੇਸ਼ ਸਾਰਦ ਵ ਨਾਰਦ ਨੇ ਅਨੇਕ ਜਿਹਬਾ ਕਰ ਗੁਰ ਕੀ ਊਪਮਾ ਸੁਨਾਈਹੈ।

## ਕਬਿਤ

ਕਰਕੇ ਸਭ ਵੇਸ ਦੋਵੇ ਮਗਨ ਆਵਤ ਹੈ ਨੀਵ ਗੁਰ ਮਦਰ ਕੀ ਕਰ ਜਾਤੇ ਹੈ। ਪ੍ਰੇਮ ਕੇ ਸੰਗ ਸਭ ਨੀਵ ਗੁਰ ਕਾਰ ਕਰੈ ਮੁਖ ਤੇ ਗੁਨਾਨ ਵਾਕ ਗੁਰੂ ਜੂ ਕੋ ਧਿਆ ਧ੍ਰੇ ਜੈ ਜੈ ਕਾਰ ਕਰ ਸ੍ਵੈ ਅਸਥਾਨ ਸਿਧਾਤੇ ਹੈ।

## ਦੋਹਰਾ

ਸ੍ਰਦਾਰ ਚੰਦਾ ਸਿੰਘ ਜੀ ਆਨ ਸ੍ਰੀ ਸਚਖ਼ੰਡ।
ਚੂਨ ਈਟ ਕੇ ਵਾਸਤੇ ਭਟੇ ਦੀਨੋ ਮੰਡਾ।

## ਚੌਪਈ

ਗੰਗਾ ਤੀਰ ਭਟੇ ਬਹੁ ਲਾਏ।
ਈਟ ਚੂਨ ਬਹੂ ਭਾਂਤ ਪਕਾਏ।
ਦੀਵਾਨ ਸਿੰਘਸਾਹਿਬ ਕੋ ਚੀਨਾ।
ਰਾਗੀ ਸਿੰਘ ਗੁਰ ਸਬਦ ਗਾਵੈ।
ਸੁਨਕੇ ਸਿੰਘ ਅਨੰਦ ਬਢਾਵੈ।
ਕੜਾਹ ਪ੍ਰਸਾਦਿ ਕੜਾਹ ਭਰ ਕੈ।
ਧ੍ਰਿਯੋ ਆਨ ਮੰਦਰ ਹਿਤ ਧ੍ਰਕੈ।
ਪੂਜਾਰੀ ਚੜਤ ਸਿੰਘ ਜੀ ਆਏ।
ਕਰ ਅ੍ਰਦਾਸ ਮੰਦਰ ਸੁਖ ਦਾਏ।

# [ਗਾਂਜਰ ਕਾ ਕਾਲ ਪੜਨਾ ਕਾਰ ਸੇਵਾ ਅਰੰਭ]

## ਸੰਮਤ ੧੮੬੮ ਬਿਕਰਮੀ ਸ੍ਰੀ ਹਜ਼ੂਰ ਸਾਹਿਬ ਕੋ ਮੰਦਰ ਕੀ ਤਾਮੀਰ ਸ਼ੁਰੂ

**ਦੋਹਰਾ ।**

ਮਹਾਰਾਜਾ ਰਣਜੀਤ ਸਿੰਘ ਸੇਰੇ ਮੁਲਕ ਪੰਜਾਬ ।
ਗੁਰ ਮੰਦਰ ਕਾ ਸਾਜਨਾ ਸੋ ਜਾਨੈ ਅਜਾਬ ।

**ਦੋਹਰਾ**

ਸੰਮਤ ਅਠਾਰਾ ਅੜਸਠ ਬਿਖੇ ਕਾਰ ਕਰਿਯੋ ਆਰੰਭ ।
ਬੇਅੰਤ ਮਾਯਾ ਦੈ ਕੇ ਤਬੈ ਭੇਜਿਯੋ ਸ੍ਰੀ ਸਚਖੰਡ ।

**ਦੋਹਰਾ**

ਤਿਸੀ ਸਮੈ ਦਖਨ ਬਿਖ਼ੇ ਕਾਲ ਪਰਿਯੋ ਇਕ ਆਨ ।
ਅੰਨ ਖੇਤ ਨਿਸਫਲ ਭਏ ਗਾਂਜਰ ਪਕੇ ਮਹਾਨ ।
ਯਾਤੇ ਨਾਮ ਇਸ ਕਾਲ ਕੋ ਗਾਂਜਰ ਕਾਲ ਕਹੰਤ ।
ਗਾਂਜਰ ਖਾਇ ਖ਼ੁਦਵੰਤ ਸਫ ਭਗਤ ਜਗਤ ਖ਼ੁਦਵੰਤ ।

**ਦੋਹਰਾ**

ਤੈਨ ਸਮੈ ਦਰਬਾਰ ਮੈ ਬੜੋ ਬਨੈ ਭੰਡਾਰਾ ।
ਦਸ ਮਨ ਖਿਚੜ ਤਯਾਰਕਰ ਬ੍ਰਤਾਵੇ ਇਕ ਸਾਰਾ।

**ਚੌਪਈ ।।**

ਯਕ ਯਕ ਡੋਰਾ ਸਭਹਿਨ ਦੈ ਹੈ ।
ਲੋਹ ਕੜਾਹ ਭਰ ਕੇ ਕਰੈ ਹੈ ।
ਸਾਰੋ ਦਿਵਸ ਬ੍ਰਤਾਵਨ ਕਰੈ ।
ਸਾਰੋ ਦਿਵਸ ਕਾਰ ਗੁਰ ਕਰੈ ।
ਤੀਨ ਪਹਿਰ ਖਿਚੜ ਲੈ ਖਿਦੇ ।

**ਦੋਹਰਾ**

ਐਸੇ ਗੁਰ ਕੇ ਕਾਰ ਮੈ ਲਗੇ ਰਹੇ ਦਿਨ ਰੈਨ।
ਕਈ ਮਨੁਜ ਔ ਇਸਤ੍ਰੀ ਕਾਰ ਕਰੈਦਿਨ ਰੈਨ।
ਜੋ ਜੋ ਤਬ ਤਿਸਨੇ ਕਹਿਯੋ ਸੰ ਕਹੈ ਜੋ ਬ੍ਰਿਤੰਤ।
ਸੋ ਮੋਕੋ ਕੁਛੁ ਜਾਦ ਹੈ ਕਹਿ ਸੁਨਾਉ ਕੰਥ।

**ਕਬਿਤ**

ਮੰਦਰ ਪਾਯਾ ਐਸੇ ਖ਼ੋਦਿਉ ਖੜਕ ਨਿਕਾਸ ਨੀਰ ਲੌ ਸੋਧਿਯੋ।
ਤਹਾਂ ਕੋ ਜ਼ਲ ਊਪ੍ਰ ਕੋ ਲਾਏ। ਸਭੈ ਸਿਘਨ ਕੋ ਤਬੈ ਛਕਾਈ।
ਕਚੀ ਲਸੀ ਸਮ ਜਲ ਭੂਰਾ। ਸਭ ਨੈ ਛਕਯੋ ਪ੍ਰੇਮ ਕਰ ਤੂਰਾ।
ਕਈ ਗਾਗਰੇ ਭਰ ਕਰ ਰਾਖੀ। ਚਰਣਾਮਿਤ ਲੇ ਪੀਵੇ ਕਾਖੀ।
ਮੰਦਰ ਪਾਯਾ ਐਸਾ ਖੋਦਿਯੋ। ਮੰਜੀ ਛੋਰ ਚੌਦਿਸ ਦੈ ਸੋਦਿਯੋ।
ਚੋਦਿਸ ਪਾਯਾ ਡੂੰਘਾ ਕਰਕੈ। ਚੂਨੋ ਪਥਰ ਸੋ ਸਭ ਭਰ ਕੇ।
ਭਰਤ ਭਰਤ ਜਮੀ ਲੌ ਆਯੋ। ਆਗੇ ਕਾਰ ਕਰਨ ਕੋ ਲਾਯੋ।
ਕਾਰੀਗ੍ਰ ਪੰਜਾਬ ਤੇ ਆਏ। ਈਟ ਚੂਨਾ ਕੇ ਕਾਰ ਕਲਾਏ।
ਕਮਾਨਦਾਰ ਜਹਾਂ ਹੈ ਕਰਨੇ। ਤਹਾਂ ਸਮਝਾ ਕੈ ਈਟੈ ਧਰਨੈ।
ਜਹਾਂ ਝਰੋਕੇ ਕਮਾਨੀ ਕਾਰ। ਤਹਾਂ ਸਮਝ ਕੈ ਕਰਹੈ ਕਾਰ।
ਬੰਕੈ ਕਮਾਨ ਸੁਧਾਰ ਬਨਾਵੈ। ਛੋਟੇ ਆਲ ਬੰਕੇ ਰਖਵਾਵੈ।
ਐਸੇ ਕਰ ਯਕ ਮੰਜਲ ਆਯੋ। ਕਰ ਡਾਟੈ ਕਲਬੂਤ ਬਨਾਯੋ।
ਕਾਰੀਗ੍ਰ ਬਡ ਅਕਲੇ ਕਰੰਤੇ। ਕਲਬੂਤ ਸਵਾਰ ਸਮਝ ਕੈ ਧਰਤੇ।

**ਦੋਹਰਾ**

ਏਕ ਮੰਜਲ ਸੇਵਾ ਕਰੀ ਦੂਜੀ ਕਰਿਯੋ ਨਿਸੰਗ।
ਤੈਸੇ ਹੀ ਬਿਧ ਤਿਸੈ ਕੀ ਖੂਬ ਸਵਾਰਹੁ ਚੰਗ।

**ਦੋਹਰਾ**

ਦੂਜੀ ਮੰਜਲ ਬਨਾਇਕੈ ਤੀਜੀ ਕਰੋ ਸਵਾਰ।
ਮਾਯਾ ਜਿਤਨੀ ਚਾਹੀਏ ਹਮ ਤੇ ਲੇਹੁ ਬੇਬਾਰ।

**ਦੋਹਰਾ**

ਚੰਦਾ ਸਿੰਘ ਸ੍ਰਦਾਰ ਨੇ ਲਿਖਿਯੋ ਸੋਰੇ ਪੰਜਾਬ।
ਮਾਯਾ ਔਰ ਭਿਜਵਾਈਏ ਪੰਜ ਮੰਜ਼ਲ ਹਿਸਾਭ।

# ਸੇਰੇ ਪੰਜਾਬ ਨੇ ਹੋਰ ਮਾਯਾ ਵ ਸਸ਼ਤ੍ਰਾਂ ਭੇਜ ਕੇ

# ਹਰਮੰਦਰ ਪੂਰਾ ਤਿਆਰ ਕਰਨਾ ਦਾ ਹੁਕਮ ਦੇਨਾ ਬ੍ਰਨੰਨ

## ਕੁੰਡਲਯਾ

ਸੂਦਾਰ ਸਾਹਿਬ ਕੇ ਲਿਖਨ ਕਰ ਭੇਜ ਦਈ ਬਹੁ ਲਛਾ ।
ਯਹ ਸਭ ਗੁਰ ਕੇ ਕਾਰ ਮੈ ਖਰਚ ਕੀਜੋ ਪ੍ਰਤੱਛਾ ।
ਖਰਚ ਕਰੋ ਪ੍ਰਤੱਛ ਮੰਦਰ ਕੋ ਖ਼ੂਬ ਸਵਾਰੋ ।
ਚੌਦਿਸ ਸਭੋ ਬੈਕੁੰਠ ਸਮ ਜਿਸ ਦਰਸ ਉਜਾਰੋ ।
ਤਰੈ ਮੰਜਲ ਸਵਾਰ ਤਾਸ ਪੈ ਗੁੰਬਜ ਕਰੀਏ ।
ਤਾਕੈ ਊਪਰ ਕਲਸ ਮਨੋਹਰ ਕੰਚਨ ਧਰੀਏ ।
ਜਾ ਕੋ ਦਰਸਨ ਦੂਰ ਲੌ ਸਭ ਸੰਗਤ ਪਾਵੈ ।
ਕਰ ਅਦਭੁਤ ਦੀਦਾਰ ਰਿਦੈ ਅਤਿ ਹਰਖ ਬਢਾਵੈ ।
ਚਾਰ ਕੌਨ ਮੈ ਚਾਰ ਕਲਸੀਆ ਅਦਭੁਤ ਸਾਜੋ ।
ਤਾਪੈ ਸੁਨਹਿਰੀ ਕਲ ਸਾਜ ਜੱਗ ਮੱਗ ਦੁਤ ਸਾਜੋ ।
ਯਹ ਸਭ ਕਾਰ ਕਰੋ ਮਧ ਸਿੰਘਾਸਨ ਕਰੀਏ ।
ਪੰਜ ਪੁਸ਼ਾਕ ਜਰੀਨ ਤਾਸ ਕੇ ਊਪਰ ਧਰੀਏ ।
ਹਾਥ ਜੋੜ ਕੈ ਖਰੇ ਹੋ ਅਰਦਾਸ ਕਰਾਓ ।
ਜੜਾਊ ਕਿਰਪਾਨੈ ਜੋ ਪਠੀ ਸਿੰਘਾਸਨ ਗੁਰ ਸਜਾਓ ।
ਸਭਹਿਨ ਕਰ ਪ੍ਰਸੰਨ ਬਡੋ ਭੰਡਾਰਾ ਕੀਜ਼ੈ ।
ਏਕ ਪਾਠ ਅਖੰਡ ਗੁਰ ਕੇ ਆਗੇ ਕੀਜੈ ।
ਤਹਾਂ ਕੇ ਸੇਵਾਦਾਰ ਕੋ ਅਰਦਾਸ ਕਰਾਓ ।
ਪੁਸਾਕੇ ਬਡ ਮੁਲ ਦੇ ਤਿਨੋ ਕੇ ਖੁਸੀਆਂ ਪਾਉ ।

### ਦੋਹਰਾ

ਸੇਰੇ ਪੰਜਾਬ ਕੇ ਹੁਕਮ ਸਮ ਕਰੇ ਕਾਰ ਸਭ ਕੋਇ ।
ਗੁਰ ਆਗੇ ਅਰਦਾਸ ਕਰ ਚਲਤ ਤਯਾਰ ਸਭ ਹੋਇ ।
ਸ੍ਰੀ ਗੁਰ ਦਰਬਾਰ ਤੈ ਸਿਰੇਪਾਉ ਬਹੁ ਦੀਨਾ ।
ਚੰਦਾ ਸਿੰਘ ਸ੍ਰਦਾਰ ਕੋ ਔਰ ਸਭੈ ਖੁਸ ਕੀਨਾ ।
ਮਹਾਰਾਜਾ ਪੰਜਾਬ ਕੋ ਬਡ ਮੂਲੇ ਦਸਤਾਰਾ ।
ਘਨ ਬੇਲੇ ਰਾਣੀਆਨ ਕੋ ਭੇਜੇ ਕਰ ਤਯਾਰਾ ।
ਕਿਤਕ ਮਹੀਨੇ ਗਮਨ ਕਰ ਪਹੁੰਚੇ ਰਾਜਾ ਪਾਸਾ ।
ਮੰਦਰ ਸਾਜਨ ਕੀ ਸਭੈ ਸੁਨਾਈ ਗਾਥਾ ।

ਇਤੀ ਸ੍ਰੀ ਅਪਚਲ ਪ੍ਰਕਾਸ ਗ੍ਰਿੰਥ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ੍ਰਦਾਰ ਚੰਦਾ ਸਿੰਘ ਜੀ ਕੋ ਭੇਜ ਮੰਦਰ ਸਚਖੰਡ ਕੀ ਸਾਜਨਾ ਸਾਜਬੋ ਬ੍ਰਨੰਨ ਨੌ ਦਸਮੋ ਬਿਸਰਾਮ ।

# ਮੰਦਰ ਕੀ ਸਾਜਨਾ ਸੇਰੇ ਪੰਜਾਬ ਜੂ ਪੈ ਸੁੰਨਾਵਨਾ ਬ੍ਰਨੰਨ

### ਕਬਿਤ

ਗੁਰੂਜੀ ਕੇ ਮੰਦਰ ਕੀ ਨੀਵ ਖੁਦਵਾਈ ਐਸੇ ਖੜਖ ਲੌ ਖੋਦ ਜਹਾਂ ਨੀਰ ਨਿਕਾਸਯੋ ਹੈ ।
ਚਹੁ ਓਰ ਡੂੰਘੀ ਔਰ ਪ੍ਰਖਤਾ ਤਾਮੀਰ ਕਰੀ ਚੂਨੇ ਵ ਪਾਹਨ ਸੋਈ ਨੀਵ ਭਰਵਾਯੋ ਹੈ ।
ਧਰਤੀ ਲੌ ਚੂਨਾ ਪਾਹਨ ਉਸਾਰ ਕਰ ਵਾਪੈ ਈਟ ਚੂਨੇ ਕੀ ਬੰਦਸ ਕਰਾਯੋ ਹੈ ।
ਐਸੇ ਏ ਮੰਦਰਕੀ ਸੁਦਰ ਏ ਸਾਨ ਭਈ ਜਾਕੋ ਦੇਖ ਦੇਵਤੇ ਭੀ ਮੰਗਲ ਗੁਰੂ ਗਾਯੋ ਹੈ ।

### ਕਬਿਤ

ਸ੍ਰੀ ਹਰਮੰਦਰ ਕੇ ਸੁੰਦਰ ਦੀਦਾਰ ਹਿਤ ਗਣੇਸ ਵ ਮਹੇਸ ਨਿਸੇਸ ਚਲ ਆਵਤੇ ।
ਜਹੈ ਗੁਰ ਮੰਦਰ ਬੈਕੁੰਠ ਸੁਠ ਸੋਭਾਵਾਨ ਗੰਧ੍ਰਬ ਵ ਕਿਨਰ ਆਨ ਗੁਰੂ ਗੁਨ ਗਾਵਤੇ ।

ਰੈਨ ਦਿਨ ਜਾ ਮੈ ਗੁਨਾਨ ਵਾਦ ਗੁਰ ਗਾਵੈ ਸਿਖ ਸੰਤ ਆਨ ਕੈ ਪ੍ਰਮਾਨੰਦ ਪਾਵਤੇ।
ਬਡੇ ਭਾਗ ਪੂਰਨ ਸਦਾ ਸਿੰਘ ਦਾਸ ਤੇਰੇ ਜਗ ਜਨਮ ਲੇ ਸਮਾ ਅਨੰਦ ਤੇ ਬਿਤਾਵਤੇ।

**ਕਬਿਤ**

ਪਹਿਲੇ ਸਿੰਘਾਸਨ ਲੌ ਪਾਯਾ ਮਜਬੂਤ ਕਰ ਦੂਜੀ ਮੰਜਲ ਪੈ ਮੰਜੀ ਗੁਰ ਸਾਜੀ ਹੈ।
ਤੀਜੀ ਮੰਜਲ ਪੈ ਮੰਜੀ ਬਨਾਇ ਕਰ ਊਪ੍ਰ ਗੁੰਬਜ ਕੀ ਬਿਯੋਤ ਉਪਰਾਜੀ ਹੈ।
ਤਾਂਪੈ ਚਾਰੋ ਓਰ ਚਾਰ ਬੁਰਜੀਆਂ ਸਜਾਇ ਕਰ ਸਿਖੱਰ ਪੈ ਕਲਸ ਸੁਨਹਿਰੀ ਛਬਛਾਜੀਹੈ
ਕਰਕੈ ਦਰਸ ਹਰਸ ਰਿਦੇ ਮਾਹਿ ਹੋਵੈ ਰਣਜੀਤ ਸਿੰਘ ਮਹਾਰਾਜਾ ਨੇ ਜਾਦਗਾਰ ਸਾਜੀਹੈ।

**ਕਬਿਤ**

ਮੰਦਰ ਕੇ ਆਗੇ ਸਭਾ ਮੰਡਪ ਸਜਾਇ ਦੀਨੋ ਜਾਮੈ ਗੁਰੂਗ੍ਰਿੰਥਨ ਕੋ ਦੀਵਾਨ ਸੁਭਾਇਮਾਨ।
ਦਕਨ ਕੀ ਓਰ ਬੈਸ ਰਾਗੀ ਸਿੰਘ ਗਾਨ ਕਰੈ ਚਹੂ ਓਰ ਸੰਗਤ ਕੀ ਪੰਗਤ ਬਿਰਾਜਮਾਨ।
ਤਾ ਕੋ ਚਹੁ ਓਰ ਪ੍ਰਕਰਮਾ ਅਪਾਰ ਭਈ ਮਾਈ ਭਾਈ ਬੈਸ ਕੈ ਸੁਨੇ ਗੁਨਾਨ ਵਾਦ ਗਾਨ।
ਮੰਦਰ ਕੇ ਅੰਦਰ ਸਿੰਘਾਂਸਨ ਖੂਬ ਸਾਜਿਯੋ ਜਾਪੈ ਚਹੂ ਓਰ ਸਸਤ੍ਰ ਅਸਤ੍ਰ ਹੈ ਸੁਭਾਇਮਾਨ।

**ਦੋਹਰਾ**

ਹਰਮੰਦਰ ਸੁੰਦਰ ਸਾਜਿਯੋ ਦਸਮੇ ਗੁਰੂ ਸਥਾਨ।
ਮਨ ਬਾਂਛਤ ਫਲ ਪਾਇ ਹੈ ਜੋ ਹਿਏ ਧ੍ਰੇ ਧਿਆਨਾ।

੧੮੮੨ ਸੰਮਤ ਸੁਦਾਰ ਆਯੋ ਚੰਦਾ ਸਿੰਘ ਸਾਹਿਬ ਕੋ ਮਹਾਰਾਜਾ ਨੇ ਭੇਜਾ ਹੈ।
ਆਇ ਕੇ ਮੰਦਰ ਕੀ ਤਾਮੀਰ ਮਹਾਨ ਕਰੀ ਅਠਾਰਾ ਅਠਾਸੀ ੧੮੮੮ ਲੋ ਖ਼ੇਜਾ ਹੈ।
ਬੈਸਾਖ ਮਹੀਨੇ ਮੇ ਹਾਜਰ ਪੰਜਾਬ ਭਏ ਸੇਰੇ ਪੰਜਾਬ ਜਾ ਕਰਿਯੋ ਗੁਰ ਸੋਭਾ ਹੈ।
ਸੁਨਕੈ ਮਹਾਰਾਜਾ ਅਤ ਹੀ ਪ੍ਰਸੰਨ ਭਏ ਚੰਦਾ ਸਿੰਘ ਸੁਦਾਰ ਕੋ ਬੜੇ ਮੁਤਬੇ ਪੈ ਭੇਜਾਹੈ।

**ਦੋਹਰਾ**

ਚੰਦਾ ਸਿੰਘ ਸੁਦਾਰ ਕੋ ਬੜੀ ਤਰਕੀ ਦੀਨਾ।
ਫ਼ੌਜ ਵਿਖੈ ਜਰਨੈਲ ਕਰ ਤਨਖ਼ੁਆ ਦੂਨੀ ਕੀਨਾ।

**ਦੋਹਰਾ**

ਤਿਸ ਸਮੈ ਪ੍ਰਸਾਰੀ ਹੁਤੇ ਆਯਾ ਸਿੰਘ ਮਝੈਲ ।
ਫੇਰ ਜਸਾ ਸਿੰਘ ਭਏ ਜਿਨੈ ਬਾਂਣੀ ਸੰਗ ਮੇਲਾ ।
ਮਹਾਰਾਜਾ ਸਣਜੀਤ ਸਿੰਘ ਸੇਰੇ ਮੁਲਕ ਪੰਜਾਬਾ ।
ਜੈਸੇ ਮੰਦਰ ਸਜਾਜਾ ਕਹਿ ਆਏ ਵਹੁ ਬਾਬਾ ।

## ਵਾਹਿਗੁਰੂ ਜੀ ਕਾ ਖਾਲਸਾ

## ਵਾਹਿਗੁਰੂ ਜੀ ਕੀ ਫਤਹ ।

**ਸਾਖੀ ਪੂਰੀ ਹੋਈ ਖਾਲਸਾ ਜੀ ਬੋਲਨਾ ਸ੍ਰੀ ਵਾਹਿਗੁਰੂ**



ੴ ਸਤਿਗੁਰਪ੍ਰਸਾਦਿ ॥

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਦੋਹਰਾ

ਕੇਵਲ ਏਕੰਕਾਰ ਕੋ, ਬੰਦੋ ਬਾਰੰ ਬਾਰ ।
ਸੂਖਮ ਨਿਰਗੁਣ ਬ੍ਰਹਮ ਜੋ, ਅਲਖ ਅਗਮ ਅਪਾਰ ।
ਦੁਤੀਉ ਓਅੰਕਾਰ ਜੋ' ਸਰਗੁਣ ਬ੍ਰਹਮ ਸਰੂਪ ।
ਜਗਤ ਰੂਪ ਹੁਇ ਬਿਸਤਰਿਓ, ਨਮੋ ਸੋ ਮੰਗਲਰੂਪ ।
ਅਜਪਾ ਬਿਧਿਸੋ ਜਾਪ ਕਰ, ਬੀਜ ਮੰਤ੍ਰ ਸਤਿਨਾਮ ।
ਬਹੁਰ ਵਾਹਿਗੁਰੂ ਨਾਮ ਜੋ' ਸਬ ਨਾਮਨ ਸਿਰਨਾਮ ।
ਸ੍ਰੀ ਗੁਰੂ ਨਾਨਕ ਬੰਧਨੰ' ਜੋਤਿ ਰੂਪ ਹਰਿ ਆਪ ।
ਜਗਤ ਉਧਾਰਨ ਕਾਰਨੇ, ਬਪ ਧਰ ਪ੍ਰਗਟ ਪ੍ਰਤਾਪ ।
ਤਾਂਹਿ ਅੰਸਤੇ ਲਾਗ ਕਰ, ਅੰਗਦ ਭਯੋ ਸਰੂਪ ।
ਵਾਂਕੇ ਚਰਨ ਪਲੋ ਸਹੋ, ਦੁਤੀਯ ਮਹਲ ਅਨੂਪ ।
ਗੁਰੂ ਘਰ ਕੇਰੋ ਸਿਲਸਿਲਾ' ਪ੍ਰਬ ਮ੍ਰਿਜਾਦਾ ਕੀਨੀਵ ।
ਧਰੀ ਅਮਰ ਗੁਰ ਤੀਸਰੇ, ਤਾਹਿਨਮੋ ਧਰਤੀਵ ।
ਰਾਮ ਰੂਪ ਗੁਰ ਰਾਮ ਜੀ, ਦਾਸਨ ਕੋ ਸੁਖਦਾਇ ।
ਚਰਨਨ ਮਸਤਕ ਲਾਇਹੋ, ਮਨਬਚ ਕਰਮ ਸੁਭਾਇ ।
ਪੰਚਮ ਸ੍ਰੀ ਗੁਰੂ ਅਰਜਨੰ, ਬਾਣੀ ਬੋਧਬਿਸਾਲ ।
ਚਰਨ ਧੂਰ ਮੁਖ ਲਾਇ ਸਿਖ ਹੋਇਨਿਰਾਲ ਨਿਹਾਲ।
ਦੋਇ ਖੜਗ ਧਾਰੀ ਗੁਰੂ' ਪੀਰੀ ਮੀਰੀ ਕੇਰ ।

ਖਸ਼ਟਮ ਹਰਿ ਗੋਬਿੰਦ ਜੂ ਨਮੋ ਕਰੋ ਬਿਨ ਦੇਹ।
ਹਰੀ ਰੂਪ ਹਰਿ ਰਾਏ ਜੀ, ਰੰਕਨ ਕਰਤਾ ਰਾਇ।
ਤਿਨ ਸਪਤਮ ਗੁਰ ਭੂਪਕੋ, ਬੰਦਨ ਕਰੋ ਬਨਾਇ।
ਅਸ਼ਟਮ ਗੁਰੂਹਰਿਕ੍ਰਿਸ਼ਨ ਜਿਸ ਦੇਖਤ ਹੀ ਦੁਖਜਾਇ।
ਦੂੰਦ ਕਲੇ ਸਹਿ ਜਾਹਿ ਮਿਟ, ਤਾਕੋ ਸੀਸ ਨਿਵਾਇ।
ਹਿੰਦੂ ਧਰਮ ਨਯ ਡੂਬਤੇ, ਜ਼ੁਲਮ ਰਾਜ ਮਧਧਾਰ।
ਕਢੀਯੋ ਬਹਾਦੁਰ ਤੇਗ ਗੁਰੂ ਨਵਮੇ ਸੀਸ ਦਿਵਾਰ।
ਨਸ਼ਟ ਕਾਰ ਦੁਸਟ ਰਾਜ ਕੋ, ਸੁਖ ਦਰਾਜ ਦਾਤਾਰ।
ਸ੍ਰੀ ਦਸਮੇ ਗੋਬਿੰਦ ਹਹਿ, ਜਾਂਕੇ ਸਦ ਬਲਹਾਰ।
ਸਬਦ ਬ੍ਰਹਮ ਕੇ ਰੂਪ ਜੋ, ਪੁਨ ਦਸ ਗੁਰ ਕੇ ਥਾਮ।
ਮਨ ਵਾਂਛਤ ਫਲ ਪਾਵਹੀ, ਗੁਰੂ ਗ੍ਰੰਥ ਕੀ ਸਾਮ।
ਸੰਗਤ ਗੁਰੂ ਕੀ ਖਾਲਸਾ, ਪੰਥ ਗੁਰੂ ਕਾ ਨਾਮ।
ਤਿਸ ਕੋ ਭੀ ਭੀ ਗੁਰ ਰੂਪਤਾ ਫਤਾ ਬੁਲਾਉ ਆਮ।
ਇਮ ਨਿਰਗੁਣ ਸਰਗੁਣ ਪ੍ਰਭੂ, ਦਸ ਗੁਰੂ ਸਾਹਿ ਮਹਾਨ।
ਗ੍ਰੰਥੇ ਪੰਥ ਮਨਾਇਆ ਇਸਟ ਆਪਨੋ ਜਾਨ।
ਜਿਨਕੀ ਕਹੁਣਾ ਪਾਇਕਰ ਪੁਨ ਜਿਹ ਬਲਕੋ ਧਾਰ।
ਗੁਰਮਤ ਨਦ ਢੰਡੋਲ ਕਰ,ਰਤਨਨ ਲਿਨ ਨਿਕਾਰ।
ਕਰੋ ਕ੍ਰਿਪਾ ਦਸ਼ਮੇਸ਼ ਜੀ, ਸੇਵਕ ਅਪਨੋ ਜਾਨ।
ਪੂਰਨ ਹੋਇ ਹਜੂਰੀ ਮ੍ਰਿਜਾਦਾ ਪ੍ਰਬੰਧ,ਸਫਲ ਹੋਇ।

## ਮਮ ਕਾਮ।

ਸੰਕਾਂਵਾਦੀ ਸਜਨ। ਤਖਤ ਹਜੂਰ ਸਾਹਿਬ ਤੇ ਦੋ ਬੀੜਾਂ ਕਿਉਂ ਪ੍ਰਕਾਸ਼ ਹੁੰਦੀਆਂ। ਆਦਿ ਗੁਰੂ ਗ੍ਰੰਥ ਸਾਹਿਬਜੀ ਦੇ ਬਰਾਬਰਤੇ ਦਸਮ ਬੀੜ

ਕਿਉਂ ਪ੍ਰਕਾਸ਼ ਹੁੰਦੀਆਂ। ਸੰਕਾਵਾਦੀ ਸਜਨੋ ਜਿਸਤਰਾਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਮੀਰੀ, ਪੀਰੀ, ਦੀਆਂ ਦੋ ਤਲਵਾਂਰਾਂ ਪਹਿਨੀਆਂ ਸਨ। ਇਸੇ ਤਰਾਂ ਦੋ ਬੀੜਾਂ ਪ੍ਰਕਾਸ ਹੁੰਦੀਆਂ ਹਨ। ਆਦਿ ਬੀੜ ਪਰਲੋਕ ਦਾ ਰਸਦਾ ਦਿਖਾਂਉਦੀ ਹੈ। ਔਰ ਦਸਮ ਬੀੜ ਇਸ ਲੋਕ ਕਾ ਅਗ੍ਰ ਦਸਮ ਬੀੜ ਦਾ ਵ ਬਾਣੀ ਦਾ ਗਿਆਤਾ ਹੋ ਜਾਏ ਤਾਂ ਉਸਨੂੰ ਰਾਜ ਕਾਜ ਚਲਾਉਣ ਵਾਸਤੇ ਵਲੈਤ ਦੀ ਪੜ੍ਹਾਈ ਕਰਨੀ ਨਹੀ ਪੜੇ ਗੀ।

ਸੰਕਾਵਾਦੀ :— ਗੁਰੂ ਸਾਹਿਬ ਜੀ ਨੇ ਦਸਮ ਗੁਰੂ ਗ੍ਰੰਥ ਸਾਃ ਨੂੰ ਤਾਂ ਗੁਰਆਈ ਨਹੀ ਦੀਤੀ ਇਸਦਾ ਕੀ ਕਾਰਨ ਭਾਈ ਸੰਕਾਵਾਦੀ ਸਜਨੋ ਜਿਸ ਗੁਰੂ ਸਾਹਿਬ ਨੂੰ ਗੁਰਤਾਗਦੀ ਪ੍ਰਾਪਤ ਹੋਇ ਉਸਦੀ ਬਾਂਣੀਨੂੰ ਕਹਿਨਾ ਕੇ ਇਸ ਗੁਰਤਾਗਦੀ ਪ੍ਰਾਪਤ ਨਹੀ ਕਿਤਨੀ ਅੰਜਾਨ ਪਨੇਦੀ ਦਲੀਲ ਹੈ।

ਕਿਉਂਕੇ ਆਦਿ ਬਾਣੀ ਵਿਚ ਗੁਰੂ ਸਾਹਿਬ ਜੀ ਫ਼ਰਮਾਂਉਦੇ ਹਨ।

[ ਬਾਂਣੀ ਗੁਰੂ ਗੁਰੂ ਹੈ ਬਾਂਣੀ ]

ਇਸ ਵਿਚ ਫਰਕ ਸਮਝਨਾਂ ਏਹੀ ਮੂਰਖਤਾਈ ਹੈ ਵ ਮਨ ਮਤ ਹੈ। ਜਿਸ ਤਰਾਂ ਕੇ ਕੋਈ ਰਾਜਾ ਰਾਜਾ ਤਖਤ ਤੇ ਬੈਠਾ ਹੋਵੇ ਉਸ ਨੂੰ ਕਹਣ ਕੇ ਤੈਨੂੰ ਅਸੀ ਰਾਜਾ ਸਾਹਿਬ ਮੰਨ ਦੇਹਾਂ ਪ੍ਰ ਤੇਰੇ ਹੁਕਮ ਨੂੰ ਸ਼ਾਹੀ ਫੁਰਮਾਨ ਨਹੀ ਮੰਨ ਦੇ ਏਹੋ ਅੰਜਾਨ ਪਨਾ ਹੈ। ਏਹ ਜਗੜਾ ਪਹਿਲੇ ਭੀ ਏਕ ਦਫਾ ਖੜਾ ਹੋਯਾ ਸੀ। ਕੇ ਜਿਸ ਵਖਤ ਸਿੰਘ ਜੰਗਲਾਂ ਵਿਚ ਰਹਿਦੇ ਸਨ। ਇਤਹਾਸ ਵਿਚ ਜਿਕਰ ਆਉਂਦਾ ਹੈ, ਜਿਸ ਵਖਤ ਮਸੇ ਰੰਗੜਨੇ ਹਰਿਮੰਦਰ ਸਾਹਿਬ ਸ੍ਰੋਵਰ ਦੀ ਬੇਅਦਬੀ ਕਰ ਰਿਹਾ ਸੀ, ਉਸਵਕਤ ਬੀਕਾਨੇਰ ਦੀ ਤ੍ਰਫ ਸੁਕਾ ਸਿੰਘ ਜ਼ਥੇਦਾਰ ਤੇ ਮਹਿਤਾਬ ਸਿੰਘ ਦੇ ਜਥੇ ਵਿਚ ਏਹੀ ਚਰਚਾ ਹੋ ਰਹੀ ਸੀ ਕੇ ਦਸਮ ਬੀੜ ਗੁਬਾਂਨੀ ਮੰਨਨਾ ਚਾਹੀਏ ਕੇ ਨਹੀ ਇਤਨੇ ਚਿਰ ਨੂੰ ਅਮ੍ਰਤ

ਤੋਂ ਏਕ ਸਿੰਘ ਨੇ ਆਕੇ ਖਬ੍ਰ ਦਿਤੀ ਕੇ ਤੁਰਕਾਨੀ ਫੌਜਾਂਨੇ ਅਮ੍ਰਿਤ ਜੀ ਤੇ ਕਬਜਾ ਕਰ ਲਿਆ ਹੈ, ਤੇ ਹਰਿਮੰਦ੍ਰ ਸਾਹਿਬ ਵਿਚ ਪਲੰਗ ਬਿਛਾ ਕੇ ਮਸਾ ਰੰਗੜ ਬੈਠਾ ਹੋਯਾ ਹੈ ਮੈਹਫਲ ਲਗੀ ਹੋਈ ਹੈ ਏਹ ਕਬ੍ਰ ਸੁੰਨ ਕੇ ਬਹੁਤ ਕੁਛ ਵਿਚਾਰ ਕਰਨ ਤੋਂ ਬਾਦਿ ਏਹ ਫੈਸਲਾ ਭੋਇਆ ਕੇ ਦੋ ਸਿੰਘ ਜਾਨ ਤੇ ਮਸੇ ਰੰਗੱੜ ਦਾ ਸਿਰ ਵੱਢ ਕੇ ਲਿਆਵਨ ਅਰਦਾਸਾ ਸੋਧਿਆ ਗਿਆ ਕੇ ਹੇ ਸਚੇ ਪਾਤਸਾਹ ਜੀਓ ਅਗ੍ਰ ਦਸਮ ਬੀੜ ਪੂਰਨ ਆਦਿ ਗੁਰਬਾਂਣੀ ਦੇ ਬ੍ਰਾਬ੍ਰ ਹੈ ਤਾਂ ਏਹ ਸਿੰਘ ਮਸੇ ਰੰਗੱੜ ਦਾ ਸਿਰ ਵੱਢ ਕੇ ਲਿਆਵਨਗੇ ਨਹੀ ਤਾ ਏਹ ਦੇ ਵਿਚ ਕਾਟ ਛਾਟ ਕਰਕੇ ਸ੍ਰੀ ਮੁਖਵਾਕ ਬਾਂਣੀ ਰਖਕੇ ਬਾਕੀ ਕਡ ਦੀਆਂਗੇ।

ਨਨਾਕ ਨਾਮ ਚੜਦੀ ਕਲਾ ਤੇਰੇ ਭਾਣੇ ਸ੍ਰਬ ਕਾ ਭਲਾ।

ਏਹ ਉਸ ਵਖਤ ਦਸਮ ਬੀੜ ਦੇ ਬੀੜ ਦੇ ਬਾਂਣੀ ਦੀ ਪ੍ਰੀਖਿਯਾ ਰਖੀ ਗਈ ਸੀ। ਮਹਿਤਾਬਸਿੰਘ ਸੁਖਾਸਿੰਘ ਮਸੇ ਰੰਗੱੜ ਦਾ ਸਿਰ ਵੱਢ ਕੇ ਲੈਆਏ। ਲਿਆਕੇ ਜਥੇ ਦੇ ਸਾਮਨੇ ਰਖ ਦਿਤਾ। ਉਸ ਵਖਤ ਖੁਸੀ ਵਿਚ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰਖਿਆ ਗਿਯਾ ਔਰ ਏਹ ਫੈਸਲਾ ਹੋਯਾ ਕੇ ਦਸ਼ਮ ਬੀੜ ਦੀ ਬਾਂਣੀ ਜਿਉ ਦੀ ਤਿਉਂ ਰਹਿਨ ਦਿਤੀ ਜਾਏ ਬੋਲੇ ਸੋਨਿਹਾਲ ਸਤਿਸ੍ਰੀਅਕਾਲ। ਦੋਹਰਾ।

ਦਸਮ ਕਥਾ ਭਾਗਵਤ ਕੀ ਭਾਖਾਕਰੀ ਬਨਾਇ।
ਅਉਰ ਬਾਛਨਾ ਨਾਹਿ ਪ੍ਰਭੁ ਧਰਮ ਜੁਧੱ ਕੇ ਚਾਇ।

ਸੋ ਸਸਮੇਸ ਪਿਤਾ ਜੀ ਫੁਰਮਾਉਂਦੇ ਹਨ ਕੇ ਜਿਤਨੀ ਜੁੱਧ ਮਈ ਬਾਂਣੀ ਰਚੀ ਹੈ ਧਰਮ ਜੁੱਧ ਵਾਸਤੇ ਸੂਰਮੀਆਂ ਨੂੰ ਚਾਹ ਚੜਾਨ ਵਾਸਤੇ,ਬਾਕੀ ਰਾਜ ਕਰੇਗਾ ਖਾਲਸਾ ਜਦ ਖਾਲਸਾ ਰਾਜ ਕਰੇਗਾ ਉਸਵਕਤ ਖਾਲਸੇ ਦੇ ਸਾਮਨੇ ਜਰ, ਜੋਰੂ, ਜਮੀਨ ਦੇ ਝਗੜ ਆਇਆ ਕਰਨਗੇ ਜਿਸਦਾ ਫੈਸਲਾ

ਬਿਨਾ ਬੀਚਾਰੇ ਨਹੀ ਕਰਨਾ ਹੋਗਾ ੪੦੫ ਚਾਰਸੌਪਾਂਚ ਚਰਿਤ੍ਰਾਂ ਵਿਚੋਂ ਅਛੀ ਤਰਾਂ ਛਾਨ ਬੀਨ ਕਰਕੇ ਫੈਸਲਾ ਕਰਕੇ ਸੰਕਾਂਵਾਦੀ ਸਜਨੋ ਖਾਲਸਾਪੰਥ ਵਿਚ ਦਸਮ ਬਾਂਣੀ ਨੂੰ ਜਾਦਾ ਮਾਨਤਾ ਦਿਤੀ ਗਈ ਹੈ ਕਿਉਂ ਕੇ ਅੰਮ੍ਰਿਤ ਤਿਆਰ ਕਰਨ ਸਮੇ ਦੋ ਬਾਂਣੀਆਂ ਆਦਿ ਗੁਰੂ ਗ੍ਰਿੰਥ ਸਾਹਿਬ ਜੀ ਦੀਆਂ ਔਰ ਤੀਨ ਬਾਂਣੀਆਂ ਦਸਮ ਗੁਰੂ ਗ੍ਰਿੰਥ ਸਾਹਿਬ ਜੀਦੀਆਂ ਪੜੀਆਂ ਜਾਂਦੀ ਆਂ ਹਨ। ਔਰ ਗੁਰ ਸਿਖਾਂ ਦੀ ਅਦਾਸ ਸ੍ਰੀ ਮੁਖਵਾਕ ਪਾਤਸਾਹੀ ੧੦। ਤੋਹੀ ਸੁਰੂ ਹੁੰਦੀ ਹੈ ਇਸ ਵਾਸਤੇ ਪੰਥ ਵਿਚ ਦਸਮ ਬਾਂਣੀ ਜਾਦਾ ਪੜੀਜਾਂਦੀ ਵ ਮੰਨੀ ਜਾਂਦੀ ਹੈ। ਸੰਕਾਂਵਾਦੀ ਸਜਨੋ ਤਖਤ ਸ੍ਰੀਹਜੂਰ ਸਾਹਿਬ ਵਲ ਨਿਘਾ ਕਰੋ ਵ ਦਰਸਨ ਕਰੋ ਕਿਸਤਰਾਂ ਚੰਦ੍ਰਮਾਂ ਤੇ ਸੀਤਲ ਪ੍ਰਕਾਸ ਹੋ ਰਿਹਾਹੈ।

ਪ੍ਰਮਾਨ:— [ਕਬਿਤ]

ਚੰਦ੍ਰ ਸਮਾਨ ਗੁਰੂਮੰਦ੍ਰ ਮਹਾਨ ਕਰੇ ਦ੍ਰਸਨਜਹਾਂਨ ਸਿੰਘ ਦੂਰ ਦੂਰ ਤੋਂ ਆਉਂਦੇ।
ਪੰਜ ਅਸਵਾਰੇ ਨਿਤ ਮੰਦ੍ਰ ਮੰਝਾਰੇ,ਰਾਗੀ ਸਿੰਘ ਰਾਗ ਨਿਤ ਗ਼ਾਂਉਦੇ।
ਛੱਬ ਚਾਂਦਨੀ ਕੀ ਨਿਆਰੀ, ਨਾਲ ਝਾਲਰ ਹੈ ਪਿਆਰੀ ਤੇਜ ਜਿਉਂ ਦੋ ਪਹਿਰੀ ਗੁਰੂ ਜੀ ਵਿਖਾਉਂਦੇ।

ਸੰਕਾਂਵਾਦੀ ਸਜਨੋ ਆਓ ਸ੍ਰਧਾ ਵਿਚ ਹੋਕੇ ਤਖਤ ਸਾਹਿਬ ਜੀ ਦੇ ਦਰਸਨ ਕਰੋ ਦਸ਼ਮੇਸ਼ ਪਿਤਾ ਜੀ ਤੋਂ ਅਸੀਸਾਂ ਔਰ ਖੁਸੀਆਂ ਹਾਸਿਲ ਕਰੋ ਤਾਕੇ ਤੁਹਾਡੀ ਯਾਤਰਾਂ ਸਫਲ ਹੋਏ।

[ਸ੍ਰੀ ਮੁਖਵਾਕ ਸਫਲ ਸਫਲ ਸਫਲ ਭਈ ਯਾਤਰਾ]

ਸੰਕਾਂਵਾਦੀ ਸਜਨੋ ਸੰਕਾਂਵਾਦੀ ਬਨਕੇ ਦਰਸਨ ਕਰੋਗੇ ਤਾਂ ਤੁਹਾਡੇ ਉਤੇ ਤੁਕਾਂ ਗੁਰਬਾਂਣੀ ਦੀਆਂ ਢੁਕਨ ਗੀਆਂ।

[ਆਯੋ ਪ੍ਰਾਣੀ ਲਾਹਾਲੈਨ ਲਗਾ ਕਿਤ ਕੁਫੜੇ ਮੁਕਦੀ ਚਲੀ ਸਭ ਰੈਣਿ]

ਸੰਕਾਵਾਦੀ ਸਜਨੋ: ਤੁਹਾਡਾ ਟੈਮ ਜਿਤਨਾਂ ਹਜੂਰ ਸਾਹਿਬ ਯਾਤ੍ਰਾ ਦਾ ਤੁਸਾਂ ਮੁਕਰਰ ਕੀਤਾ ਹੈ ਮੁਕਦਾ ਜਾ ਰਿਹਾ ਹੈ ਇਸ ਸਮੇ ਦੇ ਅੰਦ੍ਰ ਸ੍ਰਧਾਵਿਚ ਹੋਕੇ ਦਰਸਨ ਕਰੋ,

[ ਤੁਧੁ ਡਿਠੇ ਸਚੇ ਪਾਤਸਾਹ ਮਲ ਜਨਮ ਜਨਮ ਦੀ ਕਟੀਐ ]

ਇਸ ਸਮੇ ਅੰਦਰ ਕਥਾ ਕੀਰਤਨ ਸ੍ਰਵਨ ਕਰ ਦਸਮੇਸ਼ ਪਿਤਾ ਜੀ ਦੇ ਜਵਹਰੀ ਬਚੇ ਬਚੀਆਂ ਬਣੋ ਕਾਂਚ ਕੌਡੀਆਂ ਠੀਕੀਰੀਆਂ ਵਨਜ ਛਡਕੇ ਲਾਲ ਰਤਨ ਦਾ ਵਣਜ ਕਰੋ ਔਰ ਅਪਨੀ ਕੋਈ ਭੀ ਘੜੀ ਵ ਵਖਤ ਉਸਤਤ ਨਿੰਦਿਆਂ ਵਿਚ ਨਾ ਗਵਾਦੇ ਹੋਏ ਅਪਨਾ ਜਨਮ ਔਰ ਵਖਤ ਸਫਲ ਕਰੋ।

ਮੁਖਉਚਰੇ ਸਾਤ੍ਰ ਖਟਾ ਪਿੰਗ ਗ੍ਰਿਨ ਢੱਡ ਜਾਇ ।
ਅੰਦਲਖੇ ਬਦਰੋ ਸੁਣੈ ਜੋ ਕਾਲ ਕ੍ਰਿਪਾ ਕਰਾਇ ।

## {ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

## (ਪਹਿਲਾ ਅਖ਼ੰਡ ਪਾਠ ਆਰੰਭ)

ਸੰਕਾਂਵਾਦੀ ਸਜਨ ਸ੍ਰੀਮਾਨ ਜਥੇਦਾਰ ਸਾਹਿਬ ਜੀਓ ਅਖੰਡ ਪਾਠ ਦੀ ਪੂਰੀ ਬਿਧੀ ਅਨੁਸਾਰ ਮ੍ਰਿਜਾਦਾ ਸੁਣਾਨ ਦੀ ਕ੍ਰਿਪਾਲਤਾ ਕਰੋ। ਸੰਕਾਂਵਾਦੀ ਸਜਨੋ ਗੁਰ ਇਤਹਾਸ ਵਿਚੋਂ ਪੜੀਆਂ ਔਰ ਮਹਾ ਪੁਰਖਾਂ ਤੋ ਸ੍ਰਵਨ ਕੀਤਾ ਹੋਯਾ ਆਪ ਸੁਨੋ ਸੁਨਾਉਂਦੇ ਹਾਂ ਆਪ ਧਿਆਨ ਨਾਲ ਸੁਨੋ : [੧]ਪਹਿਲਾਂ ਅਖੰਡ ਪਾਠ ਸੀ, ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਬਾਬਾ ਅਟੱਲ ਰਾਇਜੀ ਦੇ ਨਮਿਤ ਕਰਾਯਾ ਸ੍ਰੀ ਗੁਰੂ ਸਾਹਿਬ ਜੀ ਪਾਸ ਅੰਮ੍ਰਤਸ੍ਰ ਨਿਵਾਸੀ ਔਰ ਦੂਰ ਦੂਰ ਤੋਂ ਆਈਆਂ ਸੰਗਤਾਂ ਨੇ ਬੇਨਤੀ ਕੀਤੀ ਸੀ ਕੇ ਸਚੇ ਪਾਤਸਾਹ ਜੀਓ ਸਾਹਿਬਜਾਦੇ ਦੇ ਨਿਮਤ ਕੋਈ ਐਸਾ ਰਾਜ ਸੁ ਜੱਗ ਅੱਸਮੇਧ ਜਗ ਹਵਨ ਕੀਤਾ ਜਾਏ ਜਿਸਤੇ ਉਨਾਂ ਦੀ ਯਾਦ ਗਾਰ ਹਮੇਸਾਂ ਲਈ ਅੱਟਲ ਰਭੇ ਗੁਰੂ ਸਾਹਿਬ

ਜੀਨੇ ਫੁਰਮਾਯਾ ਕੇ ਸਾਧ ਸੰਗਤ ਜੀਓ ਸਾਨੂੰ ਪੰਚਮ ਪਾਤਸਾਹ ਜੀ ਕੁੰਜੀ ਸੌਂਪ ਗਏ ਸਨ ਓਹ ਖਜਾਨੇ ਦਾ ਤਾਲਾ ਹੁਣਿ ਤਕ ਅਸਾਂ ਖੋਲੀਆਂ ਨਹੀ ਹੁਣਿ ਅਸੀ ਸਾਹਿਬਜਾਦਾ ਅਟੱਲ ਰਾਏ ਦੇ ਨਮਿਤ ਏਹੋ ਜਿਹ ਅਸ਼ਮੇਧ ਜਗ ਔਰ ਹਵਨ ਕਰਾਂਗੇ ਕੇ ਹਰ ਏਕ ਗੁਰਸਿਖ ਗੁਰ ਨਾਨਕ ਨਾਮ ਲੇਵਾਕਰ ਸਕੇਅਪਨੇ ਸੰਨ ਬੰਧੀ ਪ੍ਰਵਾਰ ਦੇ ਵਾਸਤੇ ਹੁਕਮ ਹੋਯਾ ਕੇ ਸਾਹਿਬਜਾਦੇ ਦੇ ਨਾਮ ਦਾ ਮੰਦ੍ਰ ਤਿਆਰ ਕੀਤਾ ਜਾਏ,ਤਿਆਰ ਹੁਣ ਪ੍ਰ ਹੁਕਮ ਹੋਆ ਕੇ ਅਖੰਡਪਾਠ ਆਰੰਭ ਕੀਤਾ ਜਾਏ, ਬਾਬਾ ਬੁਢਾ ਜੀ ਭਾਈ ਗੁਰਦਾਸ ਜੀ ਆਦਿਕ ਪੰਜ ਪਾਠੀ ਨੇ ਪਾਠ ਆਰੰਭ ਕੀਤਾ, ਆਗਿਯਾ ਗੁਰੂ ਸਾਹਿਬ ਜੀ ਮ੍ਰਿਜਾਦਾ ਹਵਨ ਵਾਲੀ ਰਖੀ, ਧੂਪ, ਦੀਪ, ਕੁੰਭ' ਕਲਸ, ਨਾਰਇਲ, ਰਖੇ ਗਏ ਔਰ ਨਾਲ ਭੁਲ ਚੁਕ ਵਾਸਤੇ ਸ੍ਰੀ ਜਪੁਜੀ ਸਾਹਿਬ ਜੀ ਅਖੰਡ ਪਾਠ ਰਖਿਆ ਗਿਆ ਪਹਿਲ ਮ੍ਰਿਜਾਦਾ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬਜੀਨੇ ਕਾਇਮ ਕੀਤੀ ਹੈ। ਔਰ ਦੂਜੀ ਦਫਾ ਕਲਗੀਧਰ ਦਸ਼ਮੇਸ਼ ਪਿਤਾਜੀਨੇ ਦਮਦਮੇ ਸਾਃ ਕਾਇਮ ਕੀਤੀ' ਰਾਜਾ ਜੈਸਿੰਘ ਬੇਨਤੀ ਸੁਣਿ ਕਰ ਰਾਜੇ ਨੇ ਕਿਹਾ ਕੇ ਮਹਾ-ਰਾਜ ਜੀਓ ਜਿਸ ਦਿਨ ਦਾ ਮੈ ਆਠਵੀ ਪਾਤਸਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਪ੍ਰੇਰਨਾਂ ਕਰਕੇ ਦਿਲੀ ਲੇ ਆਯਾ ਔਰ ਸੇਵਾ ਕਰਦਾ ਰਿਹਾ। ਅਠਵੀ ਪਾਤਸਾਹੀ ਭਾਂਣਾਂ ਵਰਤਾ ਗਏ ਉਸ ਦਿਨ ਤੋਂ ਮੇਰੇ ਤਨ ਮਨ ਬਦਨ ਨੂੰ ਜਲਨ ਜੇਹੀ ਰਹਿੰਦੀ ਹੈ ਆਪ ਕ੍ਰਿਪਾਲਤਾ ਕਰਕੇ ਮੇਰਾ ਏਹ ਅਪਰਾਧ ਖਿਮਾਂ ਕਰੋ ਕਲਗੀਧਰ ਜੀ ਨੇ ਫੁਰਮਾਯਾ ਕੇ ਹੇ ਰਾਜਨ ਤੂੰ ਅਸੱਮੇਧ ਜਗ ਕਰ ਤਾਂ ਤੇਰਾ ਜਲਨ ਹਟੇਗਾ। ਜੈਸਿੰਘ ਰਾਜੇ ਨੇ ਹਥ ਜੋੜ ਕੇ ਬੇਨਤੀਕਰੀ ਸਚੇ ਪਾਤਸਾਹਜੀਓ ਅਸੀ ਛੋਟੇ ਛੋਟੇ ਰਜਵਾੜੇ ਹਾਂ ਸਡੇ ਵਿਚ ਅਸੱਮੇਧਜਗ ਕਰਾਂਉਨ ਦੀ ਸਮਰਥਾ ਕਿਥੇ ਹੈ ਤਾਂ ਗੁਰੂ ਸਾਹਿਬ ਜੀ ਨੇ ਫੁਰਮਾਯਾ ਰਾਜਨ ਅਗ੍ਰ ਅਸੱਮੇਧਜਗ ਨਹੀ ਕਰਾਂ ਸਕਦਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ

ਅਖੰਡ ਪਾਠ ਬਿਧੀ ਸੰਜੁਗਤ ਕਰਾਕੇ ਸਮਾਪਤੀ ਵਾਲੇ ਦਿਨ ਖੁਲਾ ਲੰਗਰ ਕਰ ਤੇਰਾ ਰੋਗ ਹਟ ਜਾਏਗਾ ਔਰ ਭੁਲ ਬਖਸੀ ਜਾਏਗੀ ਸਾਖੀ ਹਵਾਲਾ ਗ੍ਰੰਥ[ਗੁਰਮੁਖ ਪ੍ਰਕਾਸ਼] ਸ੍ਰੀਮਾਨ ੧੦੮ ਕਿਰਤ ਗਿਆਨੀ ਗੁਰਬਚਨਸਿੰਘ ਜੀ [ ਖਾਲਸਾ ] ਭਿੰਡਰਾਂ ਨਿਵਾਸੀ ਹਵਾਲਾ ਖਾਲਸਾ ਧਰਮ ਸਾਸ਼ਤ੍ਰ ਪੰਨਾ ੯੪ ਪ੍ਰ ਹੈ । ਦਫਾ ੧੪੯

[ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ]

## ਅਖੰਡ ਪਾਠ ਕੀ ਹੈ ?

ਲੋਕ ਪ੍ਰਲੋਕ ਦੇ ਵਾਲੀ ਸਚੇ ਪਾਤਸਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੇਟ ਫਾਰਮ ਪ੍ਰ ਇਸਥਿਤ ਹੋਕਰ ੪੮ ਘੰਟੇ ਦੀ ਵਕਤ੍ਰਤਾ[ਸਪੀਚ] ਹੋਣੀ ਹੈ ਸੋ ਐਸੀ ਸਹਿਨਸ਼ਾਹੀ ਘੜੀ ਲੰਬੀ ਵਕਤ੍ਰਤਾ ਬਰਾਬਰ ਇਕਸਾਰ ਕਰਨੀ ਹੈ ਤਾਂ ਏਹ ਸਮਾਗਮ ਸਧਾਰਣ [ਮਾਮੂਲੀ ਨਹੀ ਹੈ ਵਡੇ ਉਚੇਚ ਵਾਲਾ ਹੈ] ਇਸਦੀ ਸੋਭਾ ਸਜਾਵਟ ਦੁਵਾਰਾ ਤਥਾ ਮੰਗਲੀਕ ਪਦਾਰਥਾਂ ਕਰ ਜਿਤਨਾਂ ਉਚੇਤ ਹੋ ਸਕੇ ਕਰਕੇ ਅਧਿਕ ਵਧਾਵਣੀ ਲੋੜੀਏ ਏਹ ਅੰਦਾਜਾ ਮਨ ਵਿਚ ਧਾਰ ਲੈਣਾ ਚਾਹੀ ਦਾ ਹੈ ਕੇ ਕਿਸੀ ਸੰਸਾਰੀ ਪਾਤਸਾਹ ਨੇ ਇਸ ਪ੍ਰਕਾਰ੪੮ ਘਟੀਆਂ ਦੀ ਇਕਸਾਰ ਲੰਬੀ ਸਪੀਚ ਕਿਸੀ ਥਾਂ ਕਰਨੀ ਹੋਵੇ ਤਾਂ ਉਸਦ੍ਰਬਾਰ ਵਿਚ ਆਗਤ ਭਾਗਤ ਤੇ ਸੋਭਾ ਵਡੀਆਈ ਦੀ ਸਾਮਗ੍ਰੀ ਕਿਤਨੀਕ ਇਕਤ੍ਰ ਕਰਕੇ ਵਰਤੀ ਜਾਇਗੀ,ਅਤੇ ਵ ਇਜਲਾਸ ਕਿਤਨੇਕ ਪ੍ਰਭਾਵ ਦਾ ਸਜਾਇਆ ਜਾਏਗਾ' ਅਤੇ ਕਿਤਨੀ ਹੀ ਚੁਪ ਚਾਪ ਦੇ ਨਾਂਲ ਸੁਣਨੀ ਹੋਵੇਗੀ ਪ੍ਰ ਏਹ ਤਾਂ ਸਚੇ ਸਹਿਨਸਾਹ ਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਇਕਸਾਰ ਇਸ ਥਿਤ ਹੋਕਰ ੧੬ ਪਹਿਰ ਦੀ ਸਪੀਚ ਕਰਨੀ ਹੈ। ਤਾਂ ਉਸ ਤੋ ਵਧਕੇ ਹੀ ਉਤਸਵ ਦਾ ਸਮਾਗਮ ਹੋਣਾਂ ਲੋੜੀਏ ਜੇ ਨਾਂ ਕੀਤਾ ਜਾਇ ਤਾਂ ਸ਼ਹਨਸ਼ਾਹਦੇ

ਮਾਨ ਵਿਚ ਫਰਕ ਅ ਵਦਾ ਹੈ ਅਤੇ ਸਭ ਨਾਂ ਨੂੰ ਚੁਪ ਵਟਕੇ ਪਾਟ ਸੁਨਿਨਾਂ ਚਾਹੀ ਦਾ ਹੈ। ਐਸੇ ਸਮੇ ਸਬਦ ਚੌਕੀ ਕੀਰਤਨ ਬਾਜਾ ਅਥਵਾ ਆਦਿਕ ਕੋਈ ਹੋਰ ਚੇਸਟਾ ਹਰਗਿਜ਼ ਨਾ ਹੋਵੇ ਜੋ ਸਰਾਸਰ ਅਖੰਡਪਾਠ ਵਿਚ ਵਿਘਨ ਪਾਉਨਾਂ ਅਤੇ ਸਚੇ ਪਾਤਸਾਹ ਜੀ ਦੀ ਬੇਅਦਬੀ ਹੈ। ਤਾਤਪ੍ਰ ਏਹ ਕੇ ਇਨਾ ਸੋਲਾਂ ਪਹਿਰਾਂ ਵਿਚ ਕੋਈ ਐਸੀ ਹੋਰ ਚੇਸਟਾ ਨਾਂ ਹੋਵੇ ਜਿਸ ਕਰ ਪਾਠੀ ਦਾ ਤੇ ਸ੍ਰੋਤੀਆਂ ਦਾ ਧਿਆਨ ਪਾਠ ਵਲੋ ਵਿਖੇਪ ਵਿਚ ਆਉਨਦਾ ਕਾਰਣ ਹੋਸਕੇ

ਭਾਈ ਸੰਕਾਵਾਦੀ ਸਜਨੋ ਅਖੰਡਪਾਠ ਦੀ ਪੂਰੀ ਮ੍ਰਿਜਾਦਾ ਦੇਖਨੀ ਹੋਵੇ ਤਾਂ ਸਿਖ ਖਾਲਸਾ ਧ੍ਰਮ ਸਾਸਤ੍ਰ ਭਾਗ ਦੂਜਾ ਪੰਨਾ ੯੭ ਤੇ ਹੈ ਇਥੇ ਮੁਕਤੇ ਸ੍ਰਦੁਸਾਵਨ ਦੀ ਕੋਸੀਸ ਕੀਤੀ ਗਈ ਹੈ। ਕਿਉਂਕੇ ਟਰੈਕਟ ਦਾ ਵਿਸਥਾਰ ਜਿਆਦਾ ਹੋਣ ਤੇ ਸੰਕੋਚ ਕੀਤਾ ਗਿਆ ਹੈ। ਅਖੰਡਪਾਠ ਦੇ ਟੈਮ ਪਾਠੀਸਿੰਘ ਕੇਸੀ ਇਸਨਾਨ ਕਰਕੇ ਸਵਛ ਬਸਤ੍ਰ ਪਹਿਨ ਕੇ ਅ੍ਰਦਾਸੇ ਦੇ ਟੈਮ ਹਾਜਰਹੋਣ [ਧੂਪ ਦੀਪ]ਵ ਜੋਤਿ ਵ ਜਲ ਦਾ ਕੁੰਭ ਰਖਿਆਂ ਜਾਏ ਧੂਪ ਧੁਖਾਵਨ ਵਾਲੇ ਪਹਿਰੇਦਾਰ ਅਡ ਹੋਨਾ ਚਾਹੀਦਾਹੈ ਧੂਪ ਧੁਕਾਨ ਵਾਲੇ ਦੀ ਗਿਨਤੀ ਦੋਪਾਂਚ ਤਕ ਹੋਨੀ ਚਾਹੀ ਦੀ ਹੈ। ਪੰਜਪਾਠੀਏ ਸ੍ਰੀ ਜਪੁਜੀ ਸਾਹਿਬਜੀ ਦੇ ਹੋਨੇਚਾਹੀਏ ਜਪੁਜੀ ਸਾਹਿਬ ਦਾ ਪਾਠ ਅਖੰਡ ਪਾਠ ਕਰਦੀਆਂ ਲਕ, ਕੰਨਾਂ ਬਿੰਦੀ, ਰਹਿ ਜਾਂਦੀ ਜਪੁਜੀ ਸਾਹਿਬ ਦੁਵਾਰਾ ਪੂਰੀ ਹੋਨਦੀ

ਸੰਕਾਵਾਦੀ ਸਜਨ ਕਿਉ ਸਿੰਘ ਸਾਹਿਬ ਜਪੁਜੀ ਸਾਹਿਬ ਜੀ ਦੀ ਜਗਾ ਦੂਸ੍ਰੀ ਬਾਂਨੀ ਦਾ ਪਾਠ ਰਖੀਆ ਜਾਏ ਸੁਖਮਨੀ ਯਾ ਆਸਾਵਾਰ ਜੀਆਦਿਕ ਬਾਂਣੀਆਂ ਭੁਲਚੁਕ ਪੁਰੀ ਨਹੀ ਹੋਗੀ। ਉਤਰ—ਭਾਈ ਸੰਕਾਂਵਾਦੀ ਸਜਨੋ ਗੁਨੀ ਜੰਨਾ ਤੋ ਤੇ ਮਗਾਪੁਰਸਾਂ ਤੋ ਸੁਣਿਆਂ ਹੈ ਕੇ ੧ਓ ਏਕਓਅੰਕਾਰ ਦਾ ਵਿਸਥਾਰ ਪਹਿਲੀ ਪਉੜੀ ਹੈ ਔਰ ਪਹਿਲੀ ਪਉੜੀ ਦਾ ਵਿਸਥਾਰ

ਸ੍ਰੀ ਜਪੁਜੀ ਸਾਹਿਬ ਹੈ ਔਰ ਸ੍ਰੀ ਜਪੁਜੀ ਸਾਹਿਬ ਦਾ ਵਿਸਥਾਰ ਪੂਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇਸ ਕਰਕੇ ਜਪੁਜੀ ਸਾਹਿਬ ਅਖੰਡਪਾਠ ਨਾਲ ਰਖਨਾ ਜੋਗ ਹੈ ਮਾਲਾ ਦੇ ੧੦੮ ਮਨਕੇ ਹੁੰਦੇ ਹਨ ਪ੍ਰ ਗਿਨਤੀ ੧੦੮ ਦੀ ਹੁੰਦੀ ਹੈ ੮ ਆਠ ਮਨਕੇ ਭੁਲ ਚੁਕ ਵਾਸਤੇ ਛਡੇ ਜਾਂਦੇ ਹਨ। ਇਸਤਰਾਂਸ੍ਰੀ ਅਖੰਡਪਾਠ ਜੀਦੇ ਨਾਲ ਸ੍ਰੀ ਜਪੁਜੀ ਸਾਹਿਬ ਦੇ ਪਾਠ ਦਾ ਨੇਮ ਹੈ।

ਸੰਕਾਂਵਾਦੀ ਸਜਨ ਨਾਰੀਯਲ ਰਖਨਾਂ ਕਿਥੇ ਲਿਖਯਾ ਹੈ ਏਹ ਹਿੰਦੂਮਤ ਹੈ ਖਾਲਸੇ ਦਾ ਕੜਾਹ ਪ੍ਰਸਾਦਿ ਪ੍ਰਵਾਨ ਹੈ। ਉਤ੍ਰ:—ਨਹੀ ਭਾਈ ਸੰਕਾਂਵਾਦੀ ਸਜਨੋ ਗੁਰੂ ਘਰ ਵਿਚ ਨਾਰੀਯਲ ਬੜਾ ਉਤਮ ਮਨੀਆ ਗਿਆ ਹੈ ਦੇਖੋ ਪਹਿਲੀ ਪਾਤਸਾਹੀ ਸ੍ਰੀਗੁਰੂ ਨਾਨਕ ਸਾਹਿਬ ਜੀ ਨੇ ਅਪਨੇ ਹਸਤ ਕਮਲਾਂ ਨਾਲ ਨਾਰੀਅਲ ਗੁਰ ਆਈ ਦੇ ਟੈਮ ਗੁਰੂ ਅੰਗਦ ਸਾਹਿਬ ਜੀਨੂੰ ਦਿਤਾਸੀ ਵਹੀ ਮ੍ਰਿਜਾਦਾ ਦਸੋ ਪਾਤਸਾਹੀਆਂ ਤਕ ਚਲਦੀ ਆਈ ਸ੍ਰੀ ਦਸਮੇਸ਼ ਪਿਤਾ ਜੀ ਨੇ ਅਪਨੇ ਹਥੀ ਨਾਰਿਯਲ ਔਰ ਪੰਜ ਪੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਮਨੇ ਰਖਕੇ ਮਥਾ ਟੇਕੀਆ ਭਾਈ ਸੰਕਾਵਾਦੀ ਸਜਨੋ ਜਿਥੇ ਦਸਮੇਸ ਪਿਤਾਜੀ ਨਾਰੀਯਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਰਖਕੈ ਮਥਾਟੇਕ ਦੇ ਹਨ ਤਾਂ ਅਸੀ ਨਾਰੀਯਲ ਰਖਕੇ ਮਥਾ ਕਿਉਂ ਨਾਂ ਟੇਕੀਏ।

ਸੰਕਾਂਵਾਦੀ:— ਭਲਾ ਨਾਰੀਯਲ ਤਾਂ ਗੁਰੂ ਘਰ ਵਿਚ ਪ੍ਰਵਾਨ ਹੋਯਾ, ਪ੍ਰ ਜਲਦਾ ਕੁੰਭ ਰਖਨ ਦਾ ਕੀ ਕਾਰਨ ਹੈ ਉਤ੍ਰ:— ਭਾਈ ਸੰਕਾਵਾਦੀ ਸਜਨੋ ਸ੍ਰੀ ਆਸਾ ਜੀ ਦੇ ਵਾਰ ਵਿਚ ਗੁਰੂ ਸਾਹਿਬ ਜੀ ਫੁਰਮਾਂਉਦੇ ਹਨ [ਕੁੰਭੇ ਬਧਾ ਜਲ ਰਹੇ ਜਲ ਬਿਨ ਕੁੰਭ ਨ ਹੋਇ] ਦੂਜਾ ਵਿਹਾਰਕ ਪ੍ਰਮਾਨ ਜੇ ਕਿਸੇ ਦੇ ਘਰ ਵਿਵਾਹੁ ਸ਼ਾਦੀ ਬਚੀ ਬਚੇ ਦੀ ਹੋਵੇ ਯਾ ਕੋਈ ਬੜਾ ਉਤਸਾਹ ਸਮਾਗਮ ਹੋਵੇ ਉਸ ਟੈਮ ਪਿਤਾ ਦਾ ਘਰ ਵਿਚ ਹੋਨਾ ਜਰੂਰੀ ਹੁੰਦਾ ਹੈ। ਇਸਤਰਾਂ ਪੌਣ

ਗੁਰੂ ਪਾਣੀ ਪਿਤਾ ਅਖੰਡਪਾਠ ਦੇ ਮਹਾਨ ਕਾਰਜ ਵਿਚ ਹੋਣਾ ਜਰੂਰੀ ਹੈ।

ਨੋਟਃ-ਅਮ੍ਰਿਤ ਧਾਰੀ ਲੋਕਭਲੀ ਪ੍ਰਕਾਰ ਸਮਝ ਸਕਦੇਹਨ ਸਾਮਾਨ ਜਲ ਗੁਰਬਾਂਣੀ ਦੇ ਪਾਠ ਦੇ ਅਸ੍ਰ ਦੇ ਪ੍ਰਤਾਪ ਕਰਕੇ ਅੰਮ੍ਰਤ ਬਣਿ ਜਾਂਦਾ ਹੈ। ਔਰ ਉਸ ਵਿਚ ਵਡੀ ਭਾਰੀ ਤਾਸੀਰ ਹੁੰਦੀ ਹੈ ਅਤੇ ਏਹ ਕੁੰਭ ਦਾ ਜਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਂਣੀ ਦੇ ਅਖੰਡ ਪਾਠ ਦਾ ਅਸ੍ਰ ਧਾਰਿਆ ਹੋਂਦਾ ਹੈ ਸਮਝ ਵਿਚ ਆ ਸਕਦਾ ਹੈ ਇਸ ਦੇ ਛਕਣ ਛਕਾਉਣ ਦਾ ਕਿਤਨਾਂਹੀ ਮਹਾਤਮ ਹੈ। ਸਾਇੰਸ ਵਿਦੀਆਂ ਦੇ ਵਿਦਵਾਨ ਭੀ ਇਸਦੀ ਸਚਆਈ ਮੰਨ ਦੇ ਹਨ ਕੇ' ਅਗਨੀ ਅਤੇ ਜਲ ਵਿਚ ਆਕਰਖਣ ਸਕਤੀਆ ਹਨ'ਜੋ ਸਬਦ ਅਤੇ ਸੰਕਲਪ ਦੀ ਤਾਸੀਰ ਨੂੰ ਖਿਚ ਕਰ ਆਪਣੇ ਵਿਚ ਧਾਰਣ ਕਰਦੇ ਹਨ ਸੋ ਪਾਠ ਦੀ ਸਮਾਪਤੀ ਪ੍ਰ ਇਸ ਕੁੰਭ ਵਾਲੇ ਅੰਮ੍ਰਤ ਦਾ ਅਥਵਾ ਇਸਦੇ ਵਿਚ ਦੁਧ ਮਿਠਾ ਮਿਲਾਇ ਕੇ ਸੰਗਤਨੂੰ ਪ੍ਰਸਾਦਿ ਦੇ ਰੀਤੀ ਪ੍ਰ ਛਕਾਯਾ ਜਾਣਾ ਭਲਾ ਹੈ ਜੋਤਿ ਦਾ ਵਿਧਾਨ ਆਰਤੀਦੇ ਪ੍ਰਸੰਗ ਵਾਲਾ ਹੀ ਲੈਣਾ ਸਾਇੰਸ ਦੇ ਵਿਦ-ਵਾਨ ਦੀ ਸਮਤੀ ਸਮੇਤ।

[ਪੂਰੀ ਵਿਧੀ ਪ੍ਰ ਹਵਾਲਾ ਖਾਲਸਾ ਧ੍ਰਮ ਸ਼ਾਸ਼ਤ੍ਰ ਭਾਗ ਦੋ ਸਫਾ ੯੩]

## [ਸ੍ਰੀ ਗੁਰੂ ਗ੍ਰੰਥ ਸਾਹਿਬਜੀ ਦੇ ਸਧਾਰਨ ਖੁਲੇ ਪਾਠ ਦੀ ਬਿਧੀ]

ਪ੍ਰਸਾਦਿ ਭੇਟ ਹੋਕਰ ਅ੍ਰਦਾਸ ਕਰਕੇ ਪਾਠ ਆਰੰਭ ਹੋਵੇ ਆਰੰਭ ਸਮੇ ਨਿਤਨੇਮ ਦੀਆਂ ਤਿਨਾਂ ਬਾਣੀਆਂ ਤਕ ਪਾਠ ਕਰ ਲੈਣਾ ਅ੍ਰਥਾਤ ਜਪੁ' ਰਹਿਰਾਸ,ਕੀਰਤਨ ਸੋਹਲਾ ਤਕ ਜੇ ਅਵਸਰ ਨਾਂ ਹੋਵੇ ਤਾਂ ਜਪੁਜੀ ਦਾ ਬਹੁਤ ਹੀ ਵਖਤ ਤੰਗੀ ਹੋਣੇ ਪ੍ਰ ਪੰਜ ਪਉੜੀਆਂ ਪ੍ਰ ਬਿਸ੍ਰਾਮ ਹੋਵੇ।

ਪਾਠੀ ਪ੍ਰੇਮ ਦੇ ਨਾਲ ਸੁਧ ਪਾਠ ਕਰਨ ਵਾਲੇ ਹੋਣ ਕਰਮ ਅਨਸਾਰ ਪਾਠ ਕਰਕੇ ਨਾਵੀ ਪਾਤਸਾਹ ਜੀ ਦੇ ਸਲੋਕਾਂ ਤਕ ਪਾਠ ਪਹੁੰਚਾਇਆ ਜਾਏ

ਭੋਗ ਸਮੇ ਕਿਸੇ ਪ੍ਰਲੋਕ ਨਿਵਾਸੀ ਦੇ ਨਮਿਤ ਦਾ ਭੋਗ ਹੋਵੇ ਤਾ ਨਵੀ ਪਾਤ-ਸਾਹੀ ਜੀ ਦੇ ਸਲੋਕਾਂ ਤੋ ਪਾਠ ਤੋਰਕਰਜੇ ਅਨੰਦ ਮੰਗਲ ਸਮੇ ਦਾ ਪਾਠ ਹੋਵੇ ਤਾਂ ਮੁੰਦਾਵਨੀ ਤੋ ਆਰੰਭ ਹੋਕਰ ਰਾਗ ਮਾਲਾ ਦਾ ਪਾਠ ਕਰਕੇ ਭੋਗ ਪਾਯ ਜਾਏ, ਮੁੰਦਾਂਵਨੀ ਦਾ ਪਾਠ ਹੋਕਰ ਰਾਗ ਮਾਲਾ ਦੀ ਸਮਾਪਤੀ ਪ੍ਰ ਭੋਗ ਪਵੇ, ਸੰਖ ਦੀ ਧੁੰਨੀ, ਨਗਾਰੇ ਨੇ ਸ੍ਰੀ ਵਾਹਿਗੁਰੂ ਜੀ ਕੀ ਫਤੇ ਆਦਿਕ ਜੈਕਾਰ ਸਬਦ ਹੋਵੇ ਮੁੜ ਆਦਿ ਵਿਚੋ ਪੰਜ ਪਉੜੀਆਂ ਮੰਗਲ ਰੂਪ ਜਪੁਜੀ ਦੀਆਂ ਪਤਰੀਆਂ ਪ੍ਰ ਪੜੀਆਂ ਜਾਣ ਸਲੋਕ ਪ੍ਰ ਪਾਠ ਦੇ ਭੋਗ ਦੀ ਸਮਾਪਤੀ ਸਮਝਨੀ ਯਥਾ ਸਕਤੀ ਰੁਮਾਲ ਚੜਾਉਨਾਂ ਭੋਗ ਦੇ ਮਗ੍ਰੋ ਪੰਜ ਪ੍ਰਕਾਰ ਦੀ ਪੂਜਾ ਆਰਤੀ ਦੁਵਾਰਾ ਗੁਰੂ ਗ੍ਰਿੰਥ ਸਾਹਿਬ ਜੀ ਦੀ ਯਤਾ ਬੀਧੀ ਕਰਨੀ ਆਰਤੀ ਤੋ ਜੁਦਾ ਕੇਸ੍ਰ ਦੇ ਨਾਲ ਤਿਲਕ ਲਗਾਉਨਾ ਆਦਿਕ ਕਰ ਪਤ੍ਰੇ ਰੰਗਨੇ ਆ ਵਿਚਾਰਤ ਸਿਧਾਂਤ ਪ੍ਰ ਇਸ ਵਿਚ ਭੀ ਲਾਭ ਏ ਹੈ ਕੇ ਕੇਸ੍ਰਦੀ ਖੁਸਬੋਈ ਨਾਲ ਕਾਗਜਾਂਨੂੰ ਕੀੜੇ ਤੋਂ ਬਚਾਉ ਰਹਿੰਦਾ ਹੈ ਆਰਤੀ ਦੇ ਸਮੇਂਹੀ

[ਭਾਲ ਮੈਂ ਕੁੰਕਮ ਅਛੱਤ ਲਾਵੈ ]

ਉਚਾਰ ਸਮੇ ਕੇਸ੍ਰ ਦਾ ਤਿਲਕ ਰੁਮਾਲ ਉਪ੍ਰਹੀ ਕਰ ਦੇਨਾ ਪ੍ਰਵਾਨ ਹੈ। ਪਾਠੀਏ ਨੂੰ ਪਾਠ ਦਾ ਅ੍ਰਦਾਸਾ ਜੋ ਉਸ ਦੇ ਕਿਤੇ ਪਾਠ ਦੀ ਮੋਖ ਭੇਟਾ ਹੈ। ਪਾਠੀ ਦੀ ਘਾਲ ਦੇ ਬੀਚਾਰ ਪ੍ਰ ਦਿਤਾ ਜਾਏ ਜਿਤਨੀ ਘਾਲ ਦੀ ਮੋਖ ਭੇਟ ਦਿਤੀ ਜਾਏਗੀ ਇਤਨੇ ਹੀ ਪਾਠ ਦਾ ਫਲ ਪ੍ਰਾਪਤ ਹੋਵੇਗਾ । ਰੁਪੀਆਂ ਦੀ ਘਾਲੀ ਘਾਲ ਆਨੀਆਂ ਤੋ ਪ੍ਰਾਪਤ ਨਹੀ ਹੁੰਦੀ ਬਸਤ੍ਰ ਅਪਨੀ ਇਛਾ ਤਥਾ ਯਥਾ ਸਕਤ ਪਾਠੀਏਨੂੰ ਦੇ ਤਥਾ ਪਾਠ ਸਮੇ ਖੁਰਾਕ ਭੀ ਜੋਸ੍ਰ ਆਵੇ ਯਥਾਸ਼ਕਤ ਇਛਾ ਅਨਸਾਰ ਸ੍ਰੀਗੁਰੂ ਗ੍ਰਿੰਥ ਸਾਹਿਬ ਜੀ ਦੇ ਹਰ ਪ੍ਰਕਾਰ ਦੇ ਪਾਠ ਵਿਚ ਏ ਗਲ ਯਾਦ ਰਖਨੀ ਵਾਲੀਹੈ ਕੇ ਰਾਗ ਰਾਮਕਲੀ ਦੀ ਪਹਿਲੀ ਵਾਰ ਮਹਿਲਾ

੩ ਤੀਜੇਵਾਲੀ ਦੀ ਪਹਿਲੀ ਪਉੜੀ ਦੀ ਅੰਤ ਦੀ ਤੁਕ ਏਹ [ ਰਹਾਉ]

{ਵਾਹੁ ਵਾਹੁ ਸਚੇ ਪਾਤਸਾਹ ਤੂੰ ਸਚੀ ਨਾਈ}

ਇਸ ਵਾਰ ਦੀਆਂ ਸਾਰੀਆਂ ਪਉੜੀਆਂ ਦੇ ਨਾਲ ਪਿਛੋਂ ਮਿਲਾਕੇ ਪੜ ਲੀਆ ਕਰਨੀ ਸਾਰੀਆਂ ਪਉੜੀਆਂ ਦੀਆਂ ਅੰਤ ਦੀਆਂ ਲਿਖੀਆਂ ਇਕ-ਲੀਆਂਕ ਤੁਕਾ ਇਸ ਤੁਕ ਦੇ ਮਿਲਕਰ ਜੋੜੀ ਜੁੜਨ ਦੀ ਅਕਾਖੀਆਂ ਕਰ ਰਹਿਆਂ ਹਨ ਜੋਨਾ ਪੂਰੀ ਹੋਕਰ ਪਾਠ ਖੰਡਤ ਰਹਿੰਦਾ ਹੈ। ਪਾਠ ਦੀ ਸੰਪੂਰਨ ਤਾਂ ਪ੍ਰ ਹੀ ਮਨ ਵਾਛਤ ਫਲ ਦੀ ਪ੍ਰਾਪਤੀ ਦੀਸੰਭਾਵਨਾ ਹੋ ਸਕਦੀ ਹੈ। ਸੰਪਟ ਪਾਠ ਅਤੇ ਸਪਤਾਹਿਕ ਪਾਠ, ਸੰਪਟ ਪਾਠ ਭੀ ਕਾਮਨਾ ਦੀ ਸਿਧੀ ਲਈ ਹੁੰਦੇ ਹਨ। ਜਿਸ ਪ੍ਰਕਾਰ ਦੀ ਕਾਮਨਾ ਹੋਵੇ ਉਸ ਭਾਵ ਦੇ ਸਬਦ ਦਾ ਸੰਪਟ ਦਿਤਾ ਜਾਏ ਦਾ ਹੈ।

ਸਬਦ ਸਬਦ ਪ੍ਰ ਸੰਪਟ ਹੁੰਦਾ ਹੈ ਜਿਸਦੀ ਵਿਧੀ ਮੁਕਤੀ ਮਾਰਗ ਨਾਮ ਪ੍ਰਾਚੀਨ ਗ੍ਰੰਥ ਵਿਚ ਲਿਖੀ ਹੈ ਸਪਤਾਹਿਕ ਪਾਠ ਜੋ ਸਤਾਂ ਦਿਨਾ ਵਿਚ ਹੁੰਦਾ ਹੈ, ਅਥਵਾ ਹੋਰ ਜਿਸ ਪ੍ਰਕਾਰ ਦੇ ਰਾਠ ਦਾ ਨੇਮ ਕਰਕੇ ਆਰੰਭ ਕੀਤਾ ਜਾਏ ਉਸ ਨੇਮ ਦਾ ਨਿਰਬਾਹ ਕਰਨਾਂ ਪ੍ਰ ਯਾਦ ਰਹੇਕੇ ਕੋਈ ਐਸਾ ਨੇਮ ਪ੍ਰਵਾਨਨਾ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦੀਕਾਰ ਵਿਚ ਫਰਕ ਪਵੇ। ਸੰਕਾਂਵਾਦੀ ਸਜਨੋ ਜਿਸਨੇ ਭੀ ਸ੍ਰੀ ਅਖੰਡ ਪਾਠ ਸਾਹਿਬ ਦੀ ਪੂਰੀ ਵਿਧੀ ਬਾਰੇ ਵਿਚਾਰ ਕਰਨੀ ਹੋਵੇ ਤਾਂ ਸਜਨ [ਟਿੰਡ ਬੁੰਗੇ] ਤੇ ਦਰਸਨ ਦੇਣੇਕੀ ਕ੍ਰਿਪਾਲਤਾ ਕਰਨ ਯਾ ਪ੍ਰਬੰਧਕ ਮੰਗ ਕਰਨਗੇ ਤਾਂ ਪਾਠ ਦੀ ਵਿਧੀ ਲਿਖਕੇ ਪੂਰੀ ਉਨਾਂ ਨੂੰ ਦਿਤੀ ਜਾਏਗੀ ਇਥੇ ਵਿਸਥਾਰ ਜਿਆਦਾ ਹੋਣ ਤੋਂ ਸੰਕੋਚ ਕੀਤਾ ਗਿਆ ਹੈ। ਸੰਕਾਵਾਦੀ ਸਜਨੋ ਅਜੇ ਭੀ ਤੁਹਾਨੂੰ ਬਿਧੀ ਪੂਰਵਕ ਪਾਠ ਦੇ ਉਤੇ ਸੰਕਾਂਬਾਕੀ ਹੈ ਤਾਂ ਮਹਾਨ ਸੰਕਟ ਵਾਲਾ ਕਾਰਜ ਹੋਵੇ ਯਾ ਬਹੁਤ

ਕਠਨ ਤੋ ਕਠਨ ਹੋਵੈ ਉਸਦੇ ਵਾਸਤੇ ਤੁ ਸੀ ਬਿਧੀ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਦੇਖਲੋ ਪਹਿਲਾਂ ਤਾ ਕਾਰਜ ਰਾਸ ਹੋਵੇਗਾ ਨਹੀ ਜੇ ਹੋਵੇਗਾ ਤਾਂ ਮਾਮੂਲੀ ਜਿਹਾ, ਉਸੀ ਕਾਰਜ ਵਾਸਤੇ ਅਸੀ ਬਿਧੀ ਪੂਰਵਕ ਅਖੰਡਪਾਠ ਕਰਾਂਗੇ ਸੋਲਾਂ ਆਨੇ ਪੂਰਾ ਹੋਏਗਾ ਕਿਉਂਕੇ ਬਿਧੀ ਪੂਰਵਕ ਸ੍ਰੀ ਅਖੰਡ ਪਾਠ ਸਫਲਤਾਂ ਬ੍ਰਸਾਤ ਨਾ ਹੋਨਦੇ ਟੈਮ ਅਖੀ ਦੇਖੀਆਂ ਹੈ।

ਨੋਟਃ– ਇਸਦੇ ਨਾਲ ਜਗ ਹੋਨਾ ਵਾ ਲੰਗਰ ਹੋਨਾ ਜਰੂਰੀ ਹੈ ਕਿਉਂਕੇ ਮਹਾਭਾਰਤ ਤੋ ਬਾਦ ਪੰਜਾਂ ਪਾਡਵਾਂ ਨੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਕਹਿਣੇ ਅਨਸਾਰ ਅਸਮੇਧ ਜਗ ਕੀਤਾ ਸੀ ਕੁਲ ਹਤੀਯਾ ਦਾ ਪਾਪ ਉਤਾਰਨ ਵਾਸਤੇ ਪ੍ਰੀਖਿਆ ਵਾਸਤੇ ਸੰਖਾਘੰਟਾਂ ਉਚੀਜਗਾ ਰਖਾਏ ਗਏ ਸਨ ਕੇ ਜਦ ਏਹ ਅਪਨੇ ਆਪ ਬਜਨਗੇ ਤਾਂ ਸਮਝਨਾਂ ਜਗੋ ਸੰਪੂਰਨ ਹੋਇਆ ਸੋ ਬਾਲਮੀਕ ਰਿਸੀ ਜੀ ਭੋਜਨ ਛਕਨੇ ਪ੍ਰ ਸੰਖ, ਘੰਟਾਂ ਜੋਰਦੇ ਨਾਲ ਅਪਨੇ ਆਪ ਬਜੇ ਸਨ, ਇਸ ਵਾਸਤੇ ਸ੍ਰੀ ਅਖੰਡਪਾਠ ਜੀ ਦੇ ਸਮਾਪਤੀ ਪ੍ਰ ਲੰਗ੍ਰ ਹੋਣਾ ਜਰੂਰੀ ਹੈ

{ਗੁਰ ਬਿਗਸੇ ਗੁਰ ਸਿੱਖ ਮੁਖਪਾਵੈ}

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਕਹਾਂ ਪ੍ਰਭੁ ਬੁਧ ਤੁੱਛ ਹਮਾਰੀ। ਬ੍ਰਨਿਨਨ ਸਕੋ ਮਹਿਮਾ ਜੋ ਤਿਹਾਰੀ।
ਕਹਾਂ ਲੋ ਏਹ ਕੀਟ ਬਖਾਨੈ। ਤਮ੍ਰੀ ਮਹਿਮਾ ਪ੍ਰਭੁ ਤੁਮਹੀ ਜਾਨੈ।
ਹਮਨ ਸਕਤ ਕਰ ਸਿਫਤ ਤੁਮਾਰੀ ਆਪੁ ਲੇਹੁ ਤੁਮ ਕਥਾ ਸੁਧਾਰੀ।

ਸੰਕਾਵਾਦੀ ਸਜਨੋਃ– ਸਚਖੰਡ ਦਰਬਾਰ ਕੁਛ ਪਿੰਡਾਂ ਵਾਲੇ ਗੁਰਦਵਾਰੇ ਵਰਗ ਨਹੀ ਹੈ। ਏਹ ਤਖੱਤ ਸਾਃ ਹੈ ਪਿੰਡਾਂ ਦੇ ਗੁਰਦਵਾਰੀਆਂ ਮੇ ਏਕੋਹੀ ਗ੍ਰੰਥੀ ਸਾਰੀ ਸੇਵਾ ਵ ਸਾਰਾ ਪ੍ਰੋਗ੍ਰਾਮ ਕਰਲੇਦਾਂ ਹੈ। ਕਿਉਂਕੇ ਉਥੇ ਇਤਨੀ ਆਮਦਾਨੀ ਨਹੀਂ ਹੁੰਦੀ। ਜਿਸਤੇ ਉਥੇ ਦੇ ਪ੍ਰਬੰਧਕ ਇਤਨੇ ਸੇਵਾਦਾਰ ਨਹੀ

ਰਖ ਸਕਤੇ। ਸ੍ਰੀ ਜਪੁਜੀ ਸਾਹਿਬ ਜੀ ਦੀ ਪਉੜੀ ਵਿਚ ਸਚਖੰਡ ਦਾ ਗੁਰੂ ਨਾਨਕ ਸਾਹਿਬ ਜੀ ਨੇ ਵਰਨਣਿ ਕੀਤਾ ਹੈ

{ ਤਿਥੈ ਸੋਹਣਿ ਪੰਚ ਪਰਵਾਨ }

ਸਚਖੰਡ ਦਰਬਾਰ ਵਿਚ ਪੰਜ ਪਿਆਰੇ ਸੋਭਾ ਦੇ ਰਹੇ ਹੈ। ਕੁਛ ਅੁਸੇ ਪਹਿਲੇ ਪੰਜ ਪਿਆਰੇ ਹੈਡ ਜਥੇਦਾਰ ਵਾਂਗੂ [ਗਿਲਤੀ] ਕਮ੍ਰ ਕਸੇ ਸਜਾਕੇ ਦਰਬਾਰ ਵਿਚ ਸੇਵਾ ਦੇ ਟੈਮ ਹਾਜਰ ਹੁੰਦੇ ਸਨ। ਉਦੋਂ ਸਾਰੀ ਸੰਗਤਨੂੰ ਪੰਜ ਪਿਆਰੇਆਂ ਦੇ ਦਰਸਨ ਹੁੰਦੇ ਸਨ। ਓਹ ਤਖਤ ਸਾਹਿਬ ਤੇ ਏਕ ਵਰਦੀ ਹੋਣਿ ਕਰਕੇ ਸੋਭਾ ਪਾਉਂਦੇ ਸਨ।

( ਨਦਰੀ ਕਰਮ ਪਵੈ ਨਿਸਾਨੁ )

ਪੰਜ ਪਿਆਰੇ ਬਾਹਰੋਂ ਆਏ ਯਾਤ੍ਰ ਦੇਕਰ ਮਾਂਦਾ ਨਿਰਨਾ ਕਰਦੇ ਸਨ [ ਕਚ ਪਕਾਈ ਓਥੈ ਪਾਇ ] ਤਿਆਰ ਪ੍ਰ ਤਿਆਰ ਹੈ ਯਾ ਨਹੀ। ਪਹਿਲਾਂ ਇਸਤਰਾਂ ਸੁਧਾਈ ਹੁੰਦੀ ਸੀ [ਤਿਥੈ ਸੋਹਿਨਿ ਪੰਜ ਪ੍ਰਵਾਣ] ਦੀ ਸੋਭਾ ਦੇਂਦੇ ਸੀ ਹੋਰਤਾਂ ਕੀ ਜੇੜੇ ਸਚਖੰਡ ਦਰਬਾਰ ਦੀਆਂ ਪਉੜੀਆਂ ਬਣੀਆਂ ਹਨ ਓਹ ਭੀ ਮਹਾਰਾਜਜੀ ਦੇ ਹੁਕਮ ਅਨੁਸਾਰ ਬਨਿਆਂ ਹਨ। ਹੁਕਮ ਸ੍ਰੀ ਜਪੁਜੀ ਸਾਹਿਬ ਜੀ ਏਤੁ ਰਾਹਿ ਪਤਿ ਪਵੜੀਆਂ ਚੜੀਐ ਹੋਇਇਕੀਸ ਏਹ ਤ੍ਰੈ ਜੇੜੇ ਪਉੜੀਆਂ ਹੁਨ ਇਨਾਂ ਪਉੜੀ ਦੁਵਾਰੇ ਓਹੀ ਚੱੜ ਸਕਦਾ ਹੈ

[ਜਿਨ ਕਾਉ ਨਦਰਿ ਕਰਮੁ ਤਿਨਕਾਰ]

ਸਬਦ ਹਜਾਰੇ ਵਿਚ ਸਤਿਗੁਰੂਕੀ ਫੁਰਮਾਂਉਂਦੇ ਹਨ ਕੇ ਸਾਡੀ ਸੇਵਾ ਕਉਨ ਕਰ ਸਕਦਾ ਹੈ ਔਰ ਏਹ ਤ੍ਰੈ ਪਦ ਪਉੜੀ ਤੇ ਕਉਣ ਚੱੜ ਸਕਦਾ ਹੈ ਸ੍ਰੀ ਮੁਖਵਾਕ

{ਤਾਕੀ ਸੇਵਾ ਸੋ ਕਰੇ ਜਕਾਉਨ ਦਰਿ ਕਰੇ}

ਜਿਸ ਨੂੰ ਸਤਿਗੁਰੂ ਮਹਾਰਾਜ ਨਦਰ ਕਰਨ ਓਹ ਹੀ ਸੇਵਾ ਕਰਸਕਦਾ ਹੈ ਸੰਕਾਵਾਦੀ ਸਜਨੋ: ਸਚਖੰਡ ਦਰਬਾਰ ਵਿਚ ਜੋ ਕੁਛ ਮ੍ਰਿਯਾਦਾ ਰਖੀਗਈ ਹੈ ਸੋ ਹੁਕਮ ਅਨਸਾਰ ਹੈ। ਅਉਰ ਜੋਭੀ ਕੁਛ ਹੋ ਰਹਾ ਹੁਕਮ ਵਿਚ ਹੋਰਿਹਾ ਹੈ। ਆਓ ਪ੍ਰੇਮੀ ਅਤੇ ਸ੍ਰਧਾ ਵਿਚ ਹੋਕੇ ਦਰਸਨ ਕਰੀਏ। ਪ੍ਰਮਾਨ ਵਜੋ:—

ਦਰਸਨ ਪਾਲੇ ਪ੍ਰੇਮੀ ਸਚਖੰਡ ਦਰਸਨ ਪਾ।
ਜਨਮ ਮਰਨ ਦਾ ਭੇਦ ਮਿਟਾਲੇ ਏਕਬਾਰ ਚਲਆ।
ਹੇਮਕੁੰਟ ਤੇ ਜੋਗੀ ਆਇਆ ਨਯਾ ਖੇਲ ਰਚਾ।
ਸੁੰਦ੍ਰ ਕਲਗੀ ਬਾਜ ਸੋਹਣਾ ਕਾਂਧੇ ਧਨੱਖ ਸਜਾ।
ਦਰਸਨ ਪਾ ਦੂਰ ਦੂਰ ਤੇ ਸੰਗਤ ਆਈ ਅਪਨੇ ਭਾਗ ਜਾਗਾ।
ਅਰਬੀ ਪ੍ਰੀਤਮ ਆਪ ਬੈਠੇ ਜੱਗ ਮੱਗ ਜੋਤਿ ਜਗਾ।
ਪ੍ਰੀਤਮ ਬਨਨੇ ਪਾਲੇ ਅਮ੍ਰਿਤ ਆਵਾ ਗਉਣ ਮਿਟਾ।
ਦਰਸਨ ਪਾਲੇ:—

## [ ਕ੍ਰਿਪਾਣ ਦਾ ਅਮ੍ਰਤ ਮਾਈਆਂ ਨੂੰ ]

ਸੁਆਮੀ ਸਰਣਿ ਪਰੇ ਦਰਬਾਰੇ।
ਕੋਟ ਪ੍ਰਾਧ ਖੰਡਨਦੇ ਦਾਤੇ ਤੁਧਬਿਨ ਉਧਾਰੇ।

ਸੰਕਾਂਵਾਦੀ ਸਜਨੋ ਤਖਤ ਹਜੂਰ ਸਾਹਿਬ ਤੇ ਮਾਈਆਂ ਨੂੰ ਕ੍ਰਿਪਾਨ ਦਾ ਅਮ੍ਰਿਤ ਕਿਉਂ ਛਕਾਯਾ ਜਾਂਦਾ ਹੈ ਖੰਡੇ ਦਾ ਅਮ੍ਰਤ ਕਿਉਂ ਨਹੀ ਛਕਾਯਾ ਜਾਂਦਾ ਜਬ ਸਾਰਾ ਖਾਲਸਾ ਪੰਥ ਮਾਈਆਂ ਨੂੰ ਖੰਡੇ ਦਾ ਅਮ੍ਰਤ ਛਕਾਉਦੇ ਹੈ। ਇਥੇ ਕਿਉਂ ਕਿਰਪਾਣ ਦਾ ਛਕਾਯਾ ਜਾਂਦਾ ਹੈ। ਆਉ ਭਾਈ ਸੰਕਾਂਵਾਦੀ ਸਜਨੋਂ ਇਸ ਪ੍ਰ ਭੀ ਅਪਾਂ ਵੀਚਾਰ ਕਰੀਏ ਵ ਖੋਜ ਕਰੀਏ, ਇਸ ਬਾਰੇ ਅਸਾਂ ਕੁਛ ਭੀ ਅਪਨੇ ਵਲੋਂ ਕੁਛ ਭੀ ਨਹੀ ਕਹਿਨਾਂ। ਕਿਉਂਕੇ ਮਾਈਆਂ

ਦੀ ਸ਼ਾਨ ਵਿਚ ਕੁਛ ਲਫਜ ਬਧ ਘਟਨਾ ਵਰਤੇ ਜਾਏ। ਜੋ ਕੁਛ ਅਸੀਂ ਨੇ ਖਾਲਸਾ ਨੇ ਪ੍ਰੇਮ ਸਾਤ੍ਰ ਗ੍ਰੰਥ ਤੋਂ ਪੜੀਆਂ ਹੈ ਉਸ ਦੀ ਹੂਬਹੂ ਨਕਲ ਲਿਖ ਰਹੇ ਹਾਂ ਪੰਨਾ ੧੪੩ ਤੀਜਾ ਭਾਗ

# (ਚੌਥਾ ਅਮ੍ਰਿਤ ਕ੍ਰਿਪਾਣ ਦਾ ਹੈ)

ਕ੍ਰਿਪਾਨ ਦੇ ਅਮ੍ਰਿਤ ਵਿਚਾਰ।

ਏਹ ਕਿਰਪਾਨਿ ਦਾ ਅਮ੍ਰਿਤ, ਖੰਡੇ ਪਾਹੁਲੀਆਂ ਪੁਰਖਿਆਂ ਦੀ ਸਪੁਤ ਨੀਆਂ, ਇਸਤ੍ਰੀਆਂ ਲਈ ਹੈ। ਇਸਤ੍ਰਿਆਂ ਨੂੰ ਇਸ ਕਿਰਪਾਨ ਦੀ ਪਾਹੁਲ ਦਾ ਨਿਯਮ ਪੁਰਾਤਨ ਸਮੇ ਤੋਂ ਹੀ ਤਖੱਤਾਂ ਗੁਰਦਵਾਰੀਆਂ ਪ੍ਰ ਤਥਾ ਪੰਥ ਦੇ ਜਥੇਦਾਰਾਂ ਵਿਚ ਮੰਨੀ ਪ੍ਰਵਾਨ ਹੋਈ ਰੀਤ ਚਲੀ ਆਉਂਦੀ ਹੈ। ਪ੍ਰਿਥਮ ਮੇ ਤਾਂ ਇਸਤ੍ਰੀਆਂ ਦਾ ਅਧਿਕਾਰ ਚਰਨ ਪਾਹੁਲ ਦਾ ਹੈ। ਜਿਸ ਕਰ ਭਾਉ ਭਗਤੀ ਨਿਮ੍ਰਤਾ, ਵਿਚ ਸੰਪਨ ਹੋਣ ਪ੍ਰ ਇਸ ਤੋ ਵਧਕੇ ਏਹ ਹੈਕੇ ਕਈ ਖੰਡੇ ਪਾਹੁਲੀਆ ਸਿੰਘ ਪਿਆਰੀਆਂ ਦਾ ਇਹੋ ਨੇਮ ਹੁੰਦਾ ਹੈ। ਕੇ ਦੇ ਅਮ੍ਰਿਤੀਏ ਦੇ ਹਥ ਦਾ ਨਹੀ ਛਕਕੇ, ਤਥਾਂ ਹੋਰ ਨਜੀਕੀ ਬਿਹਾਰ ਨਹੀ ਕਰਦੇ ਤਥਾ ਛਤ ਰਾਂਣੀਆਂ ਵਾਲੇ ਖਿਆਲ ਜੋ ਸਿੰਘ ਨੀਆਂ ਦੇ ਚਾਹੀਦੇ ਹਨ। ਬਿਨਾਂ ਐਸ ਅਮ੍ਰਿਤ ਦੀ ਪਾਹੁਲ ਦੇ ਇਸਤ੍ਰੀਆਂ ਨੂੰ ਉਤਪਨ ਨਹੀ ਹੋਦੇ ਜੋ ਛਤ੍ਰੀ ਬ੍ਰਿਤ ਵਾਲੀਆਂ ਪਤੀਆਂ ਦੀ ਸਹਾਇਤਾ ਕਰ ਸਕਨ। ਤਥਾ ਅਪਨੀ ਸੰਤਾਨ ਨੂੰ ਸੂਰਬੀਰ ਤਾਂ ਦੇ ਉਤਸਾਹ ਵਾਲੀ ਸਿਖਯਾ ਦੇ ਸਕਨ। ਤਾਤ ਪ੍ਰਯ ਏਹ ਹੈ ਜਿਨਕ ਲੋੜਾਂ ਜੁਗਤੀਆਂ ਅਤੇ ਪ੍ਰਮਾਨਾਂ ਦੁਵਾਰਾ ਇਸਤ੍ਰੀਆਂ ਨੂੰ ਪੁਰਸਾਂਤੁਲ ਪਾਹੁਲ ਧਾਰੀ ਹੋਨ ਦੀ ਹੋੜ ਦਿਸੇ। ਉਸ ਲੋੜ ਨੂੰ ਪੂਰਾ ਕਰਨ ਲਈ ਇਸ ਤ੍ਰੀਆਂ ਐਸੀ ਪਾਹੁਲ ਦੀ ਦੇਨ ਦੀ ਮ੍ਰਿਯਾਦਾ ਹੈ। ਪ੍ਰ ਏਹ ਪੁਰਸਾਂ ਵਾਲੇ ਖੰਡੇ ਅਮ੍ਰਿਤ ਦੀ ਪਹੁਲ ਨਹੀ ਹੈ। ਇਸਤ੍ਰੀਆਂ ਲਈ ਪੁਰਸਾਂ ਦੇ ਅਮ੍ਰਿਤ ਤੋ

ਭਿੰਨ ਅਮ੍ਰਿਤ ਦੀ ਰੀਤੀ ਪੰਥ ਵਿਚ ਪ੍ਰਵਾਨ ਕਿਤੀ ਹੋਈ ਚਲੀ ਆਉਦੀ ਹੈ । ਜੈਸੇ ਕਰਤਾਰ ਦੀ ਕੁਦਰਤ ਵਲੋਂ ਪੁਰਖਿਆਂ ਅਤੇ ਇਸਤ੍ਰੀਆਂ ਦੀ ਬਨਾਵਟ ਦਾ ਭੇਦ ਹੈ । ਤਥਾ ਹੀ ਜੈਸੇ ਪੁਰਸਾਂ ਅਤੇ ਇਸਤ੍ਰੀਆਂ ਦੇ ਬਸਤ੍ਰਾਂ ਅਤੇ ਭੂਖਣਾਂ ਦਾ ਭੇਦ ਹੈ। ਜੈਸੇ ਕਾਰ ਵਿਹਾਰ ਤਥਾ ਸੰਤਾਨ ਉਤਪਤੀ ਤੋਂ ਆਦਿ ਲੇਕਰ ਗ੍ਰਿਹ ਕੁਟੰਬ ਦੇ ਕਾਰਜਾਂ ਵਿਚ ਪੁਰਖਿਆਂ ਅਤੇ ਇਸਤ੍ਰੀਆ ਦੀ ਵਿਲਖਣਤਾ ਹੈ । ਐਸੇ ਹੀ ਪੁਰਸਾਂ ਤੋ ਇਸਤ੍ਰੀਆਂ ਲਈ ਅਮ੍ਰਿਤ ਦੀ ਭੀ ਭਿਨ ਤਾਂ ਤੇ ਵਿਲਖਣਤਾ ਹੈ,ਪੁਰਸਾ ਲਈ ਖੰਡੇ ਦਾ ਅਮ੍ਰਿਤ ਅਤੇ ਇਸਤ੍ਰੀਆ ਲਈ ਕਿਰਪਾਨ ਦਾ ਅਮ੍ਰਿਤ ਹੈ । ਏਹ ਕਾਰਣ ਹੈ ਕਿ ਸਿੰਘ ਸੀਸਦੇ ਵਿਚ ਖੰਡੇ ਤੇ ਕਿਰਪਾਨ ਦੀ ਜੋਰੀ ਦੀ ਧਾਰਨਾ ਰਖਦੇ ਹਨ ਜੈਸੇ ਪੁਰਸ਼ ਇਸਤ੍ਰੀ ਦੀ ਜੋੜੀ ਜੁੜੀ ਹੈ ਐਸੇ ਹੀ ਖੰਡੇ ਕ੍ਰਿਪਾਨ ਦੀ ਭੀ ਜੋੜੀ ਹੈ । ਭਾਵੇਂ ਪੁਰ-ਖਿਆਂ ਅਤੇ ਇਸਤ੍ਰੀਆਂ ਦੀ ਜਾਂਤੀਆਂ ਅਤੇ ਗੁਣਾਂ ਕਰਮਾਂ ਸੁਭਾਵਾਂ ਵਿਚ ਵਿਲਖਣਤਾਂ ਦੇ ਤੁਲ ਅੰਮ੍ਰਿਤ ਵਿਚ ਭੀ ਭੇਦ ਹੈ ਪ੍ਰ ਅੰਮ੍ਰਿਤਧਾਰੀ ਹੋਨ ਵਿਚ ਭੇਦ ਵਾਕ ਨਹੀ ਹੈ । ਪੁਰਸਾਂ ਦੇ ਅੰਮਤ ਕਰ ਪੁਰਸੇ ਅੰਮ੍ਰਿਤ ਧਾਰੀ ਅਤੇ ਇਸਤ੍ਰੀਆਂ ਦੇ ਅੰਮ੍ਰਿਤ ਕਰ ਇਸਤ੍ਰੀਆਂ ਅੰਮ੍ਰਿਤਧਾਰੀ ਹੁੰਦੀਆਂ ਹਨ ਜੈਸੇ ਪੁਰਖਿਆਂ ਅਤੇ ਇਸਤ੍ਰੀਆਂ ਦੇ ਬਸਤ੍ਰ ਭੂਖਣਾਂ ਦੀ ਵਿਲਖਣਤਾਂ ਹੋਨੇ ਪ੍ਰਭੀ ਅਪਨੇ ਅਪਨੇ ਬਸਤ੍ਰ ਭੂਖਨ ਧਾਰਨ ਕਰਨੇ ਕਰਕੇ ਇਸਤ੍ਰੀਆਂ ਅਤੇ ਪੁਰਖੇ ਦੋਵੇ ਭੂਖਨ ਬਸਤ੍ਰਧਾਰੀ ਤੁਲ ਹੁੰਦੇ ਹਨ ਅਥਾਤ ਪੁਰਸਾਂ ਇਸਤ੍ਰੀਆਂ ਦੋਹਾਂਨੂੰ ਬਸਤ੍ਰ ਭੂਖਣ ਧਾਰਨ ਕਹੋ ਤਾਂ ਦੋਵੇ ਅਪਨੇ ਅਪਨੇ ਪ੍ਰਕਾਰ ਦੇ ਬਸਤ੍ਰ ਭੂਖਣ ਧਾਰਨ ਕਰਨਗੇ । ਐਸੇ ਪੁਰਖਿਆਂ ਅਤੇ ਇਸਤ੍ਰੀਆਂ ਦੁਹਆਂ ਨੂੰ ਅਮ੍ਰਿਤ ਛਕਾਉਨ ਹੋਵੇ ਤਾਂ ਪੁਰਖਿਆਂ ਨੂੰ ਪੁਰਖਾ ਵਾਲਾ ਖੰਡੇ ਦਾ ਅਤੇ ਇਸਤ੍ਰੀਆਂਨੂੰ ਕਿਰਪਾਨ ਦਾ ਹੀ ਛਕਾਉਨ ਦੀ ਰੀਤੀ ਹੈ । ਪ੍ਰ ਅੰਮ੍ਰਿਤ ਛਕ ਕਰ ਪੁਰਖ ਅਤੇ ਇਸਤ੍ਰੀਆਂ ਦੋਵੇ ਹੀ ਇਕ ਸਾਰ ਅੰਮ੍ਰਿਤਧਾਰੀ ਹੁੰਦੇ ਹਨ ।

[ ਸਲੋਕ ]

ਕਰਉ ਬੰਦਨਾ ਅਨਿਕ ਬਾਰ ਸਰਨ ਪਰਉ ਹਰਿ ਰਾਇ ।
ਭਰਮ ਕਟਿ ਮੈ ਨਾਨਕ ਸਾਧ ਸੰਗ ਦੁਤਿਆ ਭਾਉ ਮਿਟਾਇ ।

ਵਿਰਧ ਖੰਡੇ ਪਾਹੁਲ ਇਸਤ੍ਰੀਆਂ ਨੂੰ ਦੇਨ ਦੀ ਨਵੀਨ ਕਲਪਨਾਂ ਕਰਨੀ ਕੇਵਲ ਯਗਤੀ ਦੇ ਪ੍ਰਾਮਨ ਕਰਹੀ ਤਥਾ ਪੰਥ ਦੀ ਪ੍ਰਾਪਟੀ ਦੇ ਵਿਰਧ ਹੋਨੇਤੇਹੀ ਪਾਪ ਨਹੀ ਹੈ ਸਗੋ ਸ੍ਰੀ ਗੁਰੂ ਜੀ ਵਲੋਂ ਖਾਸਮ ਨਾਹੀ ਹੈ ਅ੍ਰਥਾਤ ਜੇ ਇਸਤ੍ਰੀ ਆਂ ਨੂੰ ਖੰਡੇ ਪਾਹੁਲ ਦੇਵੇ ਭਾਈ ਚੌਪਾ ਸਿੰਘ ਜੀ ਦੇ ਰਹਿਤ ਨਾਮੇ ਵਿਚ ਤਨਖਾਹੀਆਂ ਲਿਖਾ ਹੈ ਦੇਖੋ ਇਸ ਪਸਤਕ ਦੇ ਚੌਥੇ ਭਾਗ ਦਾ ਅੰਕ ਨੰ:੪੦੯ ਇਤਨੀ ਢਾਡੀ ਸਖਤ ਮਨਾਹੀ ਹੋਨ ਕਰ ਜੋ ਕੋ ਇਸਤ੍ਰੀਆ ਨੂੰ ਖੰਡੇ ਦੇਅਮ੍ਰਤ ਦੀ ਪਾਹੁਲ ਹੋਨ ਪ੍ਰ ਹਠ ਕਰੇ ਜੋ ਕੇਵਲ ਮਨਮਤ ਦਾ ਨਿਰਾਰਥਕ ਅਤੇ ਮ੍ਰਿਜਾਦਾ ਭੰਗ ਕਰਕੇ ਫਸਾਦ ਪਾਉਨ ਦਾ ਖੋਟਾ ਹਟ ਹੈ । ਉਸ ਨੂੰ ਚਹੀਦਾ ਹੈ ਕੇ ਕਰਤਾਰ ਸਿਰਜਨਹਾਰ ਅਗੇ ਬੇਨਤੀ ਕਰਕੇ ਉਸ ਇਸਤ੍ਰੀ ਨੂੰ ਪੁਰਸ ਬਨਾਏ ਦੇਵੇ ਜੋ ਖੰਡੇ ਦੇ ਅੰਮ੍ਰਤ ਦਾ ਅਧਿਕਾਰ ਪ੍ਰਾਪਤ ਕਰੇ ਜੇ ਕਰ ਖੰਡੇ ਦੀ ਪਾਹੁਲ ਲੇਕਰ ਮੁੜ ਓਹ ਇਸਤ੍ਰੀ ਦੀ ਇਸਤ੍ਰੀ ਹੀ ਰਹੇ ਪਤੀ ਦੀ ਪਤਨੀ ਕਹਿਲਾਇ ਪੁਰਸ ਨਾਲ ਸੰਮਰਗ ਕਰਕੇ ਗ੍ਰਭਧਾਰਨ ਕਰੇ ਪ੍ਰਸੂਤ ਹੋਵੇਇਸਤ੍ਰੀ ਆਂ ਦਾ ਬਾਂਨਾਂ ਰਖੇ ਸਿੰਗਾਰ ਕਰੇ ਇਸਤ੍ਰੀਆਂ ਦੇ ਗੁਣ ਕਰਮ ਸੁਭਾਉ ਹੋਨ ਇਤਆਦਿਕ ਧਾਰਨ ਰਖੇ ਤਾ ਉਸ ਨੂੰ ਖੰਡੇ ਦੇ ਅੰਮ੍ਰਤ ਨੂੰ ਦੇਖਵਾਉਨ ਤੇ ਬਿਨਾਂ ਹੋਰ ਕੀ ਕਿਛਾ । ਸਿਧਾਂਤਸਾਰ ਏਹ ਕੇ ਗੁਰਮਤ ਵਿਚ ਜੋ ਪੰਜ ਪ੍ਰਕਾਰ ਦਾ ਅੰਮ੍ਰਤ ਹੈ ਉਨਾਂ ਵਿਚੋਂ ਚਾਰ ਪ੍ਰਕਾਰ ਦੇ ਅਮ੍ਰਤ ਇਸਤ੍ਰੀਆਂ ਨੂੰ ਪ੍ਰਵਾਨ ਹਨ ਨਿਸੰਗ ਹੋਕਰ ਛਕਾਵਨੇ ਵਾਲੇ ਛਕਾਉਣ ਅਤੇ ਛਕਨ ਵਾਲੀਆਂ ਛਕਨ ਪ੍ਰ ਕੇਵਲ ਇਕ ਖੰਡੇ ਦੇ ਅਮ੍ਰਤ ਦਾ ਹੀ ਅਧਿਕਾਰ ਨਹੀ ਹੈ । ਜੋ ਕੇਵਲ ਮ੍ਰਦਾਂਦੇ ਹਿਸੇ ਦਾ ਹੀ ਪਦਾਰਥ ਹੈ । ਤਾਂ ਤੇ ਜੋ ਕੋਈ ਇਸਤ੍ਰੀਆਂ ਨੂੰ

ਪੁਰਸਾਂ ਦੇ ਨਾਲ ਸਾਰੇ ਅਧਿਕਾਰ ਬ੍ਰਾਬ੍ਰ ਦੇਣਦਾ ਹਠ ਕਰੇ ਓਹ ਸ੍ਰੀ ਗੁਰੂ ਕਲਗੀਧਰ ਦਸਮੇਸ਼ ਪਾਤਸਾਹ ਜੀ ਮਹਾਰਾਜ ਦੇ ਉਸ ਪ੍ਰਸੰਗ ਨੂੰ ਯਾਦ ਕਰੇ ਜਿਸ ਵਿਚ ਮਹਾਰਾਜ ਜੀਨੇ ਪੁਛਿਆ ਸੀ ਕੇ ਕੋਈ ਐਸੀ ਮਾਈ ਹੈ ਜਿਸ ਨੇ ਮ੍ਰਦ ਦਾ ਮੂੰਹ ਨਾਂ ਫਿਟਕਾਰਿਆ ਹੋਵੇ ਤਾਂ ਇਕ ਮਾਈ ਨੇ ਇਕਰਾਰ ਕਰਕੇ ਅਪਨੇ ਘ੍ਰ ਦਾ ਪ੍ਰਸੰਗ ਸੁਨਾਇਆ ਸੀ ਜਿਸ ਤੋਂ ਤ੍ਰੀਮਤ ਦੇ ਮੁਕਾਬਲੇ ਪ੍ਰ ਮ੍ਰਦ ਦੀ ਕਦਰ ਪੈਹਿਚਾਨ ਦਾ ਸਿਟਾ ਨਿਕ ਲਿਆ ਸੀ ਹੋਰ ਏਹ ਭੀ ਸਮਝੇ ਕੇ ਜੋ ਖੰਡੇ ਦਾ ਅਮ੍ਰਤ ਛਕੇ ਉਸਨੂੰ ਅਗੇ ਅਮ੍ਰਤ ਸਜਾਉਨ ਅਤੇ ਛਕਾਉਣ ਦੀ ਅਧਿਕਾਰ ਹੁੰਦਾਂ ਹੈ ਜੋ ਕਦੀ ਏਹ ਅਧਿਕਾਰ ਇਸਤ੍ਰੀਨੂੰ ਨਹੀ ਦਿਤਾ ਗਇਯਾ ਕੇ ਪੁਰਖਿਆਂ ਨੂੰ ਇਸਤ੍ਰੀ ਅੰਮ੍ਰਤ ਛਕਾਏ ਅਥਵਾ ਪੰਜਾ ਪਿਆਰਿਆਂ ਵਿਚ ਸਾਮਿਲ ਕੀਤੀ ਜਾਏ ਸਿਖ ਧ੍ਰਮ ਖਾਲਸਾ ਪੰਥ ਵਿਚ ਇਸਤ੍ਰੀਆਂ ਨੂੰ ਪੁਰਸਾ ਦਾ ਹੋਰ ਸਭਨਾਂ ਗਲਾਂ ਵਿਚ ਅਧਿਕਾਰ ਬ੍ਰਾਬ੍ਰ ਹੈ ਕੇਵਲ ਖੰਡੇ ਪਾਹੁਲ ਵਿਚ ਇਸਤ੍ਰੀਆਂ ਨੂੰ ਪੁਰਸਾਂ ਨਾਲੋ ਅਧਾ ਅਧਿਕਾਰ ਹੈ ਨਹੀਤਾਂ ਅੰਗ੍ਰੇਜਾਂ ਦੀਆਂ ਵਲਾਇਤਾਂ ਵਿਚ ਜਿਥੇ ਇਸਤ੍ਰੀਨੂੰ ਪੁਰਸਾਂ ਦਾ ਸਜਾ ਅੰਗ ਮੰਨਿਆਹੈ ਅਨੇਕ ਬਾਤਾਂ ਵਿਚ ਮ੍ਰਦ ਦੇ ਬ੍ਰੋਬ੍ਰੀ ਦਾ ਅਧਿਕਾਰ ਨਹੀ।

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਸੰਕਾਂਵਾਦੀ ਸਜਨਃ- ਤਖਤ ਸਾਹਿਬ ਤੇ ਮਾਈਆਂ ਨੂੰ ਕਿਰਪਾਨ ਦੀ ਅਮ੍ਰਤ ਦੀ ਮ੍ਰਿਜਾਦਾ ਰਖੀ ਗਈ ਹੈ। ਏਹ ਸਾਰੇ ਪੰਥ ਵਿਚ ਪਰਚਲਤ ਸੀ ਪ੍ਰ ਸਮੇ ਦੇ ਪ੍ਰਭਾਉ ਕਰ ਹੱਟ ਦੀ ਹੱਟਦੀ ਸ੍ਰੀ ਤਖਤ ਹਜੂਰ ਸਾਹਿਬ ਔਰਕਈ ਖਾਸ ਗੁਰ ਅਸਥਾਨਾਂ ਪ੍ਰ ਰਹਿ ਗਈ ਹੈ ਅਗ੍ਰ ਏਹ ਪਹਿਲੇ ਮ੍ਰਿਜਾਦਾ ਪ੍ਰਚਲਤ ਨਾਂ ਹੁੰਦੀ ਤਾਂ ਸਿਖ ਖਾਲਸਾ ਧਰਮ ਸਾਸ਼ਤ੍ਰ ਦੇ ਕਰਤਾਨੇ ਸਫਾ [੧੪੫] ਤੇ ਇਸਤ੍ਰਆਂ ਨੂੰ ਪਾਹੁਲ ਦੇਨਦੀ ਵਿਧੀ ਵਿਚ ਕਿਰਪਾਣ ਦਾ ਜਿਕਰ ਨਾ ਕ੍ਰਦੇ ਏਹ ਹੂਬਹੂ ਨਕਲ ਹੈ।

# ( ਇਸਤ੍ਰੀਆਂਨੂੰ ਪਾਹੁਲ ਤੇਨਦੀ ਬਿਧੀ )

ਕੀਸੀ ਇਸਤ੍ਰੀਨੂੰ ਇਸਤ੍ਰੀਆਂ ਲਈ ਭੀ ਅੰਮ੍ਰਤ ਸਜਾਉਨ ਤਥਾ ਪਾਹੁਲ ਦੇਨਦਾ ਅਧਿਕਾਰ ਨਹੀ ਹੈ ਔਰ ਨਾ ਹੋਸਕਦਾ ਹੈ। ਜੇਕਰ ਕੀਸੀ ਮਾਈ ਦੇ ਦੁਵਾਰੇ ਤੋਂ ਮਾਈਆਂ ਨੂੰ ਪਾਹੁਲ ਲੈਨੀ ਹੋਵੈ ਤਦ ਭੀ ਪੁਰਖਾ ਸਿੰਘ ਹੀ ਅਮ੍ਰਤ ਸਜਾਇਕਰ ਪਾਹੁਲ ਦੇਵੇਗਾ ਅੰਮ੍ਰਤ ਦੀ ਪਾਹੁਲ ਲੈਨ ਵਾਲੀ ਸੰਗਤ ਵਿਚ ਮੇਵੜ ਦੇ ਰਾਹੀ ਅੁਜ ਕਰੇਗੀ ਤਾਂ ਮਨਜੂਰ ਹੋਨੇ ਪ੍ਰ ਅੰਮ੍ਰਤ ਸਜਾਉਨ ਦਾ ਹੁਕਮ ਹੋਵੇਗਾ ਤਿਆਰ ਪ੍ਰ ਤਿਆਰ ਸਿੰਘ ਸ੍ਰਬਲੋਹਦਾ ਬਾਟਾ ਲੈ ਸੁਚੇਤ ਹੋ ਸੁਚਾ ਜਲ ਪਾਏ ਮਿਸਟਾਨ ਪਾਏਗਾ ਕਿਰਪਾਨ ਦੇ ਨਾਲ ਅਮ੍ਰਤ ਸਜਾਏਗਾ ਜਪੁ ਸਾਹਿਬ ਅਤੇ ਆਦਿ ਅੰਤ ਜਾਪੁ ਸਾਹਿਬ ਦੇ ਅਤੇ ਅਨੰਦ ਸਾਹਿਬ ਦੇ ਛੇ [੬] ਪਾਵੜੀਆਂ ਦਾ ਪਾਠ ਕਰਕੇ ਅੰਮ੍ਰਤ ਸਜੇਗਾ ਪਾਠ ਸਮਾਪਤ ਕਰਕੇ ਅੁਦਾਸਾ ਸੋਧੇਗਾ ਆਗਿਯਾ ਪਾਇਕਰ ਪਾਹੁਲ ਦੇਨਵਾਲਾ ਆਦਿ ਪਾਉੜੀ ਦਾ ਮੰਤ੍ਰ ਪੜ ਪੜ ਕਰਕੇ ਕਰਾਏਗਾ ਪੰਜਚੁਲੇ ਹੱਥ ਪ੍ਰ ਦੇਕਰ ਕਹੇਗਾ ਬੋਲੋ ਸ੍ਰੀ ਵਾਹਿਗੁਰੂ ਜੀ। ਓਹ ਚਲੇ ਛਕਕੇ ਸ੍ਰੀ ਵਾਹਿਗੁਰੂ ਬੋਲਦੀ ਜਾਏਗੀ। ਪੰਜ ਚਲੇ ਕਪੜੇ ਦੇ ਉਪ੍ਰ ਦੋਂਹੀ ਕੇਸੀਚੜ੍ਹਾਇਗਾ ਉਸੀ ਪ੍ਰਕਾਰ ਸ੍ਰੀਵਾਹਿਗੁਰੂ ਜੀਦਾ ਬੋਲੀਆਂ ਬੋਲਾਏਆ ਜਾਏਗਾ,ਉਪ੍ਰੰਤ ਬਟਾ ਛਕਨ ਵਾਂਲੀਦੇ ਹੱਥਦੇਵੇਗਾ ਤੇ ਕਹੇਗਾ ਪੰਜਵੇਰ ਸ੍ਰੀ ਵਾਹਿਗੁਰੂ ਜੀ ਬੋਲਕਰ ਨੇਤ੍ਰੀ ਲਾਏ ਅਤੇ ਵਧਦਾ ਅੰਮ੍ਰਤ ਛਕਲੈ' ਜੇ ਛਕਨ ਵਾਲੀਆਂ ਬਹੁਤੀਆਂ ਹੋਨਿਤਾਂ ਇਕ ਸਿਰ ਚੁਲੇ ਛਕਾਉਨ ਦਾ ਦੂਜੇ ਸਿਰ ਪੰਹੁੰਚੇ, ਦੂਜੇ ਗੇੜ ਸਿਰ ਤੋਂ ਕੇਸੀ ਚੜ੍ਹਾਉਣ ਦਾ ਅਤੇ ਨੇਤ੍ਰੀ ਲਿਆਵ ਦਾ ਆਵੈ' ਤੀਜੇ ਗੇੜ ਦੁਵਲੀ ਬਾਟੇ ਤੋਂ ਘੁਟੀ ਘੁਟੀ ਪਿਲਾਉਨਦਾ ਨੇਮ ਪੂਰਾ ਕਰਨਾਂ ਫਿਰ ਦਸ ਆਨੇ ਪਿਚਲੀ ਤਨਖਾਹ ਦਸ ਆਨੇ ਗੁਰੂ ਜੀ ਕੀ ਗੋਲਕ [੨੧]ਰੁਪਯਾ ਦਾ ਕੜਾਹ ਪ੍ਰਸਾਦਿ ਦੇਵੇਗੀ।

ਮਾਈ ਦੇ ਜਾਮੇ ਨੂੰ ਪੁਰਸਾਂ ਤੋ ਤਨਖਾਹ [ਆਧੀ] ਲੈਨ ਦੀ ਮ੍ਰਿਜਾਦਾ ਹੈ। ਫਿਰ ਰਹਿਤ ਦਸ ਕੇ ਅੁਦਾਸਾ ਸੋਧਨਾਂ ਤੇ ਕੜਾਹਪ੍ਰਸਾਦਿ ਤ੍ਰੂ ਤ੍ਰੀ ਬਾਟੇ ਵਿਚ ਪਾਏ ਦੇਨਾਂ ਸਾਰੇ ਭੈਨਾਂਰਲਮਿਲਕੇ ਗਫੇ ਲਾਂਉਣ।

ੴ

[ਸ੍ਰੀ ਅਸ਼ਪਾਨ ਕਿਰਪਾ ਤੁਮਰੀ ਕਰਿ ਮੈਂ ਨ ਕਹਿਯੋ ਸਬ ਤੋਹਿ ਬਖਾਂਨਿਯੋ]

ਸੰਕਾਂਵਾਦੀ ਸਜਨੋਂ:– ਏਕ ਵੇਰਾਂ ਸਚਖੰਡ ਸੰਦੇਸ਼ ਪ੍ਰਚੇ ਦੇ ਲੇਖ, ਖੰਡੇ ਦੇ ਅੰਮ੍ਰਿਤਿ ਛਕਾ ਬਾਰੇ ਆਇਆ ਸੀ' ਜਿਸਦੇ ਉਤੇ ਕੁਛ ਵੀਚਾਰ ਸੰਗ੍ਰਹਿ ਕੀਤੇ ਗਏ ਸਨ। ਜੋ ਇਥੇ ਸੰਗਤ ਦੀ ਗਿਆਤਾ ਲਈ ਦਰਜ ਕੀਤੇ ਜਾਂਦੇ ਹਨ। ਨਕਲ:– ਸਕਖੰਡ ਸੰਦੇਸ ਦਾ ਲੇਖ ਮਾਂਈਆਂ ਨੂੰ ਖੰਡੇ ਦਾ ਅੰਮ੍ਰਿਤਿ ਛਕਾਓ, ਸ੍ਰੀ ਤਖਤ ਸਚਖੰਡ ਹਜੂਰਸਾਹਿਬ ਦੇ ਮੀਤ ਜਥੇਦਾਰ ਤ੍ਰਫੋਂ ਇਕ ਲੇਖ ਮਾਈਆਂ ਨੂੰ ਖੰਡੇ ਦਾ ਅੰਮ੍ਰਤ ਛਕਾਨ ਬਾਰੇ ਸਚਖੰਡ ਸੰਦੇਸ ਤਾਰੀਖ ੧੯੬੭ ਜਿਸ ਦੇ ਉਤੇ ਜੋਰ ਦਿਤਾ ਗਿਆ ਸੀ ਸੀਘ੍ਰ ਹੀ ਪੰਜ ਪਿਆਰੇ ਕੀ ਮੀਟਿੰਗ ਬੁਲਾਕੇ ਲਿਆ ਜਾਏ। ਉਸਮੇ ਟਾਲਮ ਟੋਲਾ ਨਹੀ ਕਰਨਾ ਚਾਹੀਏ। ਏਹ ਪੜ ਕਰ ਵੀਚਾਰ ਹੂਈ ਕੇ ਪਹਿਲੇ ਇਸ ਪ੍ਰ ਏਕਾਂਤ ਮੇ ਵੀਚਾਰ ਕੀ ਜਾਏ। ਜਬਾਬ [ਸ੍ਰੀਮਾਨ ਜੀਓ] ਹਮੀ ਭੀ ਚਾਹਤੇਂ ਹੈ ਕੇ ਮਾਈਯੋਂ ਕੋ ਖੰਡੇ ਕਾ ਅੰਮ੍ਰਤ ਛਕਾ ਕਰ ਸਿੰਘਾਂ ਦੇ ਬ੍ਰਾਬ੍ਰ ਕਾ ਪੂਰਾ ਪੂਰਾ ਹਕ ਦੀਆ ਜਾਏ। ਉਨਕੋ ਸਿੰਘਾਂ ਦੇ ਬ੍ਰਾਬ੍ਰ ਕਾ ਹਕ ਨਾਂ ਥੀਆ ਗਯਾ ਤੋ ਖੰਡੇ ਕਾ ਅੰਮ੍ਰਤ ਮਾਈਯੋਂ ਕੋ ਛਕਾਨੇ ਕਾ ਤਖਤ ਸਾਹਿਬ ਪ੍ਰ ਬ੍ਰਬ੍ਰ ਕਾ ਹਕ ਨਾ ਦੀਏ ਤੋ ਉਸਕਾ ਕਿਆ ਫਾਇਦਾ ਹੂਵਾ।

( ਬ੍ਰਾਬ੍ਰ ਕੇ ਹਕ ਬਾਰੇ ਵੀਚਾਰ )

੧] ਸ੍ਰੀਮਾਨ ਜੀਓ ਖੰਡੇ ਦਾ ਅੰਮ੍ਰਿਤ ਛਕੇ ਵਾਲੀ ਮਾਈ ਕੋ ਜਹਾਂ ਆਪ ਖੜੇ ਹੋਤੇ ਹੋ ਚੌਰ ਕਰਤੇ ਹੋ ਦਰਵਾਜੇ ਕੇ ਸਾਮਨੇ ਵਹਾਂ ਪ੍ਰ ਮਾਈ ਕੋ ਮਥਾ ਟੇਕਨੇਕੀ ਇਜਾਜਤ ਦੇਇੰਗੇ।

੨) ਅਗ੍ਰ ਪੰਥ ਏਹ ਪ੍ਰਵਾਨ ਕਰੇਗਾਂ ਕਿਯਾ, ਸ੍ਰੀ ਪਖਤ ਸਾਹਿਬ ਕੇ ਜੰਗਲੇ ਕੇ ਅੰਦਰ ਖੰਡੇ ਕਾ ਅੰਮ੍ਰਤ ਛਕੇ ਵਾਲੀ ਮਾਈ ਸ੍ਰੀਗੁਰੂ ਗ੍ਰਿੰਥ ਸਾਹਿਬ ਮਹਾ-ਰਾਜ ਜੀ ਦਾ ਮੁਖਵਾਕ ਅੰਦ੍ਰ ਆਇ ਗ੍ਰਿੰਥ ਸਾਹਿਬ ਜੀ ਜਗਾ ਇਨੇਕੋ ਲੈਨ ਦੇਨਗੇ ਕਿਆ

੪] ਸ੍ਰੀਮਾਨ ਜੀ ਪੰਜ ਪਿਆਰੋਂ ਕਾ ਕੜਾਹਪ੍ਰਸਾਦਿ ਕਾ ਵਰਤਾਰਾ ਖੰਡੇ ਕਾ ਅੰਮ੍ਰਤਧਾਰੀ ਮਾਈ ਏਸਕਤੀ ਹੈ ਕਿਯਾ

੪] ਸ੍ਰੀਮਾਨ ਜੀਓ ਹਮਤੋਂ ਬ੍ਰਾਬ੍ਰ ਕਾ ਹਕ ਜਦ ਸਮਝਸਗੇ ਜਦ ਆਪ ਅਪਨੀ ਜਗਾ ਤੇ ਖੰਡੇ ਕਾ ਅਮ੍ਰਤ ਛਕੇ ਵਾਲੀ ਮਾਈ ਤਿਆਰ ਪ੍ਰ ਤਿਆਰ ਰਹਿਤ ਬਹਿਤ ਮੇ ਨਿਤਨੇਮ ਮੇ ਪੂਰੀ ਹੈ ਉਸਕੋ ਅੰਮ੍ਰਤ ਕੇ ਟੈਮ ਅਪਨੀ ਜਗਾ ਪ੍ਰਯਾ ਪੰਜਪਿਆਰੋਂ ਮੇ ਸਾਮਿਲ ਕਰੋ ਤੋਂ ਬ੍ਰਾਬ੍ਰ ਕਾ ਹਕ ਦੇਨੇ ਕੋ ਪੰਥ ਇਜਾਜਤ ਦੇ ਤੇ ਸਾਮਿਲ ਕਰਲੇ ਔਰ ਉਸਕੋ ਪੰਥ ਪ੍ਰਵਾਨ ਕਰਲੇ ਤੋਂ ਤਾਂ ਸਮਝਾਂਗੇ ਕੇ ਮਾਈਯੋਂ ਕੋ ਬ੍ਰਾਬ੍ਰ ਕਾ ਪੂਰਾ ਹਕ ਮਿਲ ਸਕਤਾ ਹੈ।

੫] ਸ੍ਰੀਮਾਨਜੀਓ ਤਖਤ ਸ੍ਰੀਹਜ਼ੂਰ ਸਾਹਿਬ ਕੀ ਮ੍ਰਿਜਾਦਾ ਕੇ ਤਹਿਤ ਭੋਗਕੇ ਲੰਗਰ ਮੇ ਮਾਈਯੋ ਕੋ ਜਾਨੇ ਕਾ ਆਡਰ ਨਹੀ ਹੈ ਅਗ੍ਰ ਮਾਈ ਖੰਡੇ ਕਾ ਅੰਮ੍ਰਤ ਛਕਾਨੇ ਬਾਦ ਮਾਨ ਸਿੰਘ ਜੀ ਲਾਂਗ੍ਰੀ ਕੇ ਸਾਥ ਕੜਾਹਪ੍ਰਸਾਦਿ ਬਨਾ ਨਾ ਪੂਰੀਆਂ ਆਦਿਕ ਬੇਲਨਾ ਤਿਆਰ ਕਰਨੇ ਕੀ ਉਨਕੋ ਇਜਾਜਤ ਹੋਏ ਗੀ ਕੇ ਨਹੀ ਅਗ੍ਰ ਕਹੋ ਕੇ ਹੋਏਗੀ ਤੋ ਬ੍ਰਾਬ੍ਰ ਕਾ ਹਕ ਪ੍ਰਾਪਤ ਹੂਵਾ ਅਗ੍ਰ ਕੜਾਹਪ੍ਰਸਾਦਿ ਕੇ ਭੋਗ ਕੇ ਲੰਗਰ ਮੇ ਮਾਈਯੋ ਕੋ ਨਹੀ ਇਜਾਜਤ

ਹੈ ਔਰ ਨਹੀ ਜਾਸਕਤੀ ਹੈ ਤੋ ਅਪਨੇ ਮਾਈਯੋ ਕੋ ਖੰਡੇ ਕਾ ਅੰਮ੍ਰਤ ਛਕਾ ਕਰ ਮਾਈਯੋ ਕੋ ਬ੍ਰਾਬ੍ਰ ਕਾ ਹਕ ਕਿਆ ਦੀਆ।

੬] ਗੁਰੂ ਸਾਹਿਬ ਜੀ ਕੇ ਬਾਉਲੀ ਸਾਹਿਬ ਮੇਂਸੇ ਮਹਾਰਾਜ ਕੇ ਭੋਗਕੇ ਲੰਗ੍ਰ ਮੇ ਖੰਡੇ ਕਾ ਅੰਮ੍ਰਿਤ ਛਕੇਵਾਲੀ ਮਾਈ ਜਲ ਕੀ ਸੇਵਾ ਕਰ ਸਕਤੀ ਹੈ ਕਿਯਾ, ਹਜੂਰੀ ਮ੍ਰਿਯਾਦਾ ਕੇ ਤਹਿਤ ਨਹੀ ਕਰ ਸਕਤੀ, ਤੋ ਬ੍ਰਾਬ੍ਰ ਕਾ ਹਕ ਕੈਸੇ ਹੂਵਾ ਹੈ।

੭] ਹਜੂਰੀ ਮ੍ਰਿਜਾਦਾ ਕੇ ਤਹਿਤ ਗਾਗ੍ਰ ਕੀ ਸੇਵਾ ਖੰਡੇ ਕਾ ਅਮ੍ਰੰਤ ਛਕੇ ਵਾਲੀ ਮਾਈ ਕਰ ਸਕਤੀ' ਅਗ੍ਰ ਨਹੀ ਕਰ ਸਕਤੀ ਤੋ ਫੇਰ ਖੰਡੇ ਕਾ ਅੰਮ੍ਰਤ ਛਕਾਕਰ ਕਿਆ ਫਾਇਦਾ ਹੂਵਾ ਉਸਕੋ ਬ੍ਰਾਬ੍ਰ ਕਾ ਹਕ ਕਿਆ ਦੀਆ।

੮] ਸ੍ਰੀਮਾਨ ਜੀਓ ਆਪ ਹੀ ਅਪਨੇ ਸਚੇ ਦਿਲ ਸੇ ਬੋਲੋ ਖੰਡੀ ਕਾ ਅੰਮ੍ਰਿਤ ਛਕਕੇਵਾਲੀ ਮਾਈ ਪੂਰੀ ਮ੍ਰਿਜਾਦਾ ਮੇ ਰਹਿਣੇ ਵਾਲੀ ਕੋ ਤਖਤ ਸਾਹਿਬ ਪ੍ਰ ਅਪਨੀ ਜਗਾ ਪ੍ਰ ਚੌਰ ਕਰਨੇ ਦੇਨਗੇ ਅਗ੍ਰ ਹਜੂਰੀ ਮ੍ਰਿਜਾਦਾ ਕੇ ਤਰਿਤਨਹੀ ਤੋ ਫੇਰ ਆਪਨੇ ਖੰਡੇ ਕਾ ਅਮ੍ਰਤ ਛਕਾਕੇ ਪੂਰਾ ਬ੍ਰਾਬ੍ਰ ਕਾ ਹਕ ਕਿਯਦੀਆ ਹੈ

੯] ਸ੍ਰੀਮਾਮ ਜੀਓ ਜਹਾਂ ਸੇ ਸੂਰਜ ਨਿਕਤਾ ਔਰ ਛੁਪਤਾਹੈ [ਉਦੇ,ਅਸਤ] ਤਕ ਪੂਰੇ ਪੰਥ ਨੇ ਖਾਲਸਾ ਪੰਥ ਨੇ ਮਾਈਆਂ ਪੰਜ ਪਿਆਰੇਂ ਬਨ ਕਰ ਅੰਸ੍ਰਿਤ ਕਰਨੇ, ਅੰਮ੍ਰਿਤ ਅਭਿਲਾਖੀਯੋਂ ਕੋ ਛਕਾਯਾ ਅਭੀਤਕ ਸੁਨ ਨੇ ਮੇਂ ਪ੍ਰਚੋਂ ਮੇਂ ਭੀ ਲੇਖ ਨਹੀ ਆਯਾ ਹੈ। ਅਗ੍ਰ ਖੰਡੇ ਕਾ ਅੰਮ੍ਰਿਤ ਛਕਕੇਮਾਈਯੋ ਕੋ ਅਮ੍ਰਿਤ ਤਿਆਰ ਕਰਨੇ ਕਾ ਔਰ ਛਕਾਨੇ ਕਾ ਅਭੀਤਕ ਪੰਥਨੇ ਹਕ ਨਹੀ ਕੀਯਾ ਹੈ। ਤੋ ਕੈਸਾ ਮਾਨੇ ਜਾਏ ਕੇ ਬ੍ਰਾਬ੍ਰ ਕਾ ਹਕ ਮਾਂਈਯੋ ਕੋ ਖੰਡੇ ਕਾ ਅਮ੍ਰਿਤ ਛਕਾਏ ਦੀਯਾ ਹੈ।

੧੦ ਸ੍ਰੀਮਾਨ ਜੀਓ ਔਰ ਤੋ ਕਿਆ ਜਹਾਂਭੀ ਗੁਰਪੁਰਬੋਂ ਪ੍ਰ ਯਾ ਧਾਰਮਕ

ਤਿਵਾਰੋਂ ਪ੍ਰ ਜਲੂਸ ਨਿਕਲ ਤੇ ਤੇ ਉਸ ਸਮੇ ਪ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਵਾਰੀ ਕੇ ਸਾਮਨੇ ਨਗੀਆਂ ਤਲਵਾਰਾ ਲੇਕੇ ਚਲਤੇ ਅਭੀਤਕ ਏਹ ਪੰਜ ਪਿਆਰੋਂ ਔਰ ਏਕ ਮਾਈ ਜੋ ਤਿਆਰ ਪ੍ਰ ਤਿਆਰ ਖੰਡੇ ਕਾ ਅਮ੍ਰਤ ਛਕੇ ਵਾਲੀ ਮਾਈਕੋ ਸਾਮਿਲ ਨਹੀ ਕੀਯਾ ਹੈ ਤੋ ਕੈਸਾ ਮਨਾ ਜਾਏ ਕੇ ਖੰਡੇ ਕਾ ਅਮ੍ਰਤ ਛਨੇ ਬਾਦ ਮਾਈਆਂ ਕੋ ਬ੍ਰਾਬ੍ਰ ਕਾ ਹਕ ਪ੍ਰਾਪਤ ਹੂਵਾ ਹੈ।

੧੧} ਸ੍ਰੀਮਾਨ ਜੀਓ ਬੋਲਾਸੌਖਾ ਹੈ ਕਰਨਾ ਔਖਾਹੈ। ਸ੍ਰੀਮਾਨ ਜੀ ਦਸ਼ਮੇਸ ਪਿਤਾ ਜੀ ਨੇ ਅਮ੍ਰਤ ਤਿਆਰ ਕਰਨੇ ਵਕਤ ਜਿਤਨਾ ਅਖਿਤਿਆਰ ਸ੍ਰੀਮਾਤਾ [ਜੀਤੋਜੀ] ਕੋ ਦੀਯਾ ਥਾ ਅਭੀਤਕ ਪੰਥ ਨੇ ਅਮ੍ਰਿਤ ਮੇਂ ਓਹ ਹਕ ਭੀ ਮਾਈਯੋ ਕੋ ਨਹੀ ਦੀਏ ਅਗ੍ਰ ਦੇਤੇ ਤੋ ਅਮ੍ਰਿਤ ਮੇ ਪਤਾਸੇ ਮਾਈ ਡਲਤੀਥੀ ਵ ਪਾਂਉਂਦੀ ਸੀ। ਸ੍ਰੀਮਾਨ ਜੀ ਏਹ ਸਭ ਕਹਿਨ ਕੇ ਬਾਤਾਂ ਹੈ ਮਾਈਯੋਂ ਕੋ ਬ੍ਰਾਬ੍ਰ ਕਾ ਹਕ ਦੇਉ, ਸਾਰੇ ਖਾਲਸਾਪੰਥਮੇ ਮਾਈਯੋਂ ਕੋ ਤਿਆਰ ਪ੍ਰ ਤਿਆਰ ਪੰਜ ਪਿਆਰੇ ਬਨਕੇ ਅਮ੍ਰਿਤ ਛਕਾਨੇ ਕਾ ਹਕ ਨਹੀ ਦੀਯਾ ਗਯਾ ਹੈ ਹੋਰ ਤੋ ਕਿਆ ਪੰਜਪਿਆਰੋਂ ਕਾ ਕੜਾਹਪ੍ਰਸਾਦਿ ਲੇਨੇ ਕਾ ਅਭੀਤਕ ਹਕ ਨਹੀਦੀਯਾਹੈ

੧੨ ਸ੍ਰੀਮਾਨ ਜੀਓ ਤਖਤ ਸ੍ਰੀ ਹਜੂਰ ਸਾਹਿਬ ਕੋ ਛੋੜਕਰ ਜਹਾਂ ਪ੍ਰ ਸ੍ਰੋਮਨੀ ਗੁਰਦਵਾਰਾ ਪ੍ਰਬੰਧਕ ਕਮੇਟੀ ਕਾ ਇੰਤਜਾਮ ਹੈ ਵਹਾਂ ਪ੍ਰ ਭੀ ਪੰਜ ਪਿਆਰੋਂ ਮੈ ਭੀ ਜਥੇਦਾਰੀ ਕੀ ਪਦਵੀ ਦੀ ਸੀ ਤਿਆਰ ਪ੍ਰ ਤਿਆਰ ਮਾਈ ਕੋ ਖੰਡੇ ਕਾ ਅਮ੍ਰਤ ਛਕੀਵਾਲੀ ਕੋ ਨਹੀ ਦੀ ਗਈਹੈ' ਤੋ ਕੈਸਾ ਮਾਨਾ ਜਾਏ ਕ ਹਮ ਹਜੂਰ ਸਾਹਿਬ ਪ੍ਰ ਮਾਈਯੋਂ ਕਾ ਹਕ ਬ੍ਰਾਬ੍ਰ ਨਹੀ ਦੇਤੇ।

੧੩] ਸ੍ਰੀਮਾਨ ਜੀਓ, ਖੰਡੇ ਕਾ ਅਮ੍ਰਿਤ ਛਕਾਕਰ ਮਾਈਯੋ ਕੋ ਸਿੰਘਨਾਮ ਯਾ ਸਿਘਨੀ ਨਾਮ ਕਿਉਂ ਨਹੀ ਰਖਤੇ ਹੋ {ਕੌਰ} ਨਾਮ ਕਿਉਂ ਰਖ ਤੇ ਹੈ' [ਕੌਰ] ਕਿਸਕੋ ਕਹਿਤੇਂ ਹੈ। ਜੋ ਰਾਜੇ ਮਹਾਰਾਜੋਂ ਕੇ ਰਾਜਕੁਮਾਰ ਹੋਤੇ ਹੈ

ਉਨਮੇ ਸੇ ਜੋ ਬੜਾ ਹੋਤਾ ਹੈ ਉਸਕੋ [ਟੀਕਾ] ਸਾਹਿਬ ਕਹਿਤੇ ਹੈ। ਕਿਉਂਕੇ ਉਹ ਰਾਜ ਤਖਤ ਦਾ ਵਾਰਿਸ਼ ਹੈ। ਯਾ ਮਾਲਕ ਹੋਨੇ ਵਾਲਾ ਹੈ [ਟੀਕੇ]ਕਾ ਮਤਲਬ ਅਗੇ ਜਾਕਰ ਇਸਕੇ ਮਥੇ ਪ੍ਰ ਰਾਜ ਟੀਕਾ ਲਗੇਗਾ[ਕੌਰ] ਛੋਟੇਬੇਟੋ ਕੋ ਕਹਿਤੇ ਹੈ। ਕੌਰ ਕਾ ਮਤਲਬ ਕਿਉਂਕੇ ਓਹ ਰਾਜੇ ਮਹਾਰਾਂਜੇ ਕੇ ਜਾਇਦਾਦ ਕਾ ਹਕਦਾਰ ਹੈ। ਰਾਜ ਤੱਖਤ ਰਾਜ ਪ੍ਰਬੰਧ ਕੇ ਚਲਾਨੇ ਕਾ ਹਕਦਾਰ ਨਹੀਹੈ। ਉਸ ਕਾ ਮਥਾ ਰਾਜ ਤਿਲਕ ਸੇ ਕੋਰਾ ਰਹਿਤਾ ਹੈ। ਇਸ ਲੀਏ ਉਸਕੋ ਕੌਰ ਕਿਹਾ ਜਾਤਾ ਹੈ। ਖੰਡੇ ਕਾ ਅੰਮ੍ਰਿਤ ਮਾਈਯੋਕੋ ਛਕਾ ਕੇ ਫੇਰ ਕੌਰ ਨਾਮ ਰਖਨਾ ਏਹੀ ਉਨਕੋ ਛੋਟਾ ਦਰਜਾ ਦੇਨਾ ਹੈ ਦੇਤੇ ਹੋ। ਕੌਰ ਨਾਮ ਹੋਨੇ ਸੇ ਰਾਜ ਪ੍ਰਬੰਧ ਕਾ ਅਧਿਕਾਰ ਨਹੀ ਹੋਸਕਤਾ ਹੈ

੧੪] ਸ੍ਰੀਮਾਨ ਜੀਓ ਅਜ ਤਕ ਪੂਰੇ ਪੰਥ ਮੇ ਉਕੇ ਅਸ਼ਤ ਤਕ ਸੁੰਨਿ ਨੇ ਮੇ ਦੇਖਨੇ ਮੇ ਨਹੀ ਆਯਾ ਹੈ ਕੇ ਕੀਸੀ ਜਗਾ ਪ੍ਰ ਮਾਈਆਂ ਨੇ ਮਾਈ ਕੋ ਭੀ ਅਮ੍ਰਤ ਛਕਾਯਾ ਹੈ ਅਗ੍ਰ ਛਕਾਨੇ ਕਾ ਉਂਨਕੋ ਹਕ ਅਖਿਤਿਆਰ ਨਹੀ ਹੈ ਤੋ ਫੇਰ ਕੈਸਾ ਮਾਨਾ ਜਾਏ ਮਾਈਯੋਂ ਕੋ ਖੰਡੇ ਕਾ ਅੰਮ੍ਰਤ ਛਕਾਕਰ ਬ੍ਰਾਬ੍ਰ ਕਾ ਹਕ ਦੀਯਾ ਹੈ।

੧੫] ਸ੍ਰੀਮਾਨ ਜੀਓ ਅਗ੍ਰ ਪੂਛਾ ਜਾਏ ਕੇ ਖੰਡੇ ਕਾ ਅੰਮ੍ਰਤ ਛਕਾਨਾਮਾਈਯੋ ਕੋ ਕਹਾ ਲਿਖਾ ਵਾਲਾ ਹੈ ਇਤਹਾਸੋ ਮੇਂ ਤੋ ਸਿਰਫ ਏਹ ਜਵਾਬ ਦੇਇੰਗੇ ਕੇ ਸ੍ਰੋਮਨੀ ਕਮੇਟੀ, ਅਕਾਲੀਦਲ, ਸੰਤ ਰਣਧੀਰ ਸਿੰਘ ਕੇ ਜਥੇ ਵਾਲੇ ਛਕਾ ਰਹੇ ਹੈ ਇਤਆਦਿਕ ਇਸਕੇ ਬਾਰੇ ਸੋਚਨਾ ਚਾਹੀਏ ਕੇ ਜੋ ਏਹ ਲੋਗ ਕਾਮ ਕਰਤੇ ਹੈ ਠੀਕ ਕਰਤੇ ਯਾ ਗਲਤ ਕਰਤੇ।

[ ਪ੍ਰਮਾਂਣ ਵਜੋਂ ]

੧] ਏਹ ਪਾਠ ਕੀ ਸਮਾਪਤੀ ਪ੍ਰ ਰਾਗਮਾਲਾ ਨਹੀ ਪੜਤੇ ਔਰ ਖੰਡੇ ਨੇ ਕੀਯਾ ਹੈ ਪੜਨਾ।

੨) ਭਸੌੜੀਓ, ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਸੇ ਭਗਤੋਂ ਕੀ ਬਾਂਣੀਕਾ ਭੀ ਖੰਡੰਨ ਕੀਯਾ ਹੈ।

੩] ਉਨਾਂਨੇ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਕੇ ਮੰਗਲਾਂਚਰਨ ਅਦਲਾ ਬਦਲੀਹੈ

੪] ਇਨਾਨੇ ਰਹਿਰਾਸ ਕੇ ਪਾਠ ਮੇ ਭੀ ਖੰਡੰਨ ਕਰੇ ਹੈ ਇਤਆਦਿਕਕਈ ਚੀਜਾਂ ਗੁਰ ਮ੍ਰਿਜਾਦਾ ਕਾ ਖੰਡਨ ਕਰੇ ਹੈ। ਤਾਂ ਅਪਨੇ ਯਹਾਂ ਸੇ ਤਖਤ ਸਾਃ ਸੇ ਕਿਉਂ ਲਿਖੋ ਹੈ, ਇਹ ਗਲਤ ਕੀਏ ਹੈ ਮੰਗਲਾਂ ਚਰਨ ਬਾਰੇ

੫] ਔਰ ਮੰਗਲਾਂਚਰਨ ਬਾਰੇ ਸੰਤ ਸਮਾਜ ਖਾਲਸਾ ਜੀਨੇ ਕਮੇਟੀ ਬਨਾਕਰ ਮੰਗਲਾਂ ਚਰਨ ਜੋ ਉਪ੍ਰ ਨੀਚੇ ਕਰੇ ਸੋ ਠੀਕ ਕਰਾਏ। ਕੈਸਾ ਮਾਨਾ ਜਾਏ ਕੇ ਮਾਈਯੋਂ ਕੋ ਖੰਡੇ ਕਾ ਅੰਮ੍ਰਿਤ ਛਕਾ ਰਹੇ ਏਹ ਬਿਲਕੁਲ ਠੀਕ ਹੈ।

[ ਗਜ ਗਾਹ ਬਾਰੇ ]

ੴ ਸਤਿਗੁਰਪ੍ਰਸਾਦਿ ॥

ਹਉਂ ਆਪਾਂ ਬੋ ਲਣਿ ਜਾਂਣਦਾ ਮੈ ਸਭੁਹੁ ਕਿਹਾ ਹੁਕਮਾਉ ਜੀਓ।

ਸੰਕਾਂਵਾਦੀ ਸਜਨੋ– ਏਥੇ ਤਖਤ ਸਾਹਿਬੋ ਅੰਦ੍ਰ ਸਿੰਘਾਂਸਨ ਤੇ ਏਕ ਦੇਵੀ ਦੀ ਮੂਰਤੀ ਰਖੀ ਹੁਈ ਹੈ। ਜੇੜੀ ਕੇ ਅਦਾਸੇ ਦੇ ਵਕਤ ਖੜੀ ਕਰਕੇ ਪੁਜਾਰੀ ਸਿੰਘ ਸਮਾਪਤੀ ਤੋ ਬਾਦ ਟੱਲ ਬਜਾਉਂਦੇ ਹਨ। ਉਤਰ ਃ ਨਹੀਭਾਈ ਸੰਕਾਂਵਾਦੀਹੈ ਏ ਦੇਵੀ ਦੀ ਮੂਰਤੀ ਨਹੀ ਹੈ। ਇਸ ਦਾ ਨਾਮ [ਗਜ਼ਗਾਹ]ਹੈ ਸੰਕਾਂਵਾਦੀ ਸਜਨੋ ਜੇ ਤੁਹਾਨੂੰ ਪਤਾ ਲਗਾ ਜਾਇਕੇ ਦਸਮੇਸ਼ ਪਿਤਾ ਜੀ ਦੇ ਹੱਥ ਦੀ ਨਿਸਾਨੀ ਹੈ ਤਾਂ ਤੁਸੀ ਮਥਾ ਟੇਕ ਦੇ ਟੇਕਦੇ ਤੁਹਾਡਾ ਦਿਲ ਨਹੀ ਰਜੇਗਾ ਆਓ ਭਾਈ ਸੰਕਾਵਾਦੀ ਸਜਨੋ ਜੇ ਅਪਾਂ ਖੋਜ ਕਰੀਏ ਕੇ ਏਹ [ਗਜਗਾਹ] ਗੁਰੂ ਸਾਹਿਬ ਜੀ ਨੇ ਕਿਸ ਨੂੰ ਬਖਸੀ ਸੀ, ਉਸਤੋਂ ਬਾਦ ਕਿਸ ਤ੍ਰਾਂ ਤਖਤ ਸ੍ਰੀ

ਹਜ਼ੂਰ ਸਾਹਿਬ ਪੁਜੀ ਔਰ ਇਸਤਰਾਂ ਮਹਾਰਾਜ ਦੇ ਸਿੰਘਾਸਨ ਤੇ ਸਸੋਬਿਤ ਕੀਤੀ ਗਈ। ਇਸ ਦਾ ਖੁਲਾਸਾ ਵਰਨਨ ਅਕਾਲੀ ਕੌਰ ਸਿੰਘ ਜੀ ਨੇ ਹਜ਼ੂਰੀ ਸਾਥੀ ਨਾਮੀ ਅਪਨੀ ਪੁਸਤਕ ਵਿਚ ਇਸਤਰਾਂ ਦ੍ਰਸਾਇਆ ਹੈ। ਸਫਾ [੧੪੭] ਤੇ ਸੰਗਤਾਂ ਪੜ੍ਹਕੇ ਭਲੀ ਪ੍ਰਕਾਰ ਜਾਨ ਸਕਤਆਂ ਹਨ। ਇਥੇ ਚੇਤਾਵਨੀ ਮਾਤ੍ਰ ਹੀ ਦਰਸਾਉਨ ਦੀ ਕੋਸ਼ਿਸ਼ ਕੀਤੀ ਗਈ ਹੈ। ਹਜ਼ੂਰੀ ਸਾਥੀ ਤੋਂ ਪ੍ਰਕਰਨ ਆਰੰਭ, ਬਾਬਾ ਮਾਨ ਸਿੰਘ ਜੀ ਨੂੰ ਨਿਹੰਗ ਕਹਿਕੇ ਬਖਸਿਆ ਅਪਨੀ ਕਰ ਦੀਨੀ ਮੀ' ਜਿਕਰ ਕਰਕੇ ਏਹ ਹਮੇਸਾਂ ਸੂਰਮਾਈ ਬਾਂਣੇਦੇ ਉਸੀ ਪਹੇਰ ਵਾਲੀ ਸਕਲ ਵਿਚ ਧਾਨੀ [ਪਾਬੰਦ]ਰਹਿਕੇ ਹੋਰ ਨਾਂ ਨੂੰ ਭੀ ਨਿਹੰਗ ਬਨਾਂਦੇ ਸੀ' ਏਹ ਬਾਬਾ ਜੀ ਬਹੁਤ ਸਮੇਤਕ ਮਹਾਰਾਜ ਦੇ ਹਜ਼ੂਰੀ ਜੁੱਧ ਜੰਗਾ ਵਿਚ ਸਾਮਿਲ ਹੈ ਪਰੰਤੂ ਦਖੱਨ ਆਵਨ ਤੋਂ ਪਿਛੋਂ ਥੋੜੇ ਹੀ ਦਿਨਾਂ ਬਾਦ ਸਰਹੰਦ ਬਹਿਰ ਦੇ ਉਜੜਨ ਪਿਛੋਂ ਬਾਬਾ ਫਤੂ ਸਿਘ ਜੀ ਦੇ ਅੰਗੀਠੇ ਤੇ ਯਾਦਗਾਰ ਦੀ ਸੇਵਾ ਕਰਦੇ ਕਰਦੇ ਕਮ੍ਰ ਕਸੇ ਕਰ ਗਏ। ਇਨਾਂ ਦੇ ਜਾਨ ਨਸ਼ੀਨ ਜਿਸ ਗੁਰਬਖਸ ਸਿੰਘ ਨਿਹੰਗਨੂੰ ਖਾਲਸੇ ਨੇ ਮੁਕਰਰ ਕੀਤਾ ਉਸੀਨਾਮ ਦੇ ਹੋਰ ਭੀ ਸਿੰਘ ਹੋਨ ਕਰਕੇ ਤੇ ਇਨਾਂ ਦੇ [ਗਜਗਾਹ] ਦੇ ਧਾਰਨੀ ਹੋਣਿ ਕਰਕੇ[ਗਜ਼ਗਾਹ] ਸਿੰਘ ਨਾਮ ਮਸੂਰ ਹੋ ਗਯਾ ਪਰੰਤੂ ਜਦ ਇਨਾਂ ਨੂੰ ਪਤਾ ਲਗਾਕੇ ਗੁਰ ਦਸਮੇਸ਼ ਜੀ ਜੋਤੀ ਜੋਤਿ ਸਮਾਗਏ ਹਨ' ਤਦ ਤੇ ਏਹ ਅੰਗੀਠੇ ਸਾਹਿਬ ਦੇ ਪਹਿਰੇ ਤੇ ਹੋਰ ਸਿੰਘ ਟੀਕਾ ਕੇ ਤੇ ਅਪਨੇ [ਮਨਮੇਲੀ] ਦੂਜੇ ਅਕਾਲੀ ਗੁਰਬਖਸ ਸਿੰਘ ਨਿਹੰਗ ਸਿੰਘ ਸਮੇਤ ਕੁਛ ਹੋਰ ਫੌਜਾਂ ਸਨੇ ਹਜ਼ੂਰ ਸਾਹਿਬ ਪੁਜਗਏ ਹਨ ਇਥੇ ਹੀ ਜਦ ਸ੍ਰਕਾਰ ਅਕਲ ਕਲਾ ਸਿੰਘ ਜੀ ਨਾਲ ਸ਼੍ਰੀ ਸਾਹਿਬ ਤਕ ਨੌਬਤ ਪਜੀ ਤੇ ਫਤੇ ਗਜਾਗਏ ਤਦ ਏਨਾਂ ਵਾਲਾ ਗਜ਼ਗਾਹ ਗੁਰੂ ਕੇ ਤਖਤ ਦੀ ਹਜ਼ੂਰੀ ਵਿਚ ਜਿਸ ਕੀ ਵਸਤ ਤਿਸਿਆਗੇ ਰਾਖੇ। ਕਹਿ ਕੇ ਹਾਜ਼ਰ ਕਰਕੇ ਅਕਾਲੀ ਗੁਰਬਖਸ ਸਿੰਘ ਜੀ ਨਿਹੰਗ ਨਗੀਨਾਂਘਾਟ ਜਾ

ਸਜੇ ਤਦ ਤੋਂ ਏਹ[ਗਜ਼ਗਾਹ] ਦੇ ਦੀਦਾਰੇ ਖਾਲਸਾ ਜੀ ਇਥੇ ਹੀ ਵਿਸੇਸ਼ਤਾ ਨਾਲ ਕਰਦੇ ਹਨ। ਜਿਸ ਦਰਸਕ ਨੂੰ ਅਜੇ ਭੀ ਇਸਦੇ ਵੇਵੀ ਹੋਣ ਦਾ ਸੰਦੇਹ ਹੈ। ਓਹ ਕਿਰਪਾ ਕਰਕੇ ਦੀਪ ਮਾਲਾ ਦੇ ਮਹਲੇ ਪ੍ਰ ਹਜ਼ੂਰ ਸਾਹਿਬ ਪੁਜਕੇ ਚੰਗੀਤ੍ਰਾਂ ਦਰਸਨ ਪ੍ਰਸ ਕਰਕੇ ਅਪਨੀ ਭਰਮ ਨਿਵਰਤ ਕਰ ਲਵੇ। ਕਿਉਂਕੇ ਉਸ ਦਿਨ ਏਹ ਬਾਹਰਲੇ ਤਖਤ ਸਾਹਿਬ ਤੇ ਕਢਕੇ ਸਜਾਏ ਜਾਂਦੇ ਹਨ, ਅਤੇ ਔਰ ਭੀ ਬਹੁਤੇ ਸ਼ਸਤ੍ਰ ਅਸ਼ਤ੍ਰ ਬਾਹਰ ਨਿਕਲਦੇ ਹਨ ਇਸ [ਗਜ਼ਗਾਹ] ਦੇ ਜਿਸ ਵੇਲੇ ਦਰਸਨ ਕਰਾਏ ਜਾਂਦੇ ਹਨ ਉਸ ਵੇਲੇ ਕਲਗੀ ਭੀ ਐਨ ਸਾਮਨੇ ਬ੍ਰੋਬਰ ਕਰਕੇ ਟੀਕਾ ਈਜਾਂਦੀ ਹੈ ਜੋ ਸ੍ਰੀਮਾਨ ਬਾਬਾ ਨਰਾਇਨ ਸਿੰਘ ਜੀ ਪੁਜਾਰੀ ਦੇ ਭਾਂਨਜੇ ਸ੍ਰਦਾਰ ਕਿਸਨ ਸਿੰਘ ਨੇ ਭੇਟਾ ਕੀਤਾ ਹੈ।

## { ਤਿਲਕ ਬਰਰੇ ਦੇ ਬਾਰੇ }

ੴ ਸਤਿਗੁਪ੍ਰਸਾਦਿ।

ਪਿਤਾ ਕਾ ਜਨਮ ਕਿਆ ਜਾਨੈ ਪੂਤ।

ਗਿਆਨੁ ਧਿਆਨੁ ਕਿਛੁ ਕਰਮ ਨ ਜਾਣਾਂ ਸਾਰਨ ਜਾਣਾਂ ਤੇਰੀ।

ਸਭਤੋ ਵਡਾ ਸਤਿਗੁਰ ਨਾਨਕ ਜਿਨਿ ਕੱਲ ਰਾਖੀ ਮੇਰੀ

ਸੰਕਾਂਵਾਦੀ ਸਜਨ:– ਇਥੇ ਬਕਹੇ ਝਟਕਾ ਕੇ ਖੂਨ ਦਾ ਤਿਲਕ ਸ਼ਸਤ੍ਰਾਂ ਨੂੰ ਲਾਯਾ ਜਾਂਦਾ ਹੈ ਕੇ ਕਿਥੋਂ ਦੀ ਮ੍ਰਿਜਾਦਾ ਹੂਈ। ਭਾਈ ਸੰਕਾਵਾਦੀਸਜਨੋ ਏਹ ਦੇ ਬਾਰੇ ਸਾਨੂੰ ਤਾਂ ਕੁਛ ਪਤਾ ਨਹੀ ਪ੍ਰ ਖਾਲਸਾ ਧ੍ਰਮ ਸਾਬਤ੍ਰ ਦੇ ਕਰਤਾ ਨੇ ਇਸਤਰਾਂ ਲਿਖੀਆਂ ਹੈ ਕੇ ਸ੍ਰੋਮੀਨੀ ਕਮੇਟੀ ਤੋਂ ਪਹਿਲੇ ਚਾਰੋਂ ਤਖਤਾਂ ਦੀ ਮ੍ਰਿਜਾਦਾ ਏਕ ਹੁੰਦੀ ਸੀ, ਸ੍ਰੋਮਨੀ ਕਮੇਟੀ ਨੇ ਹਰਮੰਦ੍ਰ ਸਾਹਿਬ ਅਕਾਲ ਤੱਖਤਸਾਹਿਬ ਦਾ ਇੰਤਜਾਮ ਅਪਨੇ ਹਥਿ ਲਿਆ। ਉਸ ਵਖਤ ਸ੍ਰੋਮਨੀਕਮੇਟੀ

ਪਾਸ ਦਸਮ ਗ੍ਰੰਥ ਦੇ ਪਾਠੀਏ ਵ ਗਿਆਤ ਨਾ ਹੋਣਿ ਕਰ ਕੇ ਕਈ ਮ੍ਰਿਜਾਦਾ ਦਿਆਂ ਟੈਮ ਦੀਆਂ ਰਸਮ ਰਿਵਾਜਾਂ ਬੰਦ ਕਰਦੇ ਗਏ ਜਿਸ ਕਰਕੇ ਇਸਵਖਤ ਚਾਰੋਂ ਤਖਤਾਂ ਦੀ ਮ੍ਰਿਜਾਦਾ ਆਪ ਵਿਚ ਨਹੀ ਮਿਲਦੀ ਏ ਫਰਕ ਸ੍ਰੋਮਣੀ ਦਾ ਹੀ ਪਾਯਾ ਹੋਯਾ ਹੈ। ਏਦੀ ਜਿਮੇਵਾਰੀ ਭੀ ਇਨਾਂ ਤੇ ਹੀਹੈ ਇਸ ਵਖਤ ਵੇਖੀਆਂ ਜਾਏ ਤਾਂ ਸ੍ਰੀਹਰਮੰਦ੍ਰ ਸਾਹਿਬ ਤੇ ਅਕਾਲ ਤਖਤ ਸਾਹਿਬ ਦੀ ਮ੍ਰਿਜਾਦਾ ਫਰਕ ਹੈ ਏਕ ਜਗਾ ਰਹਿਰਾਸ ਪੂਰੀ ਪੜੀ ਜਾਂਦੀ ਹੈ ਏਕ ਜਗਾ ਥੋੜੀ, ਏਕ ਜਗਾ ਆਰਤੀ ਹੁੰਦੀ ਹੈ ਏਕ ਜਗਾ ਤੇ ਨਹੀ' ਏਕ ਅਸਥਾਨ ਤੇ ਅਖੰਡ ਪਾਠ ਦੀ ਸਮਾਪਤੀ ਤੇ ਰਾਗ ਮਾਲਾ ਪੜੀ ਜਾਂਦੀ ਹੈ। ਏਕ ਅਸਥਾਨ ਤੇ ਨਹੀ ਪੜੀ ਜਾਂਦੀ' ਏਹ ਦੋਵੇ' ਗੁਰ ਅਸਥਾਨਾਂ ਦਾ ਇੰਤਜਾਮ ਸ੍ਰਿਰੋਮਨੀ ਪ੍ਰਬ੍ਰਧਕ ਕਮੇਟੀ ਦਾ ਹੈ ਦੇਖੋ ਕਿਤਨੀ ਅਚਰਜਤਾ ਵਾਲੀ ਗਲ ਹੈ ਕੇ ੫੦੦ ਸੌ ਗਜ ਤੇ ਆਮੋ ਸਾਮਨੇ ਮ੍ਰਿਜਾਦਾ ਵਿਚ ਕਿਤਨਾਂ ਫਰਕ ਹੈ' ਫੇਰ ਏ ਸ੍ਰੋਮਨੀ ਕਮੇਟੀ ਵਾਲੇ ਨਾਰਾ ਬੁਲੰਦ ਕਰਦੇ ਹਨ ਕੇ ਚਾਰੋ ਤਖਤਾਂ ਦੀ ਮ੍ਰਿਜਾਦਾ ਇਕ ਹੋਨੀ ਚਾਹੀ ਦੀ ਹੈ ਪਹਿਲੇ ਸ੍ਰੋਮਨੀ ਕਮੇਟੀਨੂੰ ਚਾਹੀਏ ਕੇ ਸ੍ਰੀ ਹਰਮੰਦ੍ਰਸਾਹਿਬ ਔਰ ਅਕਾਲ ਤਖਤ ਸਾਹਿਬਜੀਦੀ ਮ੍ਰਿਜਾਦਾ ਏਕ ਕਰਨ ਤਿਲਕ ਬਾਰੇ ਖਾਲਸਾ ਧ ਮ ਸ਼ਾਸਤ੍ਰ ਦੇ ਵਿਚਾਰ ਵ ਨਕਲ ਸਫਾ ਨੰਬ੍ਰः ੪੦੧ ਨਵਾਭਾਗ ਸਿਖ ਦਾ ਖਾਲਸਾ ਪੰਥ ਜੋ ਵਾਹਿਗੁਰੂ ਅਕਾਲ ਪੁਰਖ ਜੀ ਦਾ ਸਚਾ ਪੰਥ ਸ੍ਰੀ ਗੁਰੂ ਜੀ ਮਹਾਰਾਜ ਜੀ ਨੇ ਪ੍ਰਗਟ ਕੀਤਾ ਹੈ ਜੈਨੀਆਂ ਵਰਗੀ ਮੁਰਦਾ ਕੌਮ ਨਹੀ,ਜ਼ਿੰਦਾ ਕੌਮ ਹੈ, ਸਗੋ ਐਸੀ ਜਿੰਦਗੀ ਰਖਨ ਵਾਲਾ ਹੈ ਕੇ ਜੈਨੀਆ ਦੀ ਰੀਸੇ ਅਹਿੰਸਾ ਪ੍ਰਮੋਧਰਮਦੇ ਅਸਰ ਹੇਠ ਆ ਮੁਰਦਾ ਹੋਕੇ ਜਾਲਮ ਮਲੇਛੀ ਰਾਜਤੇ ਜੁਲਮ ਦੇ ਸਮੁੰਦ੍ਰ ਵਿਚ ਡੁਬਦੀ ਹੋਈ ਹਿੰਦੂ ਕੌਮ ਦੀ ਬੇੜੀ ਨੂੰ ਕੰਧਾਂ ਤੇ ਬੰਨੇ ਲਾਕੇ ਮੁੜ ਜਾਨ ਪਾਉਨ ਲਈ ਆਪ ਹੀ ਜਿੰਦਗੀ ਰੂਪ ਹੋ ਵਰਤੀਆਂ ਹੈ ਅ੍ਰਥਾਤ ਸਿਖਾਂ ਖਾਲਸੀਆਂ ਦੀ ਜਿੰਗੀ ਦੇ ਨਾਲ ਸਾਰੇ ਹਿੰਦੂ ਕੌਮ ਹੀ ਜਿਊਂ ਦੀਆਂ

ਵਿਚ ਹੋ ਗਈ ਤਾਤ ਪ੍ਰਯ ਏਕੋ ਖਾਲਸਾ ਪੰਥ ਦੇ ਪ੍ਰਗਟ ਕਰਨੇ ਹਾਰ ਦਸਮੇ ਪਾਤਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਉਤਾਰ ਨਾਂ ਹੁੰਦੇ ਤਾ ਖਾਲਸਾ ਪੰਥ ਹੀ ਪ੍ਰਗਟ ਨਾ ਹੁੰਦਾ ਤਦ ਭਾਰਤ ਖੰਡ ਦੀ ਇਸ ਪ੍ਰਕਾਰ ਦਰ ਦਸਾ ਹੋ ਗਈ ਹੁੰਦੀ ਜੈਸਾਕੇ ਗਰਪ੍ਰਤਾਪ ਸੂਰਜ ਗ੍ਰਿੰਥ ਦੇ ਵਿਚ ਭਾਈਸੰਤੋਖ ਸਿੰਘ ਜੀ ਦਾ ਏ ਲੇਖ ਹੈ। [ਕਬਿਤ]

ਸਤਿਜੁਗ ਬਾਵਨ ਸਰੂਪ ਜੋ ਨ ਉਪਜਤੇ ਬਲੀ ਕਰ ਜਗ ਸਰ ਪੁਰ ਦੈਤ ਬਾਸਤੇ। ਭਨਤ ਸੰਤਖਸਿੰਘ ਤ੍ਰਿਤਾਂ ਜੋ ਨਾ ਰਾਮ ਚੰਦ੍ਰ ਰਾਵਣ ਕੋ ਰਾਜ ਰਿਹੇ ਕੌਨ ਬਿਨਸਤੇ। ਦੁਵਾਪੁਰਮੇ ਸਿਆਮ ਅਨ ਹਤੇ ਨ ਕਰਤ ਕੋਨ ਦੋਖੀਨਕੋ' ਦੁਖ ਸੁਤ ਸੰਤਨ ਕੇ ਵਾਸਤ ਤੈਸੇ ਕਲੂ ਕਾਲ ਮਾਹੇ ਗੁਰ ਰੂਪ ਹੋਵਤੇ, ਨ ਕੌਨ ਹਿੰਦੂਵਾਂ ਕੋ ਰਾਖ ਧ੍ਰਮ ਕੋ ਪ੍ਰਕਾਸ ਤੇ ਕਬਿੱਤ।

ਛਾਏ ਜਾਤੀ ਏਕਤਾਂ ਅਨੇਕਤਾਂ ਬਿਲਾਏ ਜਾਤੀ ਹੋ ਵਤੀ ਕੁਚੀਲਤਾ ਕਤੇਬਨ ਕੁਰਾਨ ਕੀ। ਪਾਪਹੀ ਪ੍ਰ ਧਕ ਜਾਤੇ ਧ੍ਰਮ ਧਸਕ ਜਾਤੇ ਬਨ ਗਰਕ ਜਾਤੇ ਸਹਿਤ ਵਿਧਾਨ ਕੀ। ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ' ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ। ਪਾਵਨ ਪ੍ਰਮਸ੍ਰ ਗੁਰੂ ਜੀ ਗੋਬਿੰਦ ਸਿੰਘ ਮੂਰਤੀ ਨ ਹੋਤੀ ਜੋ ਪੇਕਰਨਾ ਨਿਧਾਨ ਕੀ।

ਤਥਾ ਸਾਂਈਲੋਕ 'ਬੁਲੇਸਾਹ, ਦਾ ਕਥਨ ਹੈ।

ਕਲ ਦੀ ਕਹਾ ਨ ਪ੍ਰਸੌਂ ਦੀ ਕਹਾਂ ਮੈ ਆਜ ਦੀ ਜੇ ਗੁਰੂ
ਗੋਬਿੰਦ ਸਿੰਘ ਜੀ ਨ ਹੁੰਦੇ ਤਾਂ ਸੁਨਤ ਹੁੰਦੀ ਸਭ ਦੀ

ਤਾਤ ਪ੍ਰਯ ਏ ਹੈ ਕੇ ਹਿੰਦ ਦੇਸਦੀ ਪ੍ਰਜਾਦੇ ਧ੍ਰਮਪ੍ਰਮ ਸ੍ਰਮ ਜਾਨ ਮਾਲ ਅਤੇ ਇਜਤ ਦੀ ਦੋਖਮਲੇਛ ਰਾਜ ਨਸਟ ਹੋਕਰ ਪ੍ਰਜਾਂ ਦੇ ਧ੍ਰਮ ਸ੍ਰਮ ਜਾਨ ਮਾਲ ਅਤੇ ਇਜਤ ਦੀ ਰਖਵਾਲੀ ਅਤੇ ਪਾਲਨਾ ਕਰਨ ਵਾਲਾ ਦੇਵੀ ਬ੍ਰਿਟਸ ਰਾਜ ਦੀ

ਪ੍ਰਾਪਤੀ ਹੋਕਰ ਜੋ ਭਾਰਤ ਵਰਸ ਦੀ ਪ੍ਰਜਾ ਅਮਨ ਚੈਨ ਅਤੇ ਸੁਖਦੀਆਂ ਮੌਜਾਂ ਮਾਨ ਰਹੀ ਹੈ ਏਹ ਸਭ ਕੁਛ ਸ੍ਰੀਗੁਰੂ ਦਸਮੇਸ਼ ਪਾਤਸਾਹ ਜੀ ਦੇ ਸਾਜੇ ਅਤੇ ਨੀਵਾਜੇ ਹੋਇ ਖਾਲਸਾ ਪੰਥ ਦੀ ਤੇਜਧਾਰ ਵਾਲੀ ਤਲਵਾਰ ਦਾ ਹੀ ਸਦਕਾ ਹੈ। ਜੋ ਧ੍ਰਮ ਦੋਖੀਆਂ ਦੇ ਆਹ ਲਾਹੁਣ ਵਾਲੀ ਹੈ ਸਿਖਾਂ ਖਾਲਸਿਆਂ ਦੀਆਂ ਲਖਾਂ ਜਾਨਾਂ ਕੁਰਬਾਣ ਹੋਈਆਂ ਲੋਥਾਂ ਦੇ ਅੰਬਾਰ ਲਗੇ ਲਹੂਦੀਆਂ ਨਦੀਆਂ ਵਹਾਇ ਕਰ ਸਤਾਂ ਸਮੁੰਦ੍ਰਾਂ ਤੋ ਪਾਰੋਂ ਆਈਅ ਹੋਈ ਦਾਤ ਪ੍ਰਜਾਨੂੰ ਮਿਲੀ ਭਾਵ ਏਹ ਕੇ ਜੀਉ ਦੇ ਖਾਲਸਾ ਪੰਥ ਨੇ ਜਾਲਮਾਂ ਤੋ ਪੰਜਾਬਦਾ ਰਾਜ ਖੋਹ ਕਰ ਅਪਣਾ ਰਾਜ ਕਾਇਮ ਕੀਆ ਸੀ' ਅਗਰ ਖਾਲਸਾ ਜੀ ਨੂੰ ਸਿਕਾਰ ਨ ਖਿਡਾਇ ਜਾਂਦੇ, ਜਾਨਵਰ ਕਟਕਾਂਣੇ ਨ ਸਿਖਾਏ ਜਾਂਦੇ ਤਾਂ ਐਸਾ ਦਿਲਤੇ ਐਸਾ ਬਲ ਖਾਲਸਾ ਜੀ ਵਿਚ ਨ ਪੈਦਾਂ ਹੰਦਾ ਨ ਖਾਲਸਾ ਜੀਤੀ ਜਗਤੀ ਕੌਮ ਹੋਤਾ, ਗੁਰੂ ਸਾਹਿਬ ਖਾਲਸਾ ਕੋ ਸੰਤ ਸਿਪਾਹੀ ਬਨਾਕੇ ਖਾਲਸਾ ਰਾਜ ਸੇ ਮੁਕਾਬਲਾ ਕਰਨਾ ਥਾ' ਔਰ ਅਪਨੇ ਸਾਮਨੇ ਕਰਾ ਕਰ ਦਿਖਾਇਆ ਸੀ' ਇਸ ਕਰਕੇ ਗੁਰੂ ਜੀ ਨੇ ਖਾਲਸੇ ਜੀ ਦਾ ਕਮ੍ਰ ਕਸਾ ਕਰਾਇਆ ਸੀ ਸੋ ਜੇਕਰ ਅਹੰਸਾ ਪ੍ਰਮੋਧਰਮਾਂਦੇ ਅਸੂਲ ਨੂੰ ਪ੍ਰੇ ਰਖਕੇ ਹਿੰਸਾ ਨੂੰ ਪ੍ਰਮ ਧ੍ਰਮ ਨਾ ਸਮਝੀਆਂ ਜਾਂਦਾ ਤਾਂ ਉਤਲੇ ਬਚਨਾਂ ਅਨੁਸਾਰ ਹਿੰਦੂ ਕੌਮ ਦੀ ਬੇੜੀ ਮਲੇਛ ਰਾਜ ਦੇ ਜੁਲਮ ਦੇ ਸੰਮੁਦ੍ਰ ਵਿਚ ਕਦੋ ਦੀ ਡੁਬ ਗਈ ਹੋਂਦੀ ਕੋਈ ਨਿਸਾਨ ਬਾਕੀ ਨਾਂ ਮਿਲਦਾ। ਕੇਸਾਂਧਾਰੀ ਖਾਲਸਾ ਪੰਥ ਦੀ ਨੀਵਹੀ ਸੀਸ ਬਲੀਦਾਨ ਲੈਣੇ ਦੇਂਦੇ ਪਰ ਰਖੀ ਗਈ ਹੈ। ਜਦੋਂ ਕਿ ਗੁਰੂ ਸਾਹਿਬ ਨੇ ਪੰਜ ਪਿਆਰੇ ਚੁਣੇ ਸੀ ਇਸ ਵਾਸਤੇ ਕਿ ਸੂਰਬੀਰਤਾ ਨੂੰ ਐਸੇ ਹੀ ਪੈਦਾ ਕੀਤਾ ਜਾਂਦਾ ਹੈ। ਜੇਕਰ ਏਹ ਸੁਰ ਬੀਰ ਖਾਲਸਾ ਪੰਥ ਭੀ ਨਿਪਟ ਦਯਾ ਦੇ ਘ੍ਰ ਵਿਚ ਆਕੇ ਅਹਿੰਸਾ ਪ੍ਰਮੋ ਧ੍ਰਮਾਂਦੇ ਜੈਨੀਆਂ ਵਾਲੇ ਅਸੂਲ ਦਾ ਹੀ ਨੇਮ ਧਾਰਨ ਕਰ ਲਵੇ' ਤਾਂ ਮੁਰਦਾ ਹੀ ਹੋ ਜਾਏ ਅਮ੍ਰਤ ਸੰ ਕਾਰ ਕਰਾਉਣ

ਵਾਲੀਆਂ ਵਡੀਆਂ ਟਕਸਾਲਾਂ ਤਖਤਾਂ ਸਾਹਿਬਾਂ ਦੇ ਹਜੂਰ ਨੌਰਾਤ੍ਰਿਆਂ ਦੇ ਵਿਚ ਵਿਸੇਸ ਕਰਕੇ ਸ਼ਸਤ੍ਰਾਂਦੀ ਪੂਜਾ ਦੇ ਨਾਲ ਚੰਡੀ ਕਰਿਤ੍ਰ ਆਦਿਕ ਦਸਮੀਪਾਤ-ਸਾਹੀ ਜੀ ਦੀ ਜੁੱਧ ਮਈ ਬਾਂਣੀ ਦੇ ਪਾਠ ਦਾ ਪ੍ਰਯੰਗ ਹੋਕਰ ਬਿਜੈਦਸਮੀਦੇ ਦੇ ਦਿਨ ਸਮਾਪਤ ਹੁੰਦਾ ਹੈ ਜੈਸਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸ੍ਰ ਜੀ ਦੇ

ਤੱਖਤ ਅਕਾਲ ਬੁੰਗੇਸਾਹਿਬ ਵਿਖੇ ਸਾਰੀ ਕੀਰਤ ਕਿਰਤ ਹੋਕਰ ਦਸੈਹਿਰੇ ਦਿਨ ਬਚਿਤ੍ਰ ਨਾਂਟਕ ਵਿਚੋਂ ਰਾਮ ਔਤਾਰ [ਰਾਮਾਇਣ] ਦਾ ਪਾਠ ਹੂੰਦਾ ਹੈ ਤਾ ਰਾਵਨ ਦੇ ਬੱਧ ਹੋਣਦਾ

ਪ੍ਰਸੰਗ ਆਵਨੇ ਪ੍ਰ ਹਜਾਰਾਂ ਆਦਮੀਆਂ ਦੀ ਭੀੜ ਦੇ ਘੇਰੇ ਵਿਚ ਦੀਵਾਨ ਲਗਾਨ ਵਾਲ ਮੈਦਾਨ ਅਸਥਾਨ ਪ੍ਰ ਬਕਰਾ ਝਟਕਾਇ ਕਰ ਬੀਰਰੋਦ੍ਰ ਅਤੇ ਬਿਭਤਸ ਰਸਾਂ ਦਾ ਪ੍ਰਥਕ ਵਿਚ ਪ੍ਰਤੀਪਾਦਨ ਕੀਤੇ ਜਾਨੇ ਦਾ ਨੇਮ ਚਲੀ ਆਂ ਆਵਦਾਂ ਹੈ। ਜਿਸ ਭਿਆਨਕ ਦਸਾਂ ਨੂੰ ਦੇਖ ਕਰ ਸਿੰਘਾਂ ਖਾਲਸਿਆਂਦੇ ਮਨ ਉਤਸਾਹੀ ਹੋਂਦੇ ਲਹੂ ਦਾ ਸਬਤ੍ਰਾਂ ਨੂੰ ਤਿਲਕ ਕਰਦੇ ਅੰਗ ਫੁਰਕ ਦੇ ਹਨ ਪ੍ਰ ਅਹਿੰਸਾ ਪ੍ਰਸੋ ਪ੍ਰਮਾਂਦੇ ਖਿਆਲ ਵਾਲੇ ਲੋਕ ਜੋ ਕਾਇਰ[ਬੁਜਦਿਲ] ਹੋਏ ਹੁੰਦੇ ਹਨ ਨਾਂ ਦੇਖ ਸਕਦੇ ਹਨ ਨਾਂ ਸੁਨ ਸਕਦੇ ਹਨ ਤਿ ਹਿੰਮਤ ਨ ਕਰਦੇ ਹਨ। ਅਖਾਂ ਨੂੰ ਮਿਟ ਅਤੇ ਕੰਨ ਵਲੇਟ ਕਰ ਭਜਦੇ ਹੋਈਆਂਨੂੰ ਰਾਹ ਨਹੀ ਮਿਲਦਾ ਸਿਖਾਂ ਦੇ ਪੰਥ ਵਿਚ ਜੰਗਲੀ ਜਾਨਵਰਾਂ ਨੂੰ ਸਿਕਾਰ ਕਰਕੇ ਅਤੇ ਅਰੋਗੇ ਜਾਨਵਰਾਂ ਬਕਰੇ ਆਦੀਕਾਂ ਨੂੰ ਝਟਕੇ ਦਾ ਮਾਸ ਖਾਉਣ ਦੀ ਆਗਿਯਾ ਹੈ ਜੋ ਹਿੰਦੂਆਂ ਦੀ ਪ੍ਰਮ ਪ੍ਰਰਾਂ ਤੋ ਰੀਤੀ ਹੈ।

ਸੰਕਾਵਾਦੀ ਸਜਨੋ:- ਤਿਲਕ ਦੇ ਬਾਰੇ ਔਰ ਸਿਕਾਰ ਦੇ ਬਾਰੇ ਦੇਖਨਾਂ ਹੋਵੇਤਾਂ ਖਾਲਸਾ ਧ੍ਰਮ ਸਾਬਤ੍ਰ ਦੇ [੪੦੩] ਸਫੇ ਤੇ ਦੇਖ ਸਕਦੇ ਹੋ ਇਥੇ ਪ੍ਰਕਰਣ ਜਿਆਦਾ ਵਿਸਥਾਰ ਹੋਨੇ ਤੇ ਸੰਕੋਚ ਕੀਤਾ ਗਯਾ ਹੈ।

ਜਿਤਨੇ ਅਉਤਾਰ ਸੂਰਜ ਬੰਸੀ ਜਿਸਨੂੰ ਅਜ ਕਲ ਸੋਢੀਆਂ ਦੇ ਨਾਮ ਨਾਲ ਪ੍ਰਸਿਧ ਹੈ ਇਤਹਾਸ ਵਿਚ ਜਿਕਰ ਆਉਂਦਾ ਹੈ ਕੇ ਦਸਰਥ ਜੀ ਸਿਕਾਰ ਗਏ ਸਨ ਔਰ ਜਿਨਾਂ ਦੇ ਹਥੋਂ ਸ਼ਿਕਾਰ ਦੇ ਭੁਲਖੇ ਸ੍ਰਵਨ ਕੁਮਾਰ ਨੂੰ ਬਾਂਣ ਲਗਾ ਸੀ ਨਾਸਕ ਪੰਜ ਵਟੀ ਤੋਂ ਮ੍ਰਿਗਨੂੰ ਸ੍ਰੀ ਰਾਮ ਚੰਦ੍ਰ ਜੀ ਗਏ ਸਨ, ਜੋ ਢੇਤ ਸੀ ਸੋਨੇ ਦੇ ਰੰਗ ਦਾ ਬਣੀਆ ਸੀ ਸ੍ਰੀ ਕ੍ਰਿਸਨ ਮਹਾਰਾਜ ਜੀ ਨੇ ਮਹਾਂ ਭਾਰਤ ਦੇ ਜੁਧ ਸਮੇ ਗੀਤਾ ਦੁਵਾਰਾ ਅ੍ਰਜਨ ਨੂੰ ਗਿਆਨ ਕੀਤਾ ਸੀ ਕੇ ਤੈਨੂੰ ਕੁਲ ਹਤੀਆ ਦਾ ਪਾਪ ਨਹੀ ਲਗੇਗਾ' ਤੂ ਤਕੜਾ ਹੋ ਕੇ ਮਾਰ ਇਨਾਂ ਨੂੰ ਜਿਸਨੇ ਕ੍ਰਿਸਨ ਭਗਵਾਨ ਤੋਂ ਗਿਆਨ ਪਾਕੇ ੧੮ ਅਠਾਰਾਂ ਛੋਣੀ ਸੈਨਾਂਦਾ ਨਾਸ ਕਰ ਦਿਤਾ ਸੀ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁਤ੍ਰ ਬਾਬਾ ਲਖਮੀ ਚੰਦ ਜੀ ਸਿਕਾਰ ਖੇਡ ਦੀਆਂ ਨੂੰ ਵਡੇ ਭਰਾਤਾ ਬਾਬਾ ਸ੍ਰੀ ਚੰਦ ਜੀਦੇ ਰੋਕਨ ਤੇ ਨਰਾਜ ਹੋਕੇ ਸਣੇ ਘੋੜੇ ਸਨੇ ਪ੍ਰਵਾਰ ਬੈਕੁੰਠ ਗਮਨ ਕਰ ਗਏ ਸਨ' ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਇਤਹਾਸ ਵਿਚ ਅਨੇਕਾਂ ਸਿਕਾਰ ਖੇਲਨ ਦੇ ਪ੍ਰਸੰਗ ਆਉਂਦੇ ਹਨ।

ਸੰਕਾਂਵਾਦੀ ਸਜਨ ਗੁਰ ਇਤਹਾਸ ਤੋਂ ਦੇਖ ਸਕਤੇ ਵ ਪੜ ਸਕਤੇ ਹਨ, ਉਨਾਂ ਤੋ ਬਾਦ ਦਸਮੇਸ਼ ਪਿਤਾ ਜੀ ਦੇ ਸਿਕਾਰ ਕੇ ਕਈ ਪ੍ਰਸੰਗ ਗੁਰਇਤਹਾਸਾਂ ਵਿਚ ਮੋਜੂਦ ਹਨ। ਅਨੰਦ ਪੁਰ ਸਾਹਿਬ ਸਿਕਾਰ ਨੂੰ ਗਿਆ ਜੰਗਲ ਵਿਚ ਪਹਾੜੀ ਫੌਜਾਂ ਜੋ ਲੁਕ ਕੇ ਬੈਠੇ ਸਨ ਜੰਗ ਹੋਇਆ ਔਰ ਨੈਣਾਂ ਦੇਵੀ ਦੇਪਹਾੜ ਤੇ ਹਵਨ ਨੂੰ ਜਾਣ ਲਗਿਆ ਸਿਕਾਰ ਮਾਰਿਆ ਜਿਸ ਤੇ ਕੇਸੋ ਦਾਸ ਪੰਡਤਦੇ ਤਰਕ ਬਹਾਨੇ ਕਹਨੇ ਤੇ ਮੁੜ ਸਾਰੇ ਜੀਉਂਦੇ ਸੁਰਜੀਤ ਕਰਦਿਤੇ ਸਨ, ਮਾਲਵੇ ਵਿਚ ਗੁਰਦਵਾਰਾ ਸਾਹਿਬ ਮੋਜੂਦ ਹੈ। ਸਿਕਾਰ ਘਾਟ ਨਾਮਤੇ ਪ੍ਰਸਿਧ ਹੈ। ਜਿਥੇ ਤੀਤਰ ਦਾ ਉਧਾਰ ਕੀਤਾ ਸੀ। ਸ੍ਰੀ ਪਾਉਂਟਾ ਸਾਹਿਬ ਜਦ ਮਹਾਰਾਜਦਾ ਨਿਵਾਸ ਸੀ ਉਸ ਵਖਤ ਭਿਆਨਕ ਬਬਰ ਸ਼ੇਰ ਦਾ ਸਿਕਾਰ ਖੇਡੀਆ ਸੀ ਵ

ਸੇਰ ਨੂੰ ਮਾਰੀਆ ਸੀ ਜਿਸਦੀ ਮਿਟੀ ਦੀ ਮੂਰਤ ਬਨੀ ਹੁਈ ਹੁਣਤਕ ਮੌਜੂਦਹੈ

ਨਾਂਦੇੜ ਦਖਨ ਦੇਸ ਵਿਚ ਆਵਣ ਸਮੇ ਬੁਰਹਾਨ ਪੁਰ ਮੇ ੧੦੧ ਸੇਰ ਅਪਨੇ ਹਥੀ ਗੁਰੂ ਸਾਹਿਬ ਜੀ ਨੇ ਝਟਕਾਯਾ ਸੀ' ਨਾਂਦੇੜ ਸਹਿਰ ਵਿਚ ਬੰਦੇ ਬੈਰਾਗੀ ਨੂੰ ਕਿਸਨ ਭਗਵਾਨ ਵਾਲਾ ਗਿਆਨ ਜੋਕੇ ਅ੍ਰਜਨਨੂੰ ਗੀਤਾ ਦੁਵਾਰਾ ਕਿਤਾ ਸੀ ਜਿਸਨੇ ਪੰਜਾਬ ਜਾਕੇ ਉਹ ਭਿਆਨਕ ਜੁੱਧ ਜੰਗ ਕੀਤੇ ਖੂਨਦੀਆਂ ਨਦੀਆਂ ਬਹਾਈਆਂ ਮੁਸਲਮਾਨਾਂ ਦਾ ਰਾਜ ਮੁਗਲਈ ਸਲਤਨਤ ਰਾਜਤਖਤ ਉਲਟਾ ਕੇ ਮਾਰੇ ਔਰ ਧ੍ਰਮ ਦੇ ਨੀਸਾਨ ਝੁਲਾਏ ਆਪ ਸਤਿਗੁਰ ਸਾਹਿਬ ਸਿਕਾਰ ਖੇਡਨ ਗਏ ਸਹੇ ਨੂੰ ਜਿਸਨੂੰ ਇਥੋਂ ਦੀ ਬੋਲੀ ਵਿਚ[ਖਰਗੋਸ]ਕਹਿੰਦੇ ਹਨ। ਖਾਲਸੇ ਜੀ ਦੇ ਪੂਛਨ ਤੇ ਫੁਰਮਾਯਾ ਕੇ [ਮੁਲਾਖਤ੍ਰੀ] ਦਾ ਉਧਾਰ ਕੀਤਾ ਹੈ। ਸੋ ਸੰਕਾਵਾਦੀ ਸਜਨ:- ਏਹ ਸਭ ਮਹਾਰਾਜ ਜੀ ਦੀ ਹਜੂਰੀ ਵਿਚ ਵਾ ਉਨਾਂ ਦੇ ਹਥੀ ਹੁੰਦੇ ਆਏ ਹਨ ਜੇ ਹੁਨ ਮੌਜੂਦਾ ਸਮੇਵਿਚ ਦਰਬਾਰ ਸਾ: ਦੇ ਹਜੂਰੀ ਵਿਚ ਬਕਰਾ ਝਟਕਾਯਾ ਗਿਆ ਥਾ ਯਾ ਸਸ਼ਤ੍ਰਾਂ ਨੂੰ ਤਿਲਕਦਿਤਾ ਗਿਆ ਤਾ ਕਿਸਤਰਾਂ ਗੁਰ ਮ੍ਰਿਜਾਦਾ ਦੇ ਉਲਟ ਵ ਗੁਰ ਇਤਹਾਸ ਦੇ ਉਲਟ ਕਿਸਤਰਾਂ ਹੋਇਆ। ਖਾਲਸਾ ਧ੍ਰਮ ਸਾਸ਼ਤ੍ਰ ਦੇ ਕਰਤਾ ਲਿਖਦੇ ਹਨ ਕੇਪਹਿਲੇ ਸ੍ਰੀਅਕਾਲ ਤਖਤ ਜੀ ਦ ਸਾਮਨੇ ਨੌਰਾਤ੍ਰਾਂ ਦੇ ਪਾਠ ਦੇ ਮਗ੍ਰੋ ਹਜਾਰਾਂ ਹਾਜਰੀਨ ਸੰਗਤ ਦੇ ਸਾਮਨੇ ਬਕਰਾ ਝਟਕਾਯਾ ਜਾਂਦਾ ਸੀ,ਤੇ ਅਕਾਲ ਤਖਤ ਤੇ ਮੀਰੀ ਪੀਰੀ ਦੇ ਮਾਲਕ ਦੇ ਸਸ਼ਤ੍ਰਾਂ ਔਰ ਸ਼ਹੀਦਾਂ ਸਿੰਘਾਂ ਦੇ ਸਸ਼ਤ੍ਰਾਂ ਨੂੰ ਤਿਲਕ ਹੁੰਦਾ ਸੀ।

ਸੰਕਾਵਾਦੀ ਸਜਨੋ:—ਕਲਗੀਧਰ ਦਸ਼ਮੇਸ਼ ਪਿਤਾ ਜੀ ਦੇ ਵਖਤ ਤੋਂ ਹੀ ਦੋ ਫਿਰਕੇ ਚਲੇ ਆਉਂਦੇ ਹਨ, ਏਕ ਬੀਰ ਰਸ ਵਾਲੇ ਮਾਸ ਹਾਰੀ ਔਰ ਦੂਰਰੈ ਬ੍ਰਹਮ ਗਿਆਨ ਵਿਚ ਇਸਥਿਤੀ ਪਾਉਣ ਵਾਲੇ ਨਾਮ ਰਸੀਏ

[ਪ੍ਰਮਾਨ ਵਜੋਂ] ਭਾਈ ਸਾਹਿਬ ਜੀ ਘਨੱਯਾ ਜਿਨਾਂ ਵੈਰੀਆਂ ਨੂੰ ਪਾਨੀ ਪੀਲਾਉਣ ਦੀ ਸਿਕਾਯਤ ਸੁਣਕੇ ਗੁਰੂਜੀ ਬੁਲਾਯਾ ਸੀ'ਜਦ ਬੁਲਾਯਾਸਾਮਨੇ ਹਸਕੇ ਕਿਹਾ ਸਰਕਾਰ ਹੈ। ਆਓ ਮੇਰੇ ਭਾਈ ਘਨਿਆ ਕਰਰਿਹਾ ਕੀਕਾਰ ਹੈ। ਇਕ ਮਸ਼ਕ ਮੋਡੇ ਪਾਈ ਫਿਰ ਦਾ ਪਾਂਨੀ ਪੀਲਾਵੇ ਸਭਨੂੰ, ਦਿਲਯਾਰ ਵਲ ਹੱਥਕਾਰ ਵਲ ਇਸੇ ਰੰਗ ਵਿਚ ਝੁੱਟ ਲੰਘਾਈ ਰਿਹਾ। ਨਾ ਪਾਣੀ ਪਿਲਾਯਾ ਵੈਰੀਆਂ ਨੂੰ ਨਾਂ ਕੋਈ ਮੁਸਲਮਾਣ ਹੈ। ਤੂੰ ਬਕ ਕੀਤਾ ਮੈ ਪਾਣੀ ਪਾਯਾ ਇਸੇ ਰੰਗ ਵਿਚ ਨਿਭਾ ਰਿਹਾਂ। ਜਿਸਨੂੰ ਸੁਨਿਕੇ ਗੁਰੂ ਸਾਹਿਬ ਜੀ ਖੁਸ ਹੂਏ ਤੇ ਵਰਦਾਨ ਬਖਸੇ' ਕੇ ਤੇਰਾ ਭੀ ਇਸਤਰਾਂ ਦੀ ਸੰਪ੍ਰਦਾਏ ਚਲੇਗੀ ਪੰਜ ਸਿੰਘ ਜਿਨਾਂ ਨੂੰ ਗੁਰੂ ਸਾਹਿਬ ਜੀ ਕਾਸੀ ਭੇਜੇ ਸੀ ਜਿਨਾਂ ਦੀ ਸੰਪ੍ਰਦਾ ਨਿਰਮਲੇ ਸੰਤ ਚਲੇ ਆ ਰਹੇ ਹਨ। ਮਹਾਰਾਜ ਜੀ ਪਾਸ ਅਨੰਦਪੁਰ,ਪਉਟਾ ਸਾਹਿਬ ਆਤਮ ਗਿਆਨ ਦੇ ਖੋਜੀ ਬਹੁਤ ਸਨ, ਭਾਈ ਨੰਦਲਾਲ ਆਦਿਕ ਜਿਨਾਂ ਨੂੰ ਸਤਿਗੁਰੂ ਸਾਹਿਬ ਸ੍ਰੀ ਮੁਖਵਾਕ ਪਾਤਸਾਹੀ ੧੦ ਵੀ ਇਸਤਰਾਂ ਉਪਦੇਸ ਕਰਦੇ ਸਨ ਵ ਇਨਾ ਮਹਾਂ ਵਾਕਾ ਦੁਆਰਾ ਬ੍ਰਹਮ ਗਿਆਨ ਵਿਚ ਵਿਚ ਇਸਥਤ ਕਰਦੇ ਸਨ। ਜੈਸੇ ਏਕ ਆਗਤੇ ਕਨੂਕਾਂ ਆਗਉਠੇ ਨਿਆਰੇ ਨਿਆਰੇ ਹੋਇ ਕੇ ਫੇਰ ਆਗ ਮੈ ਮਿਲਾਹੀਂਗੇ ਜੈਸੇ ਏਕ ਧਾਰ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾਂ ਫਿਰ ਧੂਰ ਹੀ ਸਮਾਇਗੇ। ਜੈਸੇ ਏਕ ਨਦਤੇ ਤਰੰਗ ਕੋਟ ਉਪਜਤ ਹੈ ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ। ਤੈਸੇ ਬਿਸ੍ਵਰੂਪ ਤੇ ਅਭੂਤ ਭੂਤ ਪ੍ਰਗਟ ਹੁਇ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ ੧੭

[ ਜਲੇ ਹਰੀ, ਥਲੇ ਹਰੀ, ਆਦਿਕ ਪੂਰਾ ਛੰਦ ਹੈ। ]

( ਤਬਹੀ ਆਤਮ ਤਤੋ ਕੋ ਦਰਸੇ। ਪ੍ਰਮ ਪੁਰਖ ਕਹਿਪਾਵੇ )

[ਰਾਮਕਲੀ ਪਾ: ੧੦]

ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨਿਖਾਲਸ ਜਾਨੈ ।

ਸ੍ਰੀ ਮੁਃ ਸਵੈਏ ੩੩ ਮੇ ਹੈ ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਨ

ਸਗਲ ਬਨਸਪਤ ਮੇ ਬੈਸੰਤਰ ਸਗਲ ਦੂਧ ਮੇ ਘੀਆ ॥

ਊਚ ਨੀਚ ਮੇ ਜੋਤਿ ਸਮਾਨੀ ॥ ਘਟਘਟ ਮਧਉਜੀਆ ॥

{ਪਾਤੀ ਤੋਰੇ ਮਾਲਣੀ ਪਾਤੀ ਪਾਤੀ ਜੀਓ}

ਬਰਮ ਪਾਤੀ ਬਿਸਨ ਡਾਲੀ ਫੂਲ ਸੰਕਰ ਦੇਵ ।

ਤੀਨ ਦੇਵ ਪ੍ਰਤੱਛ ਤੋਰੇ ਕਰਿ ਹੈ ਕਿਸਕੀ ਸੇਵ ।

ਇਤਆਦਿਕ ਅਨੇਕਾ ਬ੍ਰਹਮ ਗਿਆਨ ਦੇ ਇਸ ਦੇਵ ਜੀਓ ਆਤਮਾਂ ਦੇ ਪਛਾਂਨ ਦੇ ਮੌਜੂਦ ਹਨ । ਸੰਤ ਸਮਾਜ ਪ੍ਰਤੀ ਗੁਰੂ ਸਾਹਿਬ ਜੀ ਇਸਤਰਾਂ ਫੁਰਮਾਂਉਂਦੇ ਹਨ ।

ਅਠ ਸਠਿ ਤੀਰਥ ਸਗਲ ਪੁੰਨ ਜੀਅ ਦਇਆ [ਪ੍ਰਵਾਨ]

ਔਰ ਸੂਰ ਬੀਰ ਖਾਲਸਾ ਦਲ ਤਾਂਈ ਫੁਰਮਾਉਂਦੇ ਹਨ ।

ਸਵੈਯਾ ਛੱਤ੍ਰੀ ਕੋ ਪੂਤ ਹਉ ਬਾਮਨ ਕੌ ਨਹਿ ।

[ ਔਰ ਬਾਸਨਾਂ ਨਾਇ ਪ੍ਰਭ ਧਰਮ ਜੁੱਧ ਕੇ ਚਾਇ ]

ਸੰਕਾਂਵਾਦੀ ਸਜਨੋਃ- ਗੁਰੂ ਘਰ ਵਿਚ ਦੋਵੇਂ ਤਰਾਂ ਦੇ ਦਲ ਮੌਜੂਦ ਹਨ ਖਾਲਸਾ ਦਲ ਔਰ ਸੰਤ ਦਲ ਕਿਸੇ ਪ੍ਰਕਾਰ ਦੀ ਸ਼ੰਸਾਂ ਨਹੀ ਕਰਨਾ ਚਾਹੀਏ ।



# ( ਸੁਖ ਨਿਧਾਨ ਕੇ ਭੋਗ ਬਾਰੇ )

ੴ ਸਤਿਗੁਰਪ੍ਰਸਾਦਿ ।

{ਸਰਨਪਰੇਕੀ ਰਾਖੁ ਦਇਆਲਾ ਨਾਨਕ ਤੁਮਰੇ ਬਾਲ ਗੋਪਾਲਾ}

ਮੂੱਖ ਉਚਰਹਿ ਸਾਸਤ੍ਰ ਖੱਟ ਪਿੰਗ ਗਿਰਣ ਚੱਡ ਜਾਇ ।
ਅੰਧ ਲਖੇ ਭਦ੍ਰੋ ਸੁਣੇ ਜੋ ਕਾਲ ਕ੍ਰਿਪਾ ਕਰਾਇ ।

ਦੋਹਰਾ ।

ਸਗਲ ਦਆਰੁ ਕੋ ਛਾਡ ਕੈ ਗਹਿਯੋ ਤੁਹਾਰੋ ਦੁਆਰੁ ।
ਬਾਹਿ ਗਹਿ ਕੀ ਲਾਜ ਅਸ ਗੋਬਿਦ ਦਾਸ ਤੁਹਾਰ ।

ਪ੍ਰ:- ਸੰਕਾਂਵਾਦੀ ਸਜਨ ਇਥੇ ਸਚਖੰਡ ਦਰਬਾਰ ਸਾਹਿਬ ਮੇਂ ਇਥੋਂਦੇ ਪੁਜਾਰੀ ਸੁਖਨਿਧਾਨ ਦਾ ਭੋਗ ਲਾਂਉਦੇ ਹਨ । ਕੀ ਮਹਾਰਾਜ ਜੀ ਕੋਈ ਸੁਖਾ ਪੀਂਦੇ ਸਨ, ਮਹਾਰਾਜ ਜੀ ਨੇ ਤਾਂ ਅਮਲਾਂਨੂੰ ਤਾਂ ਖੰਡਨ ਕੀਤਾ ਸੀ ਏਹ ਕਿਥੇ ਲਿਖੀਆ ਹੈ ਸੁਖੇ ਦਾ ਭੋਗ ਲਗਾਉਨਾਂ ।

ਉ:- ਭਾਈ ਸੰਕਾਂਵਾਦੀ ਸਜਨੋ ਸਾਨੂੰ ਤਾਂ ਇਸ ਦੇ ਬਾਰੇ ਜਾਦਾ ਤਾਂ ਪਤਾ ਨਹੀ ਇਥੋਂ ਦੇ ਬੁਜਰਗਾਂ ਤੋਂ ਸੁਨਿਦੇ ਆਏ ਹਾਂ ਕੇ ਪੁਰਾਤਨ ਮ੍ਰਿਜਾਦਾਹੈ ਸੰਕਾਵਾਦੀ ਸਜਨ ਕਿਉ ਭਾਈ ਸੁਖ ਨਿਧਾਨ ਦੇ ਬਾਰੇ ਭੀ ਕੋਈ ਇਤਹਾਸਕ ਸਬੂਤ ਹੈ । ਜਿਸਤਰਾਂ ਪਹਿਲੇ ਇਤਹਾਸਾਂ ਦੇ ਪ੍ਰਮਾਣਿ ਦੁਵਾਰਾ ਸਿੱਧ ਕਰਦੇ ਆਏ ।

ਉ:- ਆਓ ਭਾਈ ਸੰਕਾਂਵਾਦੀ ਸਜਨੋ ਏਹ ਦੇ ਬਾਰੇ ਭੀ ਖੋਜ ਕਰੀਏ ਕਿਉਂਕੇ ਅਸੀ ਪੀਛੇ ਦਸ ਚੁਕੇਹਾਂ ਕੇ ਸਚਖੰਡ ਦ੍ਰਬਾਰ ਸਾਹਿਬ ਵਿਚ ਜੋਭੀ ਕੁਛ ਹੋ ਰਹਾ ਹੈ ਹੁਕਮ ਵਿਚ ਹੋ ਰਹਾ ਹੈ। ਪੁਰਾਣੀ ਜਨਮ ਸਾਖੀ ਭਾਈ

ਬਾਲੇ ਵਾਲੀ ਮੇਂ ਪੰਨਾ ੪੯੧ ਸਫੇ ਤੇ ਲੇਕਰ ੪੯੨ ਸਫੇ ਤਕ ਇਸਤਰਾਂ ਸੁਖਨਿਧਾਨ ਦੇ ਬਾਰੇ ਜਿਕਰ ਆਯਾ ਹੈ ਹੂਬ ਹੂ ਨਕਲ ਜਨਮ ਸਾਖੀ ਦੀ।

ਆਸਾ ਮਹਲਾ ੧।

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ। ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ। ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।੧। ਕਰਤਾ ਤੂੰ ਸਭਨਾ ਕਾ ਸੋਈ। ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ। ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆਸਾਰ ਨ ਕਾਈ। ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ। ੨। ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ। ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ। ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ।੩।੫।੩੯।

ਜਾਂ ਏਹ ਸਬਦ ਮੀਰ ਬਾਬਰ ਸੁਣਿਆ ਤਾਂ ਕਹਿਓ ਸੋ ਯਾਰੋ ਇਸ ਫਕੀਰ ਕੋ ਲੇ ਆਵੋ ਤਾਂ ਪਾਤਸਾਹੀ ਅਦਮੀਆਂ ਆਇਕਰ ਸ੍ਰੀ ਬਾਬੇ ਜੀ ਕੋ ਹਾਜਰ ਜਾਏ ਕੀਤਾ ਤਾਂ ਮੀਰ ਬਾਬਰ ਨੇ ਕਿਹਾ ਹੇ ਫਕੀਰ ਏਹ ਆਵਾਜ ਫੇਰ ਸੁਨਾਓ ਤਾਂ ਸ੍ਰੀ ਬਾਬੇ ਜੀ ਫੇਰ ਸਬਦ ਸੁਣਾਇਆ ਤਾਂ ਮੀਰਬਾਬਰ ਕਿਹਾ ਯਾਰੋ ਏਹ ਤਾਂ ਭਲਾ ਫਕੀਰ ਹੈ ਤਬ ਪਾਤਸਾਹ ਨੇ ਜੋ ਭੰਗਵਾਲਾ ਹੱਮਚਾ ਅਗੇ ਰਖਿਆ ਅਤੇ ਮੁੜ ਮੀਰ ਬਾਬਰ ਕਿਹਾ ਫਕੀਰ ਜੀ ਭੰਗ ਖਾਓ ਤਾਂ ਗੁਰੂ ਜੀ ਕਿਹਾਆ ਮੀਰਜੀ ਭੰਗ ਖਾਦੀ ਹੈ ਜਿਸਦਾ ਅਮਲ ਕਦੇ ਨਹੀ ਉਤਰਦਾ ਤਾਂ ਮੀਰ ਬਾਬਰ ਕਿਹਾ ਓਹ ਭੰਗ ਕੌਨਹੈ ਜਿਸਦਾ ਅਮਲ ਕਦੇ ਨਹੀ ਉਦਰ ਦਾ ਤਾਂ ਸ੍ਰੀ ਬਾਬੇਜੀ ਕਿਹਾ ਮ੍ਰਦਾਨਾ ਰਬਾਬ ਵਜਾਓ ਤਾਂ ਮ੍ਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਜੀ ਸਬਦ ਉਚਾਰੀਆ।

ਰਾਗ ਤਿਲੰਗ ਮਹਿਲਾ ੧ ।

## ਭਾਉ ਤੇਰਾ ਭਾਂਗ ਖਲੜੀ ਮੇਰਾ ਚੀਤ ।

ਭਾਈ ਸੰਕਾਵਾਦੀ ਸਜਨੋ ਏਹ ਪੂਰਾ ਸਬਦ ਰਾਗ ਤਿਲੰਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ,ਉਥੋਂ ਸੰਕਾਵਾਦੀ ਸਜਨ ਪੜਕੇ ਦੇਖ ਸਕਦੇ ਹਨ ਇਸ ਸਾਖੀ ਵਿਚ ਗੁਰੂ ਨਾਨਕ ਸਾਹਿਬਜੀ ਦੇ ਅਗੇ ਸੁਖਨਿਧਾਨ ਦਾ ਬ੍ਰਤਨ ਜਿਸਨੂੰ ਭੰਗ ਕਰਕੇ ਲਿਖਆ ਹੈ ਔਰ ਆਖਿਅ ਫਕੀਰ ਸਾਂਈ ਜੀ ਭੰਗ ਖਾਓ ਗੁਰੂ ਸਾਹਿਬ ਜੀ ਨੇ ਉਸ ਵਖਤ ਭੰਗਨੂੰ ਵ ਸੁਖਨਿਧਾਨ ਨੂੰ ਖੰਡੰਨ ਨਹੀ ਕੀਤਾ ਉਸ ਨੂੰ ਸਚਾ ਮਾਰਗ ਦਿਖਾਉਨ ਔਰ ਨਾਮ ਖੁਮਾਰੀ ਚੜਾਨ ਵਾਸਤੇ ਏਹ ਸਬਦ ਦਾ ਉਚਾਰ ਕੀਤਾ ਸੀ ਦੇਖੋ ਏ ਪ੍ਰਸਾਦ ਭੇਟਾ ਕਰਨ ਤੇ ਵ ਸਾਮਨੇ ਰਖਨ ਤੇ ਗੁਰੂ ਸਾਹਿਬ ਜੀ ਨਰਾਜ ਨਹੀ ਹੋਏ ਬਲਕੇ ਇਤਨੇ ਖੁਸ ਹੋਏ ਕੇ ਮੀਰ ਬਾਬਰ ਨੂੰ ਸਤ ਪੁਸੱਤਾਂ ਦਾ ਵ ਸਤ ਪਾਤਸਾਹੀਆਂ ਬਖਸ ਦਿਤੀਆਂ। ਏਹ ਪੜ ਕਰ ਖਾਲਸਾ ਪੰਥ ਸੋਚਨ ਲਗਾ ਕੇ ਮੁਸਲਮਾਨ ਸੁਖ-ਨਿਧਾਨ ਗੁਰੂ ਸਾਹਿਬ ਜੀ ਦੇ ਅਗੇ ਰਖਕੇ ਪ੍ਰਸਾਦ ਵਜੋਂ ਸਤ ਪਾਤਸਾਹੀ ਲੈ ਗਿਆ ਜੇ ਗੁਰੂ ਸਾਹਿਬ ਜੀ ਸੁਖਨਿਧਾਨ ਦੇ ਪ੍ਰਾਦਿ ਤੇ ਇਤਨੇ ਖਸ ਹੁੰਦੇ ਹਨ ਏਕ ਨਹੀ ਬਲਕੇ ਸਤ ਪਾਤਸਾਹੀਆਂ ਵ ਸਤ ਪੀੜੀਆਂ ਰਾਜ ਕਰਨਦੀ ਵਰਦਾਨ ਦਿੰਦੇ ਹਨ। ਤਾਂ ਆਪਾਂ ਭੀ ਮਹਾਰਾਜ ਜੀ ਦੀ ਹਜੂਰੀ ਵਿਚ ਅਛਾ ਰਗੱੜਾ ਲਾਕੇ ਬਦਾਮ ਇਲਾਚੀ ਮ੍ਰਿਚੀ ਮਿਠਾ ਪਾਕੇ ਮਹਾਰਾਜ ਜੀ ਦੀ ਹਜੂਰੀ ਗੁਰੂ ਸਾਹਿਬ ਜੀ ਦੇ ਅਗੇ ਰਖੀਐ ਬਾਬਰ ਜਿਸਤਰਾਂ ਸੁਖੇ ਦਾ ਬ੍ਰਤਨ ਰਖਿਆ ਸੀ' ਗੁਰੂ ਸਾਹਿਬ ਜੀ ਛਕਨ ਯਾ ਨਾ ਛਕਨ ਪ੍ਰਕਦੇ ਤਾਂ ਖੁਸਹੋਕਰ ਸਾਨੂੰ ਭੀ ਪਾਤਿਸਾਹੀ ਵ ਰਾਜ ਦਾ ਵਰਦਾਨ ਬਖਸਨਗੇ ।

ਜਿਸ ਤਰਾਂ ਗੁਰੂ ਸਾਹਿਬ ਸੁਮੇਰ ਪ੍ਰਬਤ ਤੇ ਗਏ ਔਰ ਸਿਧ ਮੰਡਲੀ

ਨੂੰ ਮਿਲੇ ਗਿਆਨ ਚਰਚਾ ਹੋਣ ਤੋ ਬਾਦ ਤਾਂ ਗੋਰਖ ਨਾਥ ਨੇ ਕਿਹਾ ਅਰੇ ਸਿਧੋ, ਨਾਥੋ, ਤਪੀਓ, ਕੋ ਅੰਮ੍ਰਤ ਕਾ ਪਿਆਲਾ ਭਰ ਦੇਓ ਤਾਂ ਝੰਗ੍ਰੂਨਾਥਨੇ ਮੱਦ ਕਾ ਪਿਆਲਾ ਭਰਕੇ ਗੁਰੂ ਨਾਨਕ ਜੀ ਅਗੇ ਆਏ ਰਖਿਆ ਤਾਂ ਝੰਗ੍ਰੂ ਨਾਥ ਕਹਿਆ ਨਾਨਕ ਬਾਲੇ ਏਹ ਅੰਮ੍ਰਤ ਦਾ ਪਿਆਲਾ ਪੀਓ ਤਾਂ ਸੁਣਿਕਰ ਗੁਰੂ ਸਾਹਿਬ ਜੀ ਨੇ ਮੱਦ ਦੇ ਪਿਆਲੇ ਦਾ [ਰਾਗ ਰਾਮਕਲੀ ਮਹਿਲਾ ੧] ਵਿਚੋ ਖੰਡ ਨ ਕੀਤਾ ਔਰ ਜੋਸ਼ ਵਿਚ ਆਕੇ ਕਿਹਾ ਸਿਧੋ ਹਮ ਮੱਧ ਕ ਮਾਤੇ ਨਹੀ ਜੋ ਮਤਵਾਲੇ ਮੱਦਕੇ ਮਾਤੇ ਤਿਨ ਮਤਵਾਲੀਓ ਮਾਂਹੀ। ਤਾਂ ਗੁਰੂਨਾਨਕ ਸਾਹਿਬ ਜੀ ਨੇ ਫੁਰਮਾਇਆ ਕੇ ਜੇੜੇ ਮੱਦ ਪੀਂਦੇ ਹਨ ਉਨਾਂ ਦੀ ਮਤਕਮਲੀ ਹੋਜਾਂਦੀ ਹੈ। ਤੇ ਉਨ ਦੀ ਗਿਣਤੀ ਦੀਵਾਨੀਆਂ ਬਾਵਲੀਆ ਵਿਚ ਹੁੰਦੀ ਹੈ। ਪੰਨਾ ਜਨਮ ਸਾਖੀ ਸੁਮੇਰ ਪ੍ਰਬਤ ਵਾਲੀ ੩੨੨ ਸਫਾ ਨੰਬ੍ਰ ਤੋ ਗੁਣੀ ਜਨਪੂਰਾ ਪੜ ਕੇ ਦੇਖ ਸਕਦੇ ਹਨ ਇਥੋ ਸਿਰਫ ਇਤਨਾਂਹੀ ਦਰਸਾਉਨ ਦੀ ਕੋਸੀਸ ਕੀਤੀ ਗਈ ਹੈ ਕੇ ਗੁਰੂਨਾਨਕ ਸਾਹਿਬਜੀ ਦੇ ਸਾਮਨੇ ਬਾਬਰ ਭੰਗ ਦਾ ਭਾਂਡਾਂ ਰਖਦਾ ਹੈ ਗੁਰੂ ਸਾਹਿਬ ਜੀ ਖੁਸ ਹੁੰਦੇ ਹਨ ਸਤ ਪੀੜੀਆਂ ਪਾਤ-ਸਾਹੀਆਂ ਕਰਨਦਾ ਵਰਦਾਨ ਬਖਸ ਦੇ ਹਨ। ਤੇ ਗੋਰਖ ਨਾਥਦੇ ਕਹੇਤੇਝੰਗ੍ਰੂ ਨਾਥ ਮੱਦ ਦਾ ਪਿਆਲਾ ਭਰਕੇ ਲਿਆਕੇ ਸਾਮਨੇ ਰਖਦਾ ਹੈ ਤੇ ਕਹਿੰਦਾ ਹੈ ਕੇ ਬਾਲੇ ਏਹ ਅੰਮ੍ਰਤ ਪਿਆਲਾ ਪੀਓ ਤਾਂ ਗੁਰੂ ਸਾਹਿਬ ਜੀ ਸੁਖਨਿਧਾਨ ਵਾਂਗੂ ਖੁਸ ਨਹੀ ਹੁੰਦੇ ਬਲਕੇ ਨਰਾਜ ਹੋਏ ਔਰ ਮੱਦ ਦਾ ਖੰਡ ਨ ਕੀਤਾ ਕੇ ਦੀਵਾਨੀਆਂ ਕਮਲੀਆਂ ਦਾ ਕੰਮ ਹੈ ਔਰ ਸੁਖਨਿਧਾਨ ਨੂੰ ਪੂਰੇ ਸਬਦ ਦੀ ਕਿਸੇ ਤੁਕ ਵਿਚ ਖੰਡਨ ਨਹੀ ਕੀਤਾ ਅਗ੍ਰ ਸੁਖਨਿਧਾਨ ਨੂੰ ਭੀ ਖੰਡਨ ਕੀਤਾ ਹੁੰਦਾ ਤਾਂ ਗੁਰੂ ਸਰ ਸਤ ਲਾਂਣੀ ਵਾਲੇ ਮਹੰਤ ਸਾਹਿਬ ਜਿਨਾਂ ਦੇ ਵਰਨਾਲ ਅੰਗ੍ਰੇਜਾਂ ਦਾ ਬੜਾ ਭਾਰੀ ਮੋਰਚਾ ਫਤੇ ਹੋਇਆ ਸੀ, ਉਸ ਖੁਸੀ ਵਿਚ ਅੰਗ੍ਰੇਜ ਨੇ ਜਾਗੀਰ ਭੇਟਾਂ ਕਰਨੀ ਚਾਹੀ ਪ੍ਰ ਬਾਬਾਜੀ ਨੇ ਕਿਹਾਕੇ ਭਾਈ ਤੁਹਾਡਾ ਹੁਕਮ

ਨਵੇ ਤੇ ਨਵੇ ਨਿਕਲ ਦੇ ਰਾਂਹਿਦੇ ਹਨ ਸਾਨੂੰ ਜਗੀਰ ਦੀ ਕੋਈ ਜਰੂਰਤ ਨਹੀ ਅਗ੍ਰ ਦੇਨਾਂ ਚਾਤੇ ਦੇ ਤਾਂ ਏਕ ਕੋਠਾ ਸੁਖ ਨਿਧਾਨ ਦੇ ਦਾ ਲੈਸੰਸ ਬਨਾ ਦੇਉ ਜਿਸਤੇ ਅੰਗ੍ਰਿਜ ਅਫੀਸਰ ਨੇ ੬੦ ਸਾਠ ਮਨ ਪਕੇ ਦਾ ਲੈਸੰਸ ਬਨਾ ਦਿਤਾ ਮਨ ੪੦ ਸੇਰ ਵਾਲਾ ।

ਆਓ ਭਾਈ ਸੰਕਾਵਾਦੀ ਸਜਨੋ ਤੁਹਾਨੂੰ ਹੋਰ ਜਗਾ ਸੁਖਨਿਧਾਨ ਦਾ ਸਬੂਤਪੇਸ ਕਰਏ ਵ ਦਿਖਾਏ ਸ੍ਰੀਅੰਮ੍ਰਤਸ੍ਰ ਸਾਹਿਬ ਜੀ ਹਰਿ ਮੰਦ੍ਰ ਸਾਹਿਬ ਤੋ ਬਾਬਾ ਅਟੱਲ ਸਾਹਿਬ ਜੀ ਦੇ ਦਰਸਨਾਂ ਨੂੰ ਜਾਣ ਲਗੀਆਂ ਦੂਸਨੀ ਡੇਵੜੀ ਦੇ ਵਿਚ ਜਾਣ ਲਗੀਆਂ ਸਜੇ ਹਥਵਲ ਪੰਜਛੇ ਸੁਨਹਿਰੇ ਗੜੇ ਹੂਏ ਹਨ, ਪੰਜ ਛੇ ਸੋਟੇ ਖੜ ਕੀਤੇ ਹਨ ਕੰਧ ਨਾਲ ਏਕ ਸੁਖ ਨਿਧਾਨ ਦਾ ਡਬਾ ਧਰੀਆ ਪਯਾ ਹੈ ਕਈ ਛਕਨ ਵਾਲੇ ਆਂਵਦੇ ਹਨ ਰਗੜੇ ਲਾਉਦੇ ਹਨ ਛਕੱ ਛਕੱ ਜਾਉਂਦੇ ਹਨ, ਪਾਕਿਸਤਾਨ ਬਨੇ ਤੋਂ ਬਾਦ ਸਥਲਾਨੀ ਸਾਹਿਬ ਵਾਂਲੀਆਂ ਡੇਰਾ ਕੋਲਸਰ ਏ ਪ੍ਰਕਰਮਾ ਨਾਦੇ ਨਾਲ ਨਿਵਾਸ ਹੈ ।

ਜਿਥੇ ਖੁਲੇ ਰਗੜੇ ਲਗਦੇ ਹਨ ਉਹੀ ਰਗੜੇ ਬਾਬਾ ਦੀਪ ਸਿੰਘ ਜੀਦਾ ਸ਼ਹਿਰੋਂ ਬਾਹਰ ਗੁਰਦਵਾਰਾ ਸਾਹਿਬ ਹੈ ਇਥੇ ਸਾਰੇ ਸ਼ਹਿਰ ਵਾਲੇ ਜਿਸ ਨੂੰ ਕੋਈ ਬਿਪਤਾ ਕੰਮ ਆ ਬਣੇ ਤਾਂ ਓਹ ਬਾਬਾ ਦੀਪਸਿੰਘਜੀਦੇ ਸਹੀਦੀ ਦੇਗ ਦੀ ਸੁਖਨਾ ਸੁਖਦਾ ਹੈ,ਉਸਦਾ ਮਨੋਰਥ ਪੂਰੇ ਹੁੰਦੇਹੈ ਜਿਥੇ ਬੇਅੰਤ ਰਗੜੇਲਗਦੇ ਰਹਿੰਦੇ ਹਨ ਉਸ ਤੋਂ ਅਗੇ ਬਾਬਾ ਫੂਲਾ ਸਿੰਘ ਜੀ ਦੇ ਬੁਰਜ ਹੈ ਜਿਥੇ ਦੋਵੇ ਟੈਮ ਨਗਾਰੇ ਦੀ ਚੋਟ ਨਾਲ ਸੁਖਨਿਧਾਨ ਦਾ ਭੋਗ ਲਾਯਾ ਜਾਂਜਾ ਹੈ ਕਿਉ ਭਾਈ ਸੰਕਾਂਵਾਦੀਸਜਨੋ ਤੁਸੀ ਕਿਸਤਰਾਂ ਕਹਿਦੇ ਹੋਕੇ ਹਜੂਰ ਸਾਹਿਬਹੀ ਸੁਖਨਿਧਾਨ ਦਾ ਭੋਗ ਲਗਦਾ ਹੈ ਹੋਰ ਕਿਧ੍ਰੇ ਨਹੀ ਆਓ ਭਾਈ ਸੰਕਾਂਵਾਦੀ ਸਜਨੋ ਤੁਹਾਨੂੰ ਹੋਰ ਦਰਸਨ ਕਰਾਈਏ ਸ੍ਰੀਅੰਮ੍ਰਤਸ੍ਰ ਸਾਹਿਬ ਤੋਂ ਤਰਨ ਤਾਰਨੀ

ਜਾਨ ਵਾਲੀ ਸੜਕ ਵਿਚਕਾਲੇ ਬਾਬਾ ਦੀਪ ਸਿੰਘ ਜੀ ਦਾ ਸ਼ਹੀਦ ਗੰਜ ਹੈ, ਜਿਸਨੂੰ ਸੰਗਰਾਹਨਾਂ ਸਾਹਿਬ ਕਰਕੇ ਕਿਹਾ ਜਾਂਦਾਂ ਹੈ ਇਥੇ ਭੀ ਨਿਹੰਗਸਿੰਘ ਦਾ ਪਹਿਰਾ ਹੈ ਬੇਅੰਤ ਰਗੜੇ ਲਗਦੇ ਹਨ ਦੋ ਟੈਮ ਨਗਾਰੇ ਦੀ ਚੋਟ ਨਾਲ ਭੋਗ ਲਾਯਾ ਜਾਂਦਾ ਹੈ। ਈਸੀਤਰਾਂ ਤਰਨ ਤਾਰਨ ਸਾਹਿਬ ਪ੍ਰਕਰਮਾਂ ਵਿਚ ਸ੍ਰੋਵਰ ਵਾਲੀ ਵਿਚ ਬੇਅੰਤ ਰਗੜੇ ਲਗਾਦੇ ਰਹਿੰਦੇ ਹਨ।

ਆਓ ਭਾਈ ਸੰਕਾਂਵਾਦੀ ਸਜਨੋ ਸ੍ਰੀ ਅਨੰਦ ਪੁਰ ਸਾਹਿਬ ਤੁਹਾਨੂੰ ਦ੍ਰਸਨ ਕਰਾਈਏ ਸ਼ਹੀਦੀ ਬਗ ਵਿਚ ਨਿਹੰਗ ਸਿੰਘ ਦਾ ਪਹਿਰਾ ਹੈ ਬੇਅੰਤ ਰਗੜੇ ਲਗਦੇ ਰਹਿੰਦੇ ਹਨ ਖਾਸਕਰ ਦੋ ਟੈਮ ਨਗਾਰੇ ਦੀ ਚੋਟ ਨਾਲ ਸੁਖਨਿਧਾਨ ਦਾ ਭੋਗ ਗੁਰੂ ਸਾਹਿਬ ਜੀ ਨੂੰ ਲਾਯਾ ਜਾਂਦਾ ਹੈ ਮਿੱਠਾ ਸਰ ਈਸੀ ਤਰਾਂ ਸੁਖਨਿਧਾਨ ਦਾ ਭੋਗ ਲੁਵਾਇਆ ਜਾਂਦਾ ਹੈ ਅਗ੍ਰ ਕੀਸੀ ਜਗਾ ਗੁਰੂ ਇਤਹਾਸ ਵਿਚ ਸੁਖਨਿਧਾਨ ਦਾ ਖੰਡਨ ਹੰਦਾ ਤਾ ਲਾਡਲੀਆਂ ਫੌਜਾਂ ਸੂਰਬੀਰ ਰਹਿਨੀ ਬਹਿਨੀਦੇ ਪੂਰੇ ਪੂਰੇ ਪੂਰਨ ਗਰਮਤ ਪ੍ਰਚਲਨ ਵਾਲੇ ਨਿਹੰਗਸਿੰਘ ਬੁਢਾਦਲ ੯੬ ਕਰੋੜੀ ਪੰਜਵਾਂ ਤਖਤ ਚਲਦਾ ਵਹੀਰ ਦੰਵੇਂ ਟੈਮ ਬੜੇ ਬੜ ਕੜਾਹੇ ਸੁਖਨਿਧਾਨ ਦੀ ਦੇਗਾਂ ਦੇ ਭਰਕੇ ਨਗਾਰੇ ਦੀ ਚੋਟ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੋਗ ਨਾਂ ਲੁਵਾਂਉਂਦੇ ਔਰ ਨਾਂ ਨਗਾਰੇ ਦੀ ਚੋਟ ਨਾਲ ਪੰਗਤਾਂ ਨਾਂ ਲਾਂਵਂਦੇ ਨਾਂ ਵਰਤਾਉਂਦੇ ਭਾਈ ਸੰਕਾ ਵਾਦੀ ਸਜਨੋ ਅਗ੍ਰ ਸੁਖ ਨਿਧਾਨ ਦੀ ਦੇਗ ਦੇ ਬਾਰੇ ਪੂਰਾ ਸੋਲਾਂਨੇ ਜਵਾਬ ਲੈਨਾ ਹੋਵੇ ਤਾਂ ਬੁਢਾਦਲ ਦੇ ਨਿਹੰਗਾਂ ਸਿੰਘਾਂ ਕੋਲ ਪੁਛੋ, ਓਹ ਤੁਹਨੂੰ ਪੂਰਾ ਸੋਲਾਂਨੇ ਜਵਾਬ ਦੇਨਗੇ ਕੇ ਤੁਹਾਨੂੰ ਦੁਬਾਰਾ ਪੂਛਨ ਦੀ ਖੇਚਲ ਕਰਨੀ ਨਾਂ ਪਵੇਗੀ, ਤਾਂ ਸੰਕਾਵਾਦੀ ਸਜਨੋ ਦੇਖੋ ਸਾਰੇ ਪੰਜਾਬ ਵਿਚ ਗੁਰ ਅਸਥਾਨਾਂ ਤੇ ਰਗੜੇ ਲਗਦੇ ਹਨ ਨਗਾਰੇ ਦੀ ਚੋਟ ਨਾਲ ਭੋਗ ਲੁਵਾਏ ਜਾਂਦੇ ਹਨ ਤਾਂ ਤੁਸੀ ਤਖਤ ਹਜੂਰ ਸਾਹਿਬ ਸੁਖ

ਨਿਧਾਨ ਭੋਗਨੂੰ ਕਿਸਤਰਾਂ ਮਨਮਤ ਕਹਿੰਦੇ ਹੋ ਹਜੂਰਸਾਃਮ੍ਰਿਜਾਦਾ ਦੇਉਲਟ ਦਸਦੇ ਹੋ, ਇਥੇ ਭੀ ਨਗਾਰੇ ਦੇ ਚੋਟ ਨਾਲ ਭੋਗ ਲਾਯਾ ਜਾਂਦਾ ਹੈ ਅਪਨੇਘ੍ਰ ਵਲ ਨਾਂ ਵੇਖਦੇ ਹੋਈਆਂ ਕਹਿਨੇ ਕੇ ਏਹ ਗੁਰਮਤ ਦੇ ਉਲਟ ਹੈ ਤੁਹਾਡੇ ਵਰਗੀਆਂ ਨੂੰ ਸੰਕਾਂਵਾਦੀਆਂ ਦੇ ਪ੍ਰਥਾਏ ਕਬੀਰ ਸਾਹਿਬ ਜੀ ਨੇ ਫੁਰਮਾਯਾਹੈ।

[ ਅਉ ਹਰ ਸਤ ਆਪਹਿ ਕਾਨੇ ਤਿਨਕੋ ਦੇਖ ਕਬੀਰ ਲੈ ਜਾਨੈ । ]

ਭਾਈ ਸੰਕਾਂਵਾਦੀ ਸਜਨੋ ਤੁਹਾਨੂੰ ਏ ਸੰਕਾਂ ਨਾ ਰਹੇ ਕੋਈ ਜਨਮਸਾਖੀ ਦਾ ਪ੍ਰਮਾਨ ਦਿਤਾ ਹੈ। ਸੂਰਜ ਪਕਾਸ ਵਿਚ ਕਈ ਜਗਾ ਸੁਖਨਿਧਾਨ ਦਾ ਜਿਕਰ ਅਨੇਕਾਂ ਜਗਾ ਆਈਆ ਹੈ । ਉਥੋਂ ਭਲੀ ਪ੍ਰਕਾਰ ਸੰਕਾਂਵਾਦੀ ਸਜਨ ਪੜ ਕੇ ਅਪਨਾ ਸੰਕਾਂ ਨਿਵਰਤ ਕਰ ਸਕਦੇ ਹਨ। ਪੀਛੇ ਪ੍ਰਕਰਣਦੀ ਬਾਕੀ ਸ੍ਰੀ ਅਨੰਦਪੁਰ ਸਾਹਿਬ ਸ਼ਹੀਦੀ ਬਾਗ ਵਿਚ ਮਹਾਰਾਜ ਜੀ ਦੇ ਵਖਤ ਏਕ ਛੋਟਾ ਕਮ੍ਰਾ ਜਮੀਨ ਵਿਚੋਂ ਵ ਹੇਠੋਂ ਨਿਕਲਿਆ ਹੈ। ਜਿਸ ਵਿਚ ਬੜੇ ਬੜੇ ਸੁਨਹਿਰੀ ਹਨਿ, ਜੋੜ ਕੇ ਸਬੂਤ ਕਰਦੇ ਹਨ ਮਹਾਰਾਸ ਗੁਰੂ ਸਾਹਿਬਜੀ ਦੇਵ ਖਤ ਰਗੜੇ ਲਗਦੇ ਸੀ ਭੋਗ ਲਗਾਏ ਜਾਂਦੇ ਸੀ। ਪ੍ਰਮਾਨਿ । ਖਾਲਸਾ ਧ੍ਰਮ ਸ਼ਾਸਤ੍ਰ ਸਫਾ ਨੰਬ੍ਰ ੪੦੯ ਭਾਗ ਦੂਜਾਃ—ਅਮਲਦਾ ਛਕਨਾਂ ਵੇਲਾ ਆਦਮੀ ਜਿਸਨੂੰ ਪ੍ਰਚਾਵੇਦਾ ਕੋਈ ਪ੍ਰਚਾਨਾ ਹੋਵੇ ਓਹ ਉਸਦਾ ਮਨ ਇਕ ਥਾਂ ਇਸਥਿਤ ਨਹੀ ਹੁੰਦਾ ਵਿਸੇ ਵਿਕਾਰਾਂ ਵਿਚ ਭਟਕਾ ਰਹਿੰਦਾ ਹੈ, ਮਨਦੇ ਨਾਲ ਸਰੀਰ ਭੀ ਐਉਂ ਉਠ ਦੌੜ ਦਾ ਹੈ' ਜਿਉ ਪਵਣ ਦੇ ਝੋਲੇ ਨਾਲ ਘਾਸ ਦਾ ਤਿੰਕਾ ਸ੍ਰੀ ਗੁਰੂ ਦਸਮੇਸ਼ ਪਾਤਸਾਹ ਜੀ ਦੇ ਹਜੂਰ ਜੋ ਸਿੰਘ ਰਹਿੰਦੇ ਸਨ ਵਰਤਮਾਨ ਸਮੇ ਅੰਗ੍ਰੇਜੀ ਫੌਜਾਂ ਦੀ ਤਰਾਂ ਦਿਨਭਰ ਕਵਾਇਤਾਂ ਪ੍ਰੇਟਾ ਨਹੀ ਹੋਇੰਆਂ ਕਰਦੀਆਂ ਸਨ, ਇਕ ਸਮਾ ਐਸਾ ਹੋਇਆ ਜੁੱਧ ਦਾ ਪ੍ਰਚਾ ਨਾ ਬਨਨੇ ਪ੍ਰ ਸਿੰਘ ਵੇਹਲੇ ਰਹਿਕੇ ਉਦਾਸ ਹੋ ਪੈ, ਭਜਨ ਦੇ ਅਭਿਆਸ ਵਿਚ ਭੀ

ਮਨਦੀ ਬੀਰਥੀ ਖਚੀਤ ਨਾ ਹੋਵੇ ਅਤੇ ਘਰ ਚੇਤੇ ਆਗਏ ਰਿਪੋਟ ਹੋਨ ਪ੍ਰ ਸ੍ਰੀ ਗੁਰੂ ਜੀ ਮਹਾਰਾਜ ਜੀ ਨੇ ਹੁਕਮ ਦਿਤਾ ਉਦਾਸੀ ਦੂਰ ਕਰਨ ਲਈ ਅਮਲ ਖਾਯਾ ਕਰੋ ਸਵਾਰਤੀ ਛਤ੍ਰ ਧਾਰਾ,ਔਰ ਸਵਾ ਮਾਸੇ ਤਕ ਸੁਖਨਿਧਾਨ ਦੀ ਆਖਰੀ ਹਦ ਦਸ ਦਿਤੀ ਪ੍ਰ ਸ਼ਰਾਬ ਦੀ ਆਗਯਾ ਨਹੀ ਸੀ ਦਿਤੀ ਪੂਰਾ ਪ੍ਰਸੰਗ ਪੰਨਾ ਨੰਬ੍ਰ੪੧੦ਖਾਲਸਾ ਧ੍ਰਮ ਸ਼ਾਸਤ੍ਰ ਨਵਾ ਭਾਗ ਤੋ ਪੜ ਦੇਖਸਕਦੇ ਹੋ। ਇਥੇ ਜਿਆਦਾ ਵਿਸਥਾਰ ਹੋਨ ਤੋਂ ਸੰਕੋਚ ਕੀਤਾ ਗਿਆ ਹੈ। ਸੰਕਾਂਵਾਦੀ ਸਜਨ ਏਹ ਇਤਹਾਸ ਸਾਰੇ ਸਹੀ ਨਹੀ ਇਨਾਂ ਨੂੰ ਛਡੋ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਭੀ ਬਹੁਤ ਕੁਛ ਲਿਖਿਆ ਹੋਇਆ ਹੈ। ਸਿਰਫ ਆਦਿ ਗੁਰੂ ਗ੍ਰੰਥ ਸਾਹਿਬ ਦੇ ਹਵਾਲੀਆਂ ਦੁਵਾਰਾ ਕਰੋ'

ਉਤ੍ਰ:—ਭਾਈ ਸੰਕਾਵਾਦੀ ਸਜਨੋ ਜੇ ਗੁਰ ਇਤਹਾਸ ਸਾਰੇ ਛਡ ਦਿਤੇ ਔਰ ਦਸਮ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੀ ਛਡ ਦਿਤਾ ਤਾਂ ਖਾਲਸਾ ਪੰਥ ਦਾ ਰਸਤਾ ਕੌਣ ਦਿਖਾਇਗਾ ਕਿਉਂਕੇ ਆਦਿ ਗੁਰੂ ਗ੍ਰੰਥ ਸਾਹਿਬ ਵਿਚੋਂ ਕਿਥੇਭੀ ਪੰਜ ਪਿਆਰੇ ਅੰਮ੍ਰਤ ਤਿਆਰ ਕਰਨ ਵ ਪੰਜ ਬਾਣਿਆਂ ਪੜਨ ਵ ਪਤਾਸੇ ਪਾਂਉਣ ਆਦਿਕ ਮ੍ਰਿਜਾਦਾ ਲੀਖੀ ਹੂਈ ਨਹੀ ਹੈ। ਖਾਲਸਾ ਪੰਥ ਦਾ ਰਸਤਾ ਰਹਿਤ ਬਹਿਤ ਮ੍ਰਿਜਾਦਾ ਹੀ ਗੁਰ ਇਤਹਾਸਾਂ ਦਸਨਗੇ'ਤੁਸੀ ਕਿਸਤਰਾਂ ਕਹਿੰਦੇ ਹੋਕੇ ਇਨਾਂਨੂੰ ਛਡੋ,'ਆਦਿ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਲਿਖਯਾ ਹੈ ਪੰਜ ਕਕਾਰ ਧਾਰਨ ਕਰਨੇ ਚਾਰ ਕੁਰਿਹਿਤਾਂ ਤੇ ਬਚਨਾਂ ਇਤ ਆਦਿਕ ਸਾਰੀ ਮ੍ਰਿਜਾਦਾ ਗੁਰ ਇਤਹਾਸ ਵ ਰਹਿਤਨਾਮੇ ਹੀ ਦਸਨਗੇ।

{ ਲੋਗਾ ਭਰਮ ਨ ਭੂਲੋ ਭਾਈ }

—o—

ੴ ਸਤਿਗੁਰਪ੍ਰਸਾਦਿ ।

ਭਾਈ ਗੁਰਦਾਸ ਜੀ ਕੀ ਨਮਸ਼ਕਾਰ ਸ੍ਰੀ ਖੜਗ ਕੋ

ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ ।

ਸ੍ਰੀ ਅਸਪਾਨ ਕਿਰਪਾ ਤੁਮਰੀ ਕਰ ਮੈਂ ਨ ਕਹਿਯੋ ਸਬ ਤੋਹਿ ਬਖਾਨਿਓ ।

ਸੰਕਾਵਾਦੀ ਸਜਨੋ ਇਥੇ ਤਖਤ ਹਜ਼ੂਰ ਸਾਹਿਬ ਤੇ ਕੜ੍ਹਾਹਪ੍ਰਸਾਦਿ ਤੋ ਅਲਾਵਾ [ਖੀਰ ਪੂਰੀ] ਲੁਚੀ] ਪੁਲਾਓ, ਆਦਿਕ ਜਿਸ ਨੂੰ ਸਾਡੇ ਸਤ ਦਾ ਭੋਗ ਕਹਿੰਦੇ ਹਨ । ਇਸਦਾ ਕੀ ਕਾਰਣ ਹੈ ।

ਉਤ੍ਰ:- ਭਾਈ ਸੰਕਾਂਵਾਦੀ ਸਜਨੋ ਏਹ ਦਾ ਭੀ ਉਤ੍ਰ ਸੁਨੋਂ ਏਕਤਾ ਜਗੀਰ ਤਖਤ ਸਚਖੰਡ ਸਾਹਿਬ ਨੂੰ ਜੇੜੇ ਸਤ [੭] ਪਿੰਡ ਇਥੋਂ ਦੇ ਵਜੀਰ ਚੰਦੂ ਲਾਲ ਜੀ ਹੈਦ੍ਰਾਬਾਦ ਵਾਲੇ ਨੇ ਲੁਵਾਏ ਹਨ। ਏਹ ਦੇ ਵਿਚੋਂ ਦੋ ਪਿੰਡ ਖਾਸ ਗੁਰੂ ਸਾਹਿਬ ਜੀ ਦੇ ਭੋਗ ਵਾਸਤੇ ਲਗਾਏ ਹਨ, ਮੁਰਾਦ ਮੰਦ ਤ੍ਰਫੋਂ ਹਮੇਸਾ ਵਾਸਤੇ ਭੋਗ ਲਗਾਯਾ ਜਾਂਦਾ ਹੈ, ਅਗ੍ਰ ਸਾਡੇ ਸਤ ਦਾ ਭੋਗ ਪੰਜ ਬਾਲ ਦਾ ਮੁਰਾਦਮੰਦ ਦੀ ਤ੍ਰਫੋਂ ਲਗਦਾਹੈ' ਤੇ ਇਸ ਵਿਚ ਤੁਹਾਨੂੰ ਕੀ ਦੁਖ ਪਿਡ ਦਾ ਵੇਰਵਾ ਪੂਰਾ ਦੇਖਨਾਂ ਹੋਵੈ ਗਰਦਵਾਰਾ ਦਫਤ੍ਰ ਤੋਂ ਦੇਖਸਕਦੇ ਹਨ। ਔਰ ਇਸ ਜਗੀਰ ਦੀ ਆਮਦਾਨ ਵਿਚੋਂ ਕੁਛ ਖ੍ਰਚ ਧੂਪ ਦੀਪ ਵਾਸਤੇਮੁਕਰਰ ਹੈ । ਅਗ੍ਰ ਮਹਾਰਾਜਜੀ ਨੂੰ ਧੂਪ ਦੀਪ ਵ ਜੋਤ ਮੁਰਾਦਮੰਦ ਦੀ ਤ੍ਰਫੋਂ ਹੋਰਹੀਹੈ ਇਸ ਵਿਚ ਤੁਹਾਨੂੰ ਕੀ ਤਕਲੀਫ ਹੋ ਰਹੀ ਹੈ ਏਹ ਤੇ ਓਹੋ ਕਹਾਵਤ ਹੋਈ,

[ਦਾਤਾ ਦਾਨ ਕਰੇ ਭੰਡਾਰੀ ਦਾ ਪੇਟ ਦੁਖੇ]

ਦੂਸ੍ਰਾ ਏਹ ਮ੍ਰਿਜਾਦਾ ਪੁਰਾਤਨ ਚਲੀ ਆ ਰਹੀ ਹੈ । ਦਸਮੇਸ਼ ਪਿਤਾਜੀ ਦੇ ਵਖਤ ਜਿਸਤਰਾਂ ਲੰਗਰ ਤਿਆਰ ਹੋਏ ਤੋ ਏਸੀਤਰਾਂ ਪੰਜਥਾਲ ਮਹਾਰਾਜਜੀ ਦੇ ਛਕਨ ਵਾਸਤੇ ਆਉਦੇ ਸਨ । ਕਿਉਂਕੇ ਦਸਮੇਸ਼ ਪਿਤਾਜੀ ਪੰਜ ਪਿਆਰੀਆਂ

ਛਡਕੇ ਪ੍ਰਸਾਦ ਨਹੀ ਛਕਦੇ ਸੀ, ਇਸ ਵਾਸਤੇ ਗੁਰੂ ਸਾਹਿਬ ਵਾਸਤੇ ਪੰਜਬਾਲ ਲਾਂਗਰੀ ਸਿੰਘ ਲੇ ਆਂਉਦੇ ਸਨ, ਕਿਉਂਕੇ ਸਾਰਾ ਖਾਲਸਾ ਪੰਥ ਔਰ ਗੁਰੂ ਨਾਨਕ ਲੇਵਾ ਦਸਮੇਸ਼ ਪਿਤਾ ਜੀ ਦੇ ਚਾਰ ਸਾਹਿਬਜਾਦੇ ਮੰਨਦੇ ਹਨ। ਮਗ੍ਰ ਦਸਮੇਸ਼ਪਿਤਾਜੀਭੀ ਅਪਨੇ ਪੰਜ ਸਾਹਿਬਜਾਦੇ ਮੰਨਦੇ ਹਨ ਪੰਜ ਵ ਖਾਲਸਾਪੰਥ ਜਿਸਤਰਾਂ ਸੰਸਾਰੀ ਮਾਂਬਾਪ ਬਚੇਂ ਨੂੰ ਛਡਕੇ ਪ੍ਰਸਾਦਾ ਨਹੀ ਛਕਦੇ ਈਸੀਤਰਾਂ ਦਸਮੇਸ਼ ਪਿਤਾਜੀ ਹਾਜਰੀਨ ਪੰਜ ਪਿਆਰੇ ਨੂੰ ਛਡਕੇ ਗੁਰੂ ਮਹਾਰਾਜ ਜੀ ਭੀ ਭੋਜਨ ਨਹੀ ਕਰਦੇ ਸਨ। ਜਿਸਤਰਾਂ ਸਾਰਾ ਖਾਲਸਾ ਪੰਥ ਵ ਗੁਰੂ ਨਾਨਕ ਨਾਮ ਲੇਵਾ ਜਿਥੇ ਭੀ ਕੜ੍ਹਾਹਪ੍ਰਸਾਦਿ ਦਾ ਭੋਗ ਲਗਦਾ ਹੈ ਉਥੇ ਪੰਜਪਿਆ-ਰੀਆਂ ਦਾ ਵਰਤਾਰਾਂ ਕਢ ਦੇ ਹਨ। ਈਸੀਤਰਾਂ ਸ੍ਰੀ ਤਖਤ ਹਜੂਰ ਸਾਹਿਬ ਤੇ ਲਾਂਗ੍ਰੀ ਸਿੰਘ ਮਹਾਰਾਜ ਜੀ ਦੇ ਭੋਗ ਪੰਜ ਪਿਆਰੋ ਦੇ ਥਾਲ ਭੀ ਲੈਕੇ ਜਾਂਦੇ ਹਨ, ਵ ਹਾਜਰ ਕਰਦੇ ਹਨ, ਏਹ ਕੋਈ ਮ੍ਰਿਜਾਦਾ ਦੇ ਉਲਟ ਨਹੀ ਹੈ। ਜੇ ਹਜੂਰੀ ਸਿੰਘਾਂ ਨੂੰ ਪੰਜਥਾਲਾਂ ਦੇ ਬਾਰੇ ਪੂਛਤੇ ਹੋ ਤੇ ਹਜੂਰੀਸਿੰਘ ਤੁਹਾਨੂੰ ਪੁਛ ਦੇ ਹਨ ਗੁਰੂ ਸਾਹਿਬ ਜੀ ਨੂੰ ਭੋਗ ਲਗੇਬਾਦ ਤੁਸੀ ਕਿਉਂ ਪੰਜਪਿਆਰੀਆਂ ਦਾ ਵਰਤਾਰਾ ਕਢਦੇ ਹੋ।

ਭਾਈ ਸੰਕਾਂਵਾਦੀ ਸਜਨੋ ਆਪ ਤਾਂ ਤੁਸੀ ਮਹਾਂ ਪ੍ਰਸਾਦ ਸੀਕਾਂ ਮੇ ਮੁਰਗੇ, ਅੰਡੇ, ਬੀਰਾਨੀਆਂ, ਕੋਈ ਮਹਿਮਾਨ ਘਰ ਆਏ ਤਾਂ ਉਸਨੂੰ ਖੁਸ ਕਰਨ ਵਾਸਤੇ ਖੁਵਾਂਦੇ ਹੋ ਅਗ੍ਰ ਵਜੀਰ ਚੰਦੂਲਾਲ ਨੇ ਦੋਪਿੰਡ ਮਹਾਰਾਜ ਜੀ ਦੇ ਭੋਗ ਵਾਸਤੇ ਲਾਏ ਹਨ, ਮਹਾਰਾਜ ਜੀ ਨੂੰ ਖੀਰ ਪੂਰੀ ਪੁਲਾਓ, ਆਦਿਕ ਕਾ ਭੋਗ ਮੇਰੀ ਤ੍ਰਫੋਂ ਹਮੇਸਾ ਕੇ ਲੀਏ ਭੋਗ ਲਗਾਯਾ ਜਾਯਾ ਕਰੈ, ਵਜੀਰ ਗੁਰੂ ਸਾਹਿਬਦੀਆਂ ਖੁਸੀਆਂ ਪ੍ਰਾਪਤ ਕਰਨ ਵਾਸਤੇ ਮੁਕਰਰ ਕੀਤਾ ਹੈ ਫੇਰ ਸੰਕਾਂਵਾਦੀ ਸਜਨੋ ਏਹ ਦੇ ਵਿਚ ਤੁਹਾਡਾ ਕੀ ਖ੍ਰਚ ਹੋ ਰਿਹਾ ਹੈ ਗੁਰੂ ਸਾਹਿਬ ਜੀਨੂੰ ਅਛਾ ਭੋਜਨ ਵਕਰੀਆਂ ਦੇ ਖੁੰਡੇ ਦੇ ਏਕ ਮਰਾਦਮੰਦ ਦੀ ਤ੍ਰਫੋਂ ਭੇਟਾ

ਕੀਤਾ ਜਾਂਦਾ ਹੈ ਤੋ ਏਹ ਦੇ ਵਿਚ ਤੁਹਾਂਨੂੰ ਕੀ ਤਕਲੀਫ ਹੋ ਰਹੀ ਹੈ। ਏਹ ਸਾਡੇ ਸਤ ਦਾ ਭੋਗ ਵ ਪੰਜਬਾਲ ਵਾਲੇ ਤੇ ਸਿੰਘ ਸ੍ਰੀ ਹਰ ਭਗਤ ਸਿੰਘਨੂੰ ਨੁਕਤਾ ਚੀਨੀ ਕੀਤੀ ਹੈ ਖਾਲਸਾ ਪੰਥ ਨੂੰ ਚਾਹੀਏ ਵ ਪੰਥ ਦੇ ਮੁਖਆਂ ਨੂੰ ਚਾਹੀਏ ਕੇ ਗਿਆਨੀ ਸਿਘ ਜੀ ਨੂੰ ਪਾਬੰਦ ਕੀਆ ਜਾਏ ਕੇ ਦੁਬਾਰਾ ਦਸਮੇਸ਼ ਪਿਤਾ ਜੀ ਦੇ ਵਾਸਤੇ ਭੋਜਨ ਤਿਆਰ ਹੋਏ ਪ੍ਰ ਦੁਬਾਰਾ ਨੁਕਤਾ ਚੀਨੀ ਨਾ ਕਰੇ ਅਗ੍ਰ ਕੋਈ ਭੀ ਕਰੇ ਤੋ ਉਸਨੂੰ ਧਾਰਮਕ ਦੰਢ ਦੇਨਾਂ ਚਾਹੀਏ।

## { ਗਾਗਰ ਬਾਰੇ }

ੴ

ਭਾਈ ਸੰਕਾਂਵਾਦੀ ਸਜਨੋ ਸ੍ਰੀ ਹਜੂਰ ਸਾਹਿਬ ਜੀ ਦੀ ਮ੍ਰਿਜਾਦਾ ਹੋਰ ਨਾਂਲੋਂ ਹੋਰ ਅਸਥਾਨਾਂ ਨਾਲੋਂ ਨਿਆਰੀ ਹੈ, ਕਿਉਂਕੇ ਕਿਸੇ ਵੀ ਗੁਰਅਸਥਾਨ ਤੇ ਨਦੀ ਦੇ ਜਲ ਦੀ ਗਾਗਰ ਆਂਉਂਦੀ ਹੋਵੇ, ਇਥੇ ਗੰਗਾ ਗੋਦਾਵਰੀ ਤੋਂ ਨਿਤਨੇਮ ਰਾਤ ਨੂੰ [ਢਾਈ] ਵਜੇ ਗਗ੍ਰਯਾ ਸਿੰਘ ਲੇ ਆਂਵਦਾ ਹੈ। ਚਾਹੇ ਮੀਂਹ ਹੋਵੇ ਝੜੀ ਲਗੀ ਹੋਵੇ ਮਹਾਰਾਜ ਜੀਦੇ ਸਿੰਘਾਂਸਨ ਦੇ ਇਸਨਾਨ ਵਾਸਤੇ ਨਿਤਨੇਮ ਆਇਆ ਕਰਦੀ ਹੈ। ਕਿਉਂਕੇ ਗੰਗਾਂ ਦੀ ਦਾ ਜਲ ਪਵਿਤ੍ਰ ਮੰਨ ਆਗਿਆ ਹੈ, ਹਵਾਲਾ[ਸ੍ਰੀਨਾਰਾਯਨ ਹਰੀ ਉਪਦੇਸ਼ੀ ਰਚਿਤ ਪੰਡਤ ਹਰਦੇਵ ਸਿੰਘ ਜੀ ਸਫਾ ਨੰ:[੫੯੨] ਤੇ ਇਸਤਰਾਂ ਵਰਨਨ ਕੀਤਾ ਗਇਆ ਹੈ

ਉਤ੍ਰ:—ਕੂਪ ਜਲ ਸੇ ਤਲਾਬ ਮੇ ਸਨਾਨ ਕਰਨੇ ਕਾ ਦਸ ਗੁਨਾਂ ਅਧਿਕ ਮਹਾਤਨ ਹੈ, ਤਲਾਬ ਮੇ ਨਹਿਰ ਕੇ ਜਲ ਕਾ ਦਸਗੁਨਾਂ ਅਧਿਕਮਾਤਮ ਹੈ, ਨਹਿਰ ਮੇ ਛੋਟੀ ਨਦੀ ਕੇ ਜਲ ਕਾ ਦਸਗੁਨਾਂ ਬੜੀ ਨਦੀ ਕਾ ਮਹਾਤਮ ਦਸ ਗੁਨਾਂ ਅਧਿਕ ਹੈ ਮਹਾਤਮ ਹੈ ਬੜੀ ਨਦੀ ਸੇ ਜਮਨਾ, ਸੁਰਸਤੀ' ਨਰਬਦਾ'

ਆਧਿਕ ਨਦੀਓਂਕੇ ਸਨਾਨ ਤਾ ਕਾ ਦਸ ਗੁਨਾਂ ਅਧਿਕ ਮਹਾਤਮ ਹੈ ਔਰ ਇਸ ਸੇ ਭੀ ਸ੍ਰੀ ਗੰਗਾਂ ਜੀ ਕੇ ਇਸਨਾਨ ਕਾ ਅਧਿਕ ਮਹਾਤਮ ਹੈ ਸੋ ਭਾਈ ਸੰਕਾ ਵਾਦੀ ਸਜਨੋ, ਜੇੜ੍ਹ ਜਲਨੂੰ ਵੇਦਾਂਤ ਦੁਵਾਰਾਂ ਨੇ ਉਤਮ ਮੰਨਿਆ ਹੈ, ਗੁਰੂ ਸਾਹਿਬ ਜੀ ਦੇ ਨਿਕਟ ਵਰਤੀ ਸਿੰਘ ਉਹੀ ਜਲ ਲਾਕੇ ਇਸਨਾਨ ਕਰਾਂਉਦੇ ਰਹੇ ਜੇੜ੍ਹਾ ਕੇ ਹੁਨਤਕ ਚਲੇ ਆਵਉਦਾਂ ਹੈ।

ਗੁਰੂ ਸਾਹਿਬ ਜੀ ਦੇ ਪ੍ਰਸੰਨਤਾਂ ਵ ਖੁਸੀਆਂ ਹਾਸਿਲ ਕਰਨ ਵਾਸਤੇ ਕਿਉਂਕੇ ਦੂਜੀ ਪਾਤਸਾਹੀ ਗੁਰੂ ਅਗੰਦ ਸਾਹਿਬ ਜੀਨੂੰ ਤੀਸ੍ਰੀ ਪਾਤਸਾਹੀ ਬਿਅਸਾ ਨਦੀ ਤੋਂ ਗਾਗ੍ਰ ਜਲ ਭਰਕ ਇਸਨਾਨ ਕਰਾਂਉਦੇ ਸਨ ਖਡੂਰਸਾਹਿਬ ਤੋਂ ਬਿਅਸਾ ਨਦੀ ਅੰਦਾਜਨ ਤੀਨਮੀਲ ਦੇ ਕਰੀਬ ਹੋਵੇਗੀ ਉਥੋਂ ਸੇ ਜਲ ਲਿਆਕੇ ਇਸਨਾਨ ਕਰਾਂਉਦੇ ਸਨ, ਇਸਤਰਾਂ ਬਾਰਾਂ ਸਾਲ ਕਰਾਉਂਦੇ ਰਹੇ, ਗੁਰੂ ਅੰਗਦ ਸਾਹਿਬਜੀ ਇਤਨੇ ਖੁਸ਼ ਹੋਏਕੇ ਅਪਨਾ ਸਰੂਪ ਹੀ ਬਨਾ ਦਿਤਾ ਔਰ ਗੁਰਤਗਦੀ ਬਖਸ ਦੀਤੀ ਔਰ ਅਨੇਕਾਂ ਵਰ ਦੀਤੇ ਨਿਮਾਨਿਆ ਦੇ ਮਾਨਿ ਨਿਤਾਨਿਆਂ ਦੇ ਤਾਂਨ ਨਿਥਾਂਵੇ ਦੇ ਥਾਉ ਇਤਆਦਿਕ ਬੇਅੰਤ ਵਰ ਬਖਸੇ ਗੁਰ ਅਮ੍ਰਦਾਸ ਸਾਹਿਬ ਜੀ ਦੀ ਉਪਮਾ ਇਨਸਾਨ ਦੀ ਜ਼ਬਾਨ ਵਿਚ ਤਾਕਤ ਨਹੀ ਹੈ ਜੇ ਓਹ ਬ੍ਰਨਨ ਕਰ ਸਕੇ।

[ ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿਆਵੇ]

ਸੋ ਭਾਈ ਸੰਕਾਵਾਦੀ ਸਜਨੋਂ:-ਜਲਦੀ ਗਾਗ੍ਰ ਦੀ ਸੇਵਾ ਕਿਸੇਗੁਰਦਵਾਰੇ ਦੇਖਨ ਵਿਚ ਨਹੀ ਆਈ ਹੈ ਜੇਕਰ ਸੰਕਾਂਵਾਦੀ ਸਜਨ ਦਾ ਕਹਿਨਾ ਹੈ ਕੇ ਚੌਹਾਂ ਤਖਤਾਂ ਸਾਹਿਬ ਕੀ ਮ੍ਰਿਜਾਦਾ ਹੋਨੀ ਚਾਹੀਏ, ਸੋ ਭਾਈ ਸੰਕਾਂਵਾਦੀ ਸਜਨੋ ਤੁਸੀ ਤਾਂ ਉਦਮ ਨਹੀ ਕਰੋਗੇ ਗਾਗ੍ਰ ਦੀ ਸੇਵਾ ਕਰਨ ਦਾ ਏਕ ਹੋਗੇ ਜੇ ਇਥੇ ਭੀ ਬਦ ਕਰੋ ਏਸ ਦੀ ਕੀ ਜਰੂਰਤ ਹੈ, ਏਹੋ ਜੇਹੇ ਸੰਕਾਵਾਦੀ ਸਜਨਾਂ ਵਾਸਤੇ ਭਾਈ ਗੁਰਦਾਸ ਜੀ ਨੇ ਫੁਰਮਾਯਾ

## ( ਗੁਰੂ ਸਾਹਿਬ ਜੀ ਦੇ ਘੋੜੇ ਬਾਰੇ )

ਗਿਦੜ ਦਾਖ ਨ ਅਪੜੇ ਆਖੇ ਥੂਕਵੜੀ
ਨਚਨ ਨਚਨਾਂ ਜਾਨਈ ਆਖੇ ਭੂਸਵੜੀ
[ ਆਪ ਨ ਦੇਹ ਚੁਰੂ ਭਰ ਪਾਂਨੀ ਤਿਹ ਨਿੰਦਹਿ ਜਿਹ ਗੰਗਾ ਆਂਨੀ ]

ਭਾਈ ਸੰਕਾਂਵਾਦੀ ਸਜਨੋਃ– ਏਥੇ ਹਜੂਰ ਸਾਹਿਬ ਵਿਚ ਘੋੜੀਆਂ ਦੇ ਤਬੇਲੇ ਦੇ ਦਰਸਨ ਕਿਤੇ ਹੋਨੇ ਇਹ ਤਬੇਲਾ ਘੋੜਦਾਂ ਇਥੇ ਦਸਮੇਸ਼ ਪਿਤਾਜੀ ਛਡਕੇ ਗਏ ਸਨ ਸੋ ਉਸਤਰਾਂ ਹੁਣਤਕ ਕਾਇਮ ਰਖਿਆ ਗਯਾ ਹੈ ਜੇ ਇਕ ਮ੍ਰਿਜਾਦਾ ਕਰਨੀ ਪਈ ਤਾਂ ਪਟਨਾਂ ਸਾਹਿਬ, ਅਨੰਦਪੁਰ ਸਾਹਿਬ ਅਕਾਲ ਤਖਤ ਸਾਹਿਬ ਘੋੜੇ ਰਖੋਗੇ ਉਸਵਖਤ ਭੀ ਏਹੀ ਕਹੋਗੇ ਏਹ ਦੀ ਕੀਜਰੂਰਤ ਹੈ ਕਿਉਂਕੇ ਤੁਸਾ ਨਾਸਤਕ ਮਤਵਾਲੇ ਜੋ ਹੋਏ, ਦੇਖੋ ਸੰਗਤ ਨੇ ਕਾਸੀ ਬਨਾਰਸ ਗੁਰਦਵਾਰਾ ਬੜੀ ਸੰਗਤ ਵਿਚ ਮਹਾਰਾਜ ਜੀ ਦੀਆਂ ਚਪਲਾਂ ਦਸਮੇਸ਼ਪਾਤ-ਸਾਹ ਜੀ ਦੀਆਂ ਔਰ ਨਵੇ ਪਾਤਸਾਹ ਜੀ ਦਾ ਏਕ ਚੋਲਾ ਸਾਂਭ ਕੇ ਰਖਿਆ ਹੋਯਾ ਹੈ' ਜਿਸਦੀ ਪੂਜਾ ਹੋ ਰਹੀਹੈ ਸੰਗ੍ਰਾਂਦ ਵਾਲੇ ਦਿਨ ਕੜਾਹਪ੍ਰਸਾਦਸਜਾਕੇ ਸੰਗਤਾਂ ਨੂੰ ਦਰਸਨ ਕਰਾਯਾ ਜਾਂਦਾ ਹੈ, ਇਸਤੋ ਅਲਾਵਾ ਭੀ ਕੋਈ ਦਰਸਨ ਕਰਨਾਂ ਚਾਹੇ ਤਾਂ ਉਥੋ ਦੇ ਪ੍ਰਬੰਧਕ ਵਾ ਗ੍ਰਿੰਥੀ ਕਹਿੰਦੇ ਹਨ ਭਾਈ ਕੜਾਹ-ਪ੍ਰਸਾਦਿ ਤੋ ਬਿਨਾਂ ਦਰਸਨ ਨਹੀ ਕਰਾਏ ਜਾਂਦੇ,

ਏਸਦਾ ਮਤਲਬ ਏਹ ਹੋਯਾ ਜੇ ਜਿਥੇ ਜਿਥੇ ਗੁਰੂ ਸਾਹਿਬ ਜੀਦੇ ਵਕਤ ਦੀਆਂ ਕੋਈ ਨੀਸਾਂਨੀਆਂ ਯਾਦਗਾਰਾਂਹੈ ਉਥੋਂ ਦੀ ਪੂਜਾ ਵ ਸੇਵਾ ਹੋ ਰਹੀਹੈ ਜੇ ਕੋਈ ਮਨੇਜਰ ਹਜੂਰ ਸਾਹਿਬ ਤੇ ਡਿਵਟੀ ਤੇ ਲਗ ਜਾਂਦਾ ਹੈ ਤਾਂ ਓਹ ਮਹਾਰਾਜ ਜੀਦੇ ਘੋੜਿਆਂਦਾ ਚਨਾਂ,ਵ ਚਾਰਾ ਘਟਕਰ ਦੇਵੇ ਕਹਿੰਦਾਹੈਕੇ ਫਾਲਤੂ ਖ੍ਰਚਾ ਹੈ ਬਚਤ ਕਰੋ ਜਿਸਤੋਂ ਗੁਰੂ ਸਾਹਿਬ ਜੀ ਦੇ ਘੋੜੇ ਲਿਸੇ ਪਏ ਜਾਂਦਾ

ਹਨ ਕਈ ਪੂਰੀ ਖੁਰਕ ਨਾਂ ਮਿਲਨ ਕਰਕੇ ਬੀਮਾਰ ਹੋਜਾਂਦੇ ਹਨ ਉਨਾਂ ਵਿਚੋਂ ਕਈ ਚੜ੍ਹਾਈ ਕਰਜਾਂਦੇ ਹਨ। ਇਕਤਾਂ ਮਹਾਰਾਜ ਜੀਦੇ ਘੋੜੀਆਂ ਵਾਸਤੇ ਜੋਗ ਸੇਵਾਦਾਰ ਨਹੀ ਰਖੀਆਂ ਜਾਂਦਾ ਇਸ ਵਿਚੋਂ ਭੀ ਮੈਨੇਜਰ ਸਾਹਿਬ ਬਚਤ ਕਰਨ ਦੀ ਕੋਸੀਸ ਕਰਦੇ ਰਹਿੰਦੇ ਹਨ ਏਹ ਕਦੀ ਅਪਨੇ ਬਾਰੇ ਬਚਤ ਕਰਨ ਦਾ ਖਿਆਲ ਨਹੀ ਕਰਦੇ ਕੇ ਮੇਰੇ ਤੋਂ ਪਹਿਲਾਂ ੧੦੦ ਸੋ ਰੁਪਏ ਤੇ ਡੀਵਟੀ ਵ ਸੇਵਾ ਕਰਦੇ ਰਹੇ ਹਨ ਮੈ ਭੀ ਏਕਸੋ ਲੈਕੇ ਦੇਸੋ ਗੁਰੂ ਜੀ ਕੀ ਗੋਲਕ ਦੀ ਬਚਤ ਕਰਾਂ ਮੈਨੇਜਰ ਸਾਹਿਬ ਗੁਰਦਵਾਰੇ ਸਾਹਿਬ ਦਾ ਪਿਟਰੋਲ ਖ੍ਰਚ ਕਰਦੇ ਉਦੋਂ ਨਹੀ ਸੋਚਦੇ ਕੇ ਬਚਤ ਕਰੀਏ ਮੈਨੇਜਰ ਸਾਹਿਬ ਜੀਓ ਏਹ ਓਹ ਘੋੜੇ ਹਨ ਗੁਰੂ ਸਾਹਿਬ ਜੀ ਦੇ ਜੋ ਗੁਰੂ ਸਾਹਿਬ ਮਾਈ ਸੁਲਖਣੀ ਨੂੰ ਏਕ ਪੁਤ ਲਿਖਦੇ ਹਨ ਦੇ ਬਾਰੇ ਇਕ ਲਖ ਦੇ ਹਨ ਮਹਾਰਾਜ ਜੀ ਦਾ ਘੋੜਾ ਪੈਰਚੁਕਦਾ ਕਲਮ ਹਿਲਜਾਂਦੀ ਹੈ ਏਕੇ ਦਾ ਸਾਤਾ ਬਨ ਜਾਦਾਂ ਹੈ ਗੁਰੂ ਸਾਹਿਬ ਫੁਰਮਾਦੇ ਹਨ ਲੈ ਮਾਈ ਅਸੀ ਏਕ ਲਿਖਨ ਲਗੇ ਸਾਂ ਘੋੜੇ ਨੇ ਸਾਤਾ ਕਰ ਦਿਤਾ ਹੈ ਤੇਰੈ ਸਤ ਪੁਤ੍ਰ ਜਮਨਗੇ। ਅਸੀ ਮੈਨੇਜਰ ਸਾਹਿਬ ਪਾਸ ਬੇਨਤੀ ਕਰਾਂਗੇ ਕੇ ਗੁਰੂ ਸਾਹਿਬ ਜੀ ਦੇ ਘੋੜਿਆਂ ਦੀ ਪੂਰੀ ਸੰਭਾਲ ਰਖਣ ਔਰ ਪੂਰਾ ਚਾਰਾ ਦਾਨਾ ਅਛੇ ਤੋਂ ਅਛਾ ਦੇਨਾ,ਦੇਕੇ ਦਸਮੇਸ਼ਪਿਤਾਜੀ ਦੀਆਂ ਖੁਸੀਆਂ ਹਾਸਿਲ ਕਰਨ ਕਿਉਂਕੇ ਚਾਰਾ ਦਾਨਾਂ ਵ ਸੇਵਾਦਾਰ ਦੀ ਤਨਖਾਹ ਗੁਰੂ ਸਾਹਿਬ ਜੀ ਦੇ ਖਜਾਨੇ ਦੇਨੀ ਹੈ ਕੋਈ ਅਪਨੀ ਤਨਖਾਂਹ ਵਿਚੋਂ ਨਹੀ ਦੇਨੀ ਹੈ ਸੰਗਤਾਂ ਤਾਂ ਗੁਰੂ ਸਾਹਿਬ ਜੀ ਦੇ ਕੁਤੀਆਂ ਦਾ ਅਦਬ ਕਰਦੇ ਹਨ।

ਵਾਰ ਭਾਈ ਗੁਰਦਾਸ ਜੀ ਦੀ।

ਲੈਲਾ ਦੀ ਦਰਗਾਹ ਦਾ ਕੁਤਾ।
ਦੇਖਮਜਨੂ ਲੁਭਾਨਾਂ ਕੁਤੇਦੀ ਪੈਰੀਪਏ।
ਖਿੜ ਖਿੜ ਹਸੇ ਲੋਕ ਵਿਡਾ ਨਾਂ।

ਸੋ ਭਾਈ ਸੰਕਾਂਵਾਦੀ ਸਜਨੋ:ਗੁਰੂ ਸਾਹਿਬ ਜੀਦੇ ਘੋੜੀਆਂ ਦਾ ਤਬੇਲਾ ਗੁਰੂ ਸਾਹਿਬ ਜੀ ਦੇ ਵਖਤੋਂਹੀ ਚਲੇ ਆਂਉਦਾ ਹੈ। ਏਹ ਹਜੂਰ ਸਾਹਿਬ ਦੀ ਪੁਰਾਤਨ ਮ੍ਰਿਜਾਦਾ ਹੈ ਦਸਮੇਸ਼ ਪਿਤਾ ਜੀ ਅਪਨੀ ਸ੍ਰੀ ਮਖਵਾਕ ਪਾ: ੧੦ ਵਿਚ ਫੁਰਮਾਂਉਦੇ ਹਨ। [ ਜਿਨਿ ਪ੍ਰੇਮ ਕੀਯੋ ਤਿਨਹੀ ਪ੍ਰਭੁ ਪਾਇਓ ]

ਏਹ ਹਜੂਰੀ ਸਿੰਘਾਂ ਨੇ ਮਹਾਰਾਜ ਜੀਦੇ ਘੋੜੇਆਂ ਨੂੰ ਸਾਂਭਕੇ ਰਖਿਆ ਹੈ। ਤਾਂ ਬਾਹਰੋਂ ਸੰਗਤਾਂ ਉਨਾਂ ਵਾਸਤੇ ਸੁਨੈਹਿਰੀ ਸਾਜ ਗਲੇ ਦੇ ਹਾਰਆਦਿਕ ਭੇਟਾ ਕਰਦੇ ਹਨ' ਜਦੋ ਸਾਜ ਸਜਾਕੇ ਜਲੂਸ ਵਿਚ ਗੁਰੂ ਸਾਹਿਬ ਜੀ ਦਾਘੋੜੇ ਲਿਆਯਾ ਜਾਂਦਾਹੈ ਤਾਂ ਸੰਗਤ ਦਾ ਵ ਹਜੂਰੀਸਿੰਘਾਂ ਦਾ ਪ੍ਰੇਮਦੇਖਕਰ ਦਸਮੇਸ ਪਿਤਾ ਜੀ ਸੂਖਮ ਸਰੂਪ ਵਿਚ ਘੋੜੇ ਤੇ ਆਕੇ ਅਸਵਾਰ ਹੁੰਦੇ ਹਨ ਕਈ ਗਿਆਨ ਨੇਤ੍ਰਾਂ ਵਾਲੇ ਪ੍ਰੇਮੀਆਂ ਨੂੰ ਝਲਕੇ ਪੈਂਦੇ ਹਨ,

ਸੋ ਸਾਧ ਸੰਗਤ ਜੀਓ ਸੰਕਾਂਵਾਦੀ ਸਜਨਾਂ ਨੂੰ ਵਾ ਮਨੇਜਰ ਸਾਹਿਬ ਨੂੰ ਭਾਈ ਬਿਧੀਚੰਦ ਦੀਆਂ ਅਖਾਂ ਨਾਲ ਮਹਾਰਾਜ ਜੀ ਦੇ ਘੋੜੀਆਂ ਨੂੰ ਦੇਖਨਾ ਚਾਹੀਏ ਕਿਸਤਰਾਂ ਭਾਈ ਬਿਧੀਚੰਦ ਘਾਯਾ ਬਨਕੇ ਦਿਲ ਬਾਗ ਔਰ ਗੁਲ ਬਾਗ ਘੋੜੀਆਂ ਦੀ ਗੁਰੂ ਸਾਹਿਬ ਜੀ ਦੇ ਸਮਝ ਕੇ ਸੇਵਾ ਕਰ ਰਹੇ, ਭਾਈ ਬਿਧੀਚੰਦ ਜ' ਦੇ ਬਾਰੇ ਕਬਿਤਾਂ ਵਿਚ ਇਸਤਰਾਂ ਆਂਉਦਾ ਹੈ ਜਦਕੇ ਭਾਈ ਬਿਧੀਚੰਦ ਘਾਈਆਂ ਬਨਕੇ ਘਾਹ ਅਛਾ ਅਛਾ ਬਟੋਰਕੇ ਪੰਡ ਬਨਕੇ ਮੰਡੀ ਵਚ ਲਿਆਕੇ ਰਖੇ ਸਾਰੇ ਗਾਹਕ ਭਾਈਸਾਹਿਬ ਜੀਦੇ ਦੁਆਲੇ ਹੋਗਏ ਘਾਹ ਖ੍ਰੀਦਨ ਵਾਲੇਨੂੰ ਭਾਈ ਸਾਹਿਬ ਉਤ੍ਰ ਵਿਚ ਐਉਂ ਫੁਰਮਾਯਾ ਮੋਸੇ ਘਾਸ ਦੀਆ ਨਾ ਜਾਵਾ। ਲੋਗਨ ਕਾਹੇ ਸੋਰਮਚਾਵਾ। ਭੀਨ ਭੀਨਕਰ ਘਾਸ ਮੈ ਲਿਅਵਾ। ਮੇਰੋ ਗੁਰੂ ਜੀ ਕੋ ਘੋੜਾ ਖੂਬ ਪ੍ਰੇਮ ਸਿਉਂ ਇਸਕੋ ਖਾਵਾ।

ਦਰੋਗਾ ਕਿਸਤਰਾਂ ਘਾਹ ਦੀ ਪੰਡ ਖ੍ਰੀਦ ਦਾ ਹੈ ਔਰ ਕਿਸਤਰਾਂ ਭਾਈ ਸਾਹਿਬ ਦੇ ਸਿਰਤੇ ਚੁਕਾਕੇ ਕਿਲੇ ਵਿਚ ਘੋੜੀਆਂ ਪਾਸ ਲਿਜਾਂਦਾ ਹੈ ਔਰ

ਕਿਸਤਰਾਂ ਭਾਈ ਸਾਹਿਬ ਪੰਡ ਰਖਕੇ ਘੋੜੀਆਂ ਨੂੰ ਮਥਾ ਟੇਕ ਦੇ ਹਨ, ਕਿਸ ਤਰਾਂ ਪ੍ਰਕਰਮਾ ਕਰਦੇ ਹਨ, ਦਰੋਗਾ ਦੇ ਪੁਛਨ ਤੇ ਫੁਰਮਾਂਦੇ ਹਨ ਕੇ ਏ ਮੇਰੇ ਸਚੇ ਪਾਤਸਾਹ ਦੇ ਘੋੜ ਹਨ ਦਰੋਗਾ ਸਮਝ ਦਾ ਹੈ ਕੇ ਸਾਡੇ ਸਚੇ ਪਾਤਸਾਹ ਨੂੰ ਸਚਾ ਪਾਤਸਾਹ ਕਹਿ ਰਿਹਾ ਹੈ ਸੋ ਭਾਈ ਸੰਕਾਵਾਦੀ ਸਜਨੋ ਪ੍ਰਸੰਗ ਬਹੁਤ ਬੜਾ ਹੈ ਇਥੇ ਵਿਸਥਾਰ ਹੋਨ ਤੋਂ ਸੰਕੋਚ ਕੀਤਾ ਗਿਆ ਹੈ। ਕਿਧ੍ਰ ਮਹਿ-ਲੀਆਂ ਦੇ ਟੈਮ ਜਲੂਸ ਵਿਚ ਮਹਾਰਾਜ ਜੀ ਦੇ ਘੋੜੇ ਸਨੱਧਬੱਧ ਕੀਤੇ ਹੋਏ ਜੇ ਦਰਸਨ ਕਰੋ ਤਹਾਨੂੰ ਆਪੇ ਪਤਾ ਲਗੇਗਾ ਕੀ ਅਲੋਕਿਕ ਨਜ਼ਾਰਾ ਹੈ, ਕਹਿ ਥੇਕੋ ਸੋਭਾ ਨਹੀ, ਦੇਖਾ ਹੀ ਪ੍ਰਵਾਨ। ਸੁਨਿਨ ਵਿਚ ਆਇਆ ਹੈ ਕੇ ਪਹਿਲੇ ਹਜ਼ੂਰ ਸਾਹਿਬ ਦੇ ਤਬੇਲੇ ਵਿਚ ਹਾਥੀ ਹੁੰਦਾ ਸੀ ਉਸ ਵਖਤ ਦੇ ਮੇਨੇਜਰ ਹਾਥੀ ਦਾ ਖ਼੍ਰਚਾ ਵ ਤਬੇਲੇ ਦਾ ਖ਼੍ਰਚਾ ਗੁਰੂ ਸਾਹਿਬ ਜੀ ਦੀ ਔਰ ਤਖਤ ਸਾਹਿਬਜੀ ਦੀ ਸ਼ਾਨ ਸਮਝਦੇ ਸਨ। ਪ੍ਰਮਾਣ।

[ ਸਚ ਤੇਰੀ ਸਮਗਰੀ' ਸਚ ਤੇਰਾ ਪਾਸਾਰਾ ]

## { ਤੋਪਖਾਨੇ ਬਾਰੇ }

੧ੴ ਸਤਿਗੁਰਪ੍ਰਸਾਦਿ।

ਕਹਾਂ ਤੁਛ ਪ੍ਰਭੂ ਬੁਧ ਹਮਾਰੀ। ਬ੍ਰਨਨ ਸਕੇ ਮਹਿਮਾ ਜੋ ਤੁਹਾਰੀ।
ਕਹਾਂ ਲਉ ਇ ਕੀਟ ਬਖਾਨੈ। ਤੇਰੀ ਮਹਿਮਾ ਪ੍ਰਭੁ ਤੁਹੀ ਜਾਨੈ।
ਹਮਨਾਂ ਕਰਸਕਤ ਸਿਫਤ ਤੁਮਾਰੀ।ਆਪ ਲੇਹੁ ਤੁਮ ਕਥਾ ਸੁਧਾਮੀ।

[ ਓਟ ਗੋਬਿੰਦ ਗੋਪਾਲ ਰਾਇ ਸੇਵਾ ਸੁਆਸੀ ਲਾਇ ]

ਭਾਈ ਸੰਕਾਂਵਾਦੀ ਸਜਨੋ:—ਸ਼੍ਰੀ ਹਜ਼ੂਰ ਸਾਹਿਬ ਵਿਚ ਗੁਰੂ ਸਾਹਿਬ ਜੀਦੇ ਤੋਪਖਾਨੇ ਵਿਚੋਂ ਕੁਝ ਤੋਪਾਂ ਮੌਜੂਦ ਹਨ ਜੋ ਹਜੂਰੀ ਸਿੰਘਾਨੇ ਸਾਂਭਲਕੇ ਹੁਣਤਕ

ਰਖਿਆ ਹੈ ਏਹ ਤੋਪਖਾਂਨਾਂ ਸ੍ਰੀ ਦਸਮੇਸ ਪਿਤਾ ਜੀ ਸਾਬੋਕੀ ਤਿਲਵੰਡੀ ਸ੍ਰੀ ਦਮਦਮਾ ਸਾਹਿਬ ਤੋ ਲੈਕੇ ਚਲੇ ਸਨ, ਜਿਸਦਾ ਜਿਕਰ ਇਲਾਕਾ ਬਰਾੜ ਭਗੌੜ ਸਾਹਿਬ ਦੇ ਜੰਗ ਵਿਚ ਆਂਉਦਾ ਹੈ ਕੇ ਮੈਦਾਨੇ ਜੰਗ ਮੇ ਜੀਤ ਕੇ ਖਾਲਸਾ ਫੌਜ ਪ੍ਰਤੀ ਹੁਕਮ ਕਿਆ ਸੀ ਕੇ ਕਿਲੇ ਤੇ ਕਬਜਾ ਕਰੋ ਜੋ ਫੌਜਬਚ ਗਈ ਵੈਰੀ ਦਲ ਦੀ ਸੋ ਕਿਲੇ ਵਿਚ ਜਾਕੇ ਦੁਵਾਜੇ ਬੰਦ ਕਰਕੇ ਆਕੀ ਹੋ ਗਏ ਸਨ। ਗੁਰੂ ਸਾਹਿਬ ਜੀ ਦਾ ਹੁਕਮ ਹੋਣ ਪ੍ਰ ਭਾਈ ਦਯਾ ਸਿੰਘਜੀ ਨੇ ਤੋਪ ਪਹਾੜ ਤੇ ਚਾੜ ਕੇ ਕਿਲੇ ਤੇ ਗੋਲਾ ਬਾਰੀ ਕੀਤੀ ਇਤਰਸਾਂ ਜਿਕਰ ਤੋਪ ਦਾ ਆਉਂਦਾ ਹੈ, ਏਹ ਅਸਥਾਨ ਸ੍ਰੀ ਹਜੂਰ ਸਾਹਿਬ ਤੋ ਸਠ ਕੋਸ ਦੇ ਵਿਥਤੇਹੈ। ਏ ਸਬੂਤ ਤੋ ਸਿਧ ਹੁੰਦਾ ਹੈ ਕੇ ਤੋਪਖਾਨਾਂ ਗੁਰੂ ਸਾਹਿਬ ਜੀ ਦੇ ਨਾਲ ਸੀ ਔਰ ਇਥੋਂ ਤਕ ਆਈਆਂ ਓਹ ਤੋਪਖਾਨੇ ਵਿਚੋਂ ਕੁਛ ਤੋਪਾ ਇਸ ਵਕਤ ਸ੍ਰੀ ਹਜੂਰ ਸਾਹਿਬ ਮੌਜੂਦ ਹਨ।ਇਨਾਂ ਤੋਪਾਂ ਦੇ ਚਲਾਵਨ ਵਾਸਤੇ ਏਕ ਸੇਵਾਦਾਰ ਮੁਕਰਰ ਹੈ' ਜਿਸਦਾ ਨਾਮ ਹੀ ਤੋਪਚੀਸਿੰਘ ਕਰਕੇ ਪ੍ਰਸਿਧ ਹੈ। ਗੁਰੂਸਾਹਿਬ ਜੀ ਦੇ ਗੁਰਪਰਬਾਂ ਤੇ ਕਮੇਟੀ ਜਿਸਤਰਾਂ ਪਾਸ ਕਰੇ ਯਾਰਾਂ'ਸਤ,ਏਕੀਸ ਉਤਨੇ ਫੇਰ ਤੋਪਚੀ ਸਿੰਘ ਕਰਦਾ ਹੈ। ਗੁਰ ਪੁਰਬ ਕਤਕ ਪੁੰਨਿਆ, ਪੋਹ ਸੁਦੀ ਸਤਮੀ: ਦੂਜਵਾਲੇ ਦਿਨ ਰਾਤ ਨੂੰ ਮਹਾਰਾਜ ਜੀਦਾ ਪ੍ਰਕਾਸ ਦੋ ਬਜੇ ਹੁੰਦਾ ਹੈ ਉਦੋ ਤੋਪ ਚਲਾਈ ਜਾਂਦੀਹੈ ਔਰ ਚਾਰੇ ਜਲੂਸ ਵ ਮਹਿਲੇ ਦਸੈਹਿਰਾ,ਦਿਵਾਲੀ ਹੋਲਾ, ਬੈਸਾਖਾ, ਦੇ ਜਦੋ ਜਲੂਸ ਨਿਕਲ ਦੇ ਹਨ ਉਦੋਂ ਕਲਗੀਧਰ ਦਸਮੇਸ਼ ਪਿਤਾਜੀ ਨੂੰ ਜਲੂਸ ਵਿਚ ਘੋੜੇ ਤੇ ਅਸਵਾਰ ਹੋਏ ਜਾਨਕੇ ਤੋਪ ਦੀ ਸਲਾਮੀ ਦੀਤੀ ਜਾਂਦੀ ਹੈ। ਉਸਤੋ ਬਾਦ ਨਿਸਾਨ ਸਾਹਿਬਾਂ ਨੂੰ ਸਲਾਮੀ ਦਿਤੀ ਜਾਂਦੀ ਹੈ। ਉਸਤੋ ਬਾਦ ਸਾਧ ਸੰਗਤਨੂੰ ਗੁਰੂ ਰੂਪ ਜਾਨਕੇ ਤੋਪਦੀ ਸਲਾਮੀ ਦੀਤੀ ਜਾਂਦੀ ਜੋਕੇ ਪੁਰਾਤਨ ਮ੍ਰਿਜਾਦਾ ਸ੍ਰੀਤਖਤ ਹਜੂਰਸਾਹਿਬ ਦੀ ਚਲੀ ਆਰਹੀਹੈ।

ਸੋ ਭਾਈ ਸੰਕਾਂਵਾਦੀ ਸਜਨੋ ਤੁਹਾਨੂੰ ਜੋ ਕਹਿਣਾ ਹੈ ਕੇ ਇਥੋਂ ਦੀ ਮ੍ਰਿ-ਜਾਦਾ ਹਿੰਦਵਾਂ ਦੇ ਮੰਦ੍ਰਾਂ ਵਾਲੀ ਵ ਬ੍ਰਾਹਮਨਾਂ ਵਾਲੀ ਉਦਾਸੀ ਸੰਤਾ ਵਾਲੀ ਮ੍ਰਿਜਾਦਾ ਹੈ। ਭਾਈ ਸੰਕਾਵਾਦੀ ਸਜਨ ਦਸਨ ਦੀ ਕਿਰਪਾਲਤਾ ਕਰਨਗੇ ਕਿਆ ਹਿੰਦਵਾਂ ਦੇ ਕੇੜ੍ਹੇ ਮੰਦ੍ਰ ਵਿਚ ਏਕ ਹਜਾਰ ਸਿੰਘਾ ਦਾ ਕਮ੍ਰਕਸਾਮੌਜੂਦ ਹੈ ਸ੍ਰੀ ਸਾਹਿਬਾਂ,ਖੰਡੇ, ਕਿਰਪਾਨਾਂ ਜੰਬੀਏ, ਕਟਾਰਾਂ, ਬਿਛਵੇ' ਗੁਰਜ,ਤੀਰ, ਕਮਾਨਾਂ, ਢਾਲਾਂ' ਪਿਸਤੌਲਾਂ' ਪੁਰਾਨੇ ਜਮਾਨੇ ਅਤੇ ਮੌਜੂਦਾ ਜਮਾਨੇ ਦੇ ਵ ਬੰਦੂਕਾਂ ਪੁਰਾਨੇ ਜਮਾਨੇ ਦੇ ਮੌਜੂਦਾ ਜਮਾਨੇ ਦੇ ਦੀਆਂ ਚਕੇਰਾਂ ਕੇੜ੍ਹੇ ਮੰਦ੍ਰਵਿਚ ਹਨ, ਕੇੜ੍ਹੇ ਉਦਾਸੀ ਮੰਦ੍ਰ ਵਿਚ ਇਤਨੇ ਹਥਿਆਰ ਹਨ' ਕੇਹੜ੍ਹ ਸਨਾਤਨ ਧ੍ਰਮ ਦੇ ਜਲੂਸ ਜੇੜ੍ਹੇ ਨਿਕਲਦੇ ਹਨ ਕਿਥੇ ਤੋਪਾਂ ਦੀ ਸਲਾਮੀ ਦੀਤੀ ਜਾਂਦੀ ਹੈ' ਕੋਈ ਸਿਧ ਕਰ ਸਕੋਗੇ ਕੇ ਏਹ ਵੀ ਕਹਿ ਦਿਤਾ ਕੇ ਹਿੰਦੁਵਾਂਲੀ ਮ੍ਰਿਜਾਦਾ ਹੈ। ਵਾਹ ਭਾਈ ਸੰਕਾਵਾਦੀ ਸਜਨੋਂ ਏਹਤਾ ਓਹੀ ਗਲ ਹੂਈ। ਗਲੀ ਬਾਤੀ ਮੈਂ ਵਡੀ' ਕਰਤੂਤੀ ਜੇਠਾਨੀ।

## { ਨਿਸਾਨਾ ਸਾਹਿਬਾਂ ਬਾਰੇ }

ਪ੍ਰਸਨ ਸੰਕਾਂਵਾਦੀ ਸਜਨਃ— ਇਥੇ ਤਖਤ ਹਜੂਰ ਸਾਹਿਬ ਤੇ ਦੋ, ਤੀਨ, ਨਿਸਾਨ ਸਾਹਿਬ ਕਿਉਂ ਖੜ੍ਹੇ ਕੀਤੇ ਹਨ। ਗੁਰਦਵਾਰੇ ਸਾਹਿਬ ਇਕੋ ਨਿਸਾਨ ਹੁੰਦਾ ਹੈ ਇਥੇ ਤੀਨ ਕਿਉ ਉਃ ਭਾਈ ਸੰਕਾਵਾਦੀ ਸਜਨੋ: ਸਾਮਨੇ ਦੇ ਦੇ ਨਿਸਾਨ ਸਾਹਿਬ ਗੁਰੂ ਸਾਹਿਬ ਜੀ ਦੇ ਮੀਰੀ, ਪੀਰੀ' ਨੂੰ ਜਾਹਰ ਕਰਦੇਹਨ' ਏਕ ਮੀਰੀ ਦਾ ਹੈ' ਏਕ ਪੀਰੀ ਦਾ ਜੇੜ੍ਹਾ ਪਿਛਲੀ ਤਰਫ ਤਖਤ ਸਾਹਿਬ ਜੀ ਦੇ ਨਾਲ ਉਤਲੀ ਪਉੜ੍ਹੀਆਂ ਦੇ ਨਾਲ ਜੋ ਖੜ੍ਹਾ ਕੀਤਾ ਹੋਯਾ ਹੈ ਏਹ ਦੇਗ ਵ ਲੰਗਰ ਦਾ ਹੈ ਜਿਸਤਰਾਂ ਕੇ ਕੁੰਭਾਂਦੇ ਮੇਲੀਆਂ ਤੇ ਅਪਨੇ ਅਪਨੇ ਸੰਤਮੰਡ-ਲੀਆਂ ਵਲੋਂ ਧੁਜਾ ਖੜੀਆਂ ਕੀਤੀਆਂ ਜਾਂਦੀਆ ਹਨ' ਜਿਤਨਾ ਚਿਰ ਧੁਜਾ ਖੜੀਆਂ ਰਹੇਗੀ ਉਤਨਾਂ ਚਿਰ ਲੰਗਰ ਭੰਡਾਰੇ ਹੁੰਦੇ ਰਹਿੰਦੇ ਹਨ,ਜਿਸਦਿਨ

ਧੁਜਾ ਉਤਾਰ ਦੇਂਦੇ ਹਨ ਉਸ ਦਿਨ ਸਾਰੀ ਪਬਲੀਕ ਨੂੰ ਰੋਸ਼ਨ ਹੋਜਾਂਦਾਂ ਹੈ ਕੇ ਮੇਲਾ ਸਮਾਪਤ ਹੋਗਯਾ ਹੈ, ਭੰਡਾਰੇ ਬੰਦ ਹੋਗਏ ਹਨ ਇਥੇ ਤਖਤ ਸ੍ਰੀਹਜ਼ੂਰ ਸਾਹਿਬ ਤੇ ਜੋ ਧੁੱਜਾ ਲਗਰ ਦੇ ਨਿਸਾਨ ਸਾਹਿਬ ਦੇ ਸਰੂਪ ਵਿਚ ਲੈਹਿਰਾ ਰਹੀ ਹੈ, ਜਦੋ ਤੋਂ ਲੰਗਰ ਦੇਗਾ ਚਲ ਰਹੇ ਹਨ ਔਰ ਚਲਦੇ ਰਹਿਨਗੇ।

ਦੋਹਰਾ।

ਸ੍ਰੀ ਅਸਧੁਜ ਗੋਬਿੰਦ ਹਰਿ, ਗੁਰ ਕਰਣਾ ਕੋ ਖਾਨਿ।
ਜਾਕੋ ਯਹਿ ਝੰਡੇ ਅਹੈ, ਦੂਸਰ ਨਾਮ ਨਿਸਾਨ।

ਕਬਿਤ।

ਝੂਲਤੇ ਨਿਸ਼ਾਨਨ ਸੋ ਜਾਨਯੋ ਜਾਇ ਗੁਰ ਹਾਜ਼ਰ।
ਝੂਲਤੇ ਨਿਸ਼ਾਨਨ ਸੋਂ ਪੰਥ ਕੀ ਬਡਾਈ ਹੈ।
ਝੂਲਤੇ ਨਿਸ਼ਾਨਨਹੀ ਸੋ ਖਾਲਸੇ ਕੋ ਬੋਲ ਬਾਲਾ।
ਝੂਲਤੇ ਨਿਸ਼ਾਨਨ ਸੋਂ ਪੰਥ ਕੀ ਜੀਤਾਈ ਹੈ।
ਝੂਲਤੇ ਨਿਸ਼ਾਨਨ ਸੋਂ ਧੌਂਸੇ ਔ ਨਗਾਰੈ ਸਾਥ।
ਝੂਲਤੇ ਨਿਸ਼ਾਨਨ ਸੋਂ ਸ੍ਰੀ ਸਾਹਿਬ ਜੂ ਸਹਾਈ ਹੈ।
ਝੂਲਤੇ ਨਿਸ਼ਾਨਨ ਕਹੈਂ ਗੁਰੋਂ ਕੇ ਦੁਵਾਰਨ ਮੈ।
ਜੁਗੋ ਜੁਗ ਅਟਲ ਸੋਭਾ ਜਾਹਿ ਜਗ ਛਾਈ ਹੈ।

# ਸਮਾਪਤ

ਸਹੀ

ਗੁਰਪੰਥ ਸੇਵਕ

## ਜਗਿੰਦਰ ਸਿੰਘ ਪੁ:

[ ਜਥੇਦਾਰ ] ਸ੍ਰੀ ਤਖਤ ਅਬਚਲ ਨਗਰ ਸਚਖੰਡ ਹਜ਼ੂਰ ਸਾਹਿਬ
ਨਾਂਦੇੜ [ਮਹਾਰਾਸ਼ਟਰਾ] ਦਖਨ

# ਅਖੀਰ ਦੀ ਬੇਨਤੀ

ਜਿਸ ਮੰਤਵ ਨੂੰ ਮੁਖ ਰਖਦੇ ਹੋਇਆਂ ਇਸ ਪੁਸਤਕ ਨੂੰ ਅਰੰਭ ਕੀਤਾ ਗਿਆ ਸੀ; ਸ੍ਰੀ ਗੁਰੂ ਗੋਬਿਦ ਸਿੰਘ ਜੀ ਦੀ ਮਿਹਰ ਤੇ ਬਖਸ਼ਸ਼ ਸਦਕੇ ਇਤਨਾ ਕੁਝ ਲਿਖਕੇ ਸ਼ੰਕਾ ਵਾਦੀਆਂ ਦੇ ਸ਼ੰਕੇ ਦੂਰ ਕਰਨ ਦਾ ਯਤਨ ਕੀਤਾ ਹੈ ਆਸ ਹੈ ਕਿ ਪਾਠਕਾਂ ਨੂੰ ਤਸਲੀ ਹੋ ਗਈ ਹੋਵੇਗੀ, ਕਿ ਸ੍ਰੀ ਹਜੂਰ ਸਾਹਿਬ ਤਖਤ ਸਚਖੰਡ ਅਬਚਲ ਨਗਰ ਕੀ ਪੂਜਾ ਮ੍ਰਿਯਾਦਾ ਹੁਣ ਜੋਂ ਚਲੀ ਆ ਰਹੀ ਹੈ। ਅਤੇ ਆਸਾਰ ਕਦੀਮਾਂ ਵਾਂਗੂ ਸਦਾ ਸੰਭਾਲ ਰਖਣੀ ਚਾਹੀਏ। ਜੈਸੇ ਅਸੀ ਦੇਖਦੇ ਹਾਂ ਕਿ ਸਿਨਮੇ ਦੇ ਗੀਤ ਅਤੇ ਤਰਜ਼ ਦਾ ਵਧੇਰੇ ਰਿਵਾਜ ਪੈ ਜਾਣ ਤੇ ਗੁਰੂ ਘਰ ਦੀ ਪੁਰਾਤਨ ਕੀਰਤਨ ਰੀਤ ਰਸਮਾਂ ਤੇ ਧੁੰਨਾਂ ਅਲੋਪ ਹੋ ਰਹੀਆਂ ਹਨ ਐਸੇ ਹੀ ਗੁਰੂ ਧਾਮਾਂ ਦੀ ਪਵਿਤ੍ਰਤਾ ਅਤੇ ਮ੍ਰਿਯਾਦਾ ਵੀ ਬਹੁਤ ਕੁਝ ਬਦਲ ਗਈਆਂ ਜਾਂ ਬਦਲ ਦਿਤੀਆਂ ਹਨ। ਪਰ ਸ੍ਰੀ ਹਜੂਰ ਸਾਹਿਬ ਵਿਚ ਅਜੇ ਯੂਰਪੀ ਫੈਸ਼ਨ ਅਤੇ ਨਾਸਤਕਾ ਉਪ ਜਾਓ ਰਿਵਾਜਾਂ ਦਾ ਇਥੇ ਅਸਰ ਨਹੀ ਹੋਇਆ ਤੇ ਪੁਰਾਤਨ ਸਿਖੀ ਅਸੂਲਾਂ ਅਤੇ ਰਹੁ ਰੀਤਾਂ ਨੂੰ ਸੰਭਾਲ ਰਖਿਆ ਹੈ। ਇਨਾਂ ਉਤੇ ਤਰਕ ਨਹੀ ਸਗੋਂ ਇਨਾਂ ਦੀ ਰੀਸੇ ਚਲਨਾਂ ਚਾਹੀਏ। ਤਦ ਗੁਰਮਤ ਦਾ ਸਹੀ ਪਾਲਨ ਜਾਨਿਆ ਜਾਇਗਾ।

ਜੋਰੀ ਕੀਸੇ ਨੂੰ ਕੁਝ ਮਨਾਇਆ ਨਹੀ ਜਾ ਸਕਦਾ ਪਰ ਗੁਰੂ ਵਾਕਾਂ ਅਤੇ ਗੁਰੁ ਇਤ-ਹਾਸਾਂ ਮੁਤਾਬਿਕ ਜਿਥੋਂ ਤੀਕ ਹੋਇਆ ਹੈ ਇਸ ਪੁਸਤਕ ਵਿਚ ਉਤਰ ਪ੍ਰਸ਼ਨ ਦੇ ਰੂਪ ਦਾ ਤਰਕ ਵਾਦੀਆਂ ਨੂੰ ਉਤੱਰ ਦਿਤਾ ਹੈ। ਮਣਨ ਵਾਲਿਆਂ ਦੇ ਧੰਨਵਾਦੀ ਹਾਂ, ਅਤੇ ਨਾਹ ਮਣਨ ਵਾਂਲਿਆਂ ਨਾਲ ਹੱਠ ਨਹੀ ਹੈ। ਉਹਨਾਂ ਤੋਂ ਵਕਤ ਖ਼ਰਚ ਕੀਤੇ ਦੀ ਖਿਮਾਂ ਚਾਹਦੇ ਹਾਂ, ਜੋ ਉਹਨਾਂਨੇ ਪੜਨਦੀ ਖ਼ੇਚਲ ਕੀਤੀ, ਐਸੇ ਸਾਰਿਆਂ ਪਾਠਕਾਂ ਦੇ ਧੰਨਵਾਦੀ ਹੋਵਾਂਗੇ ਜੋ ਸਮਾਂ ਖ਼ਰਚ ਕੇ ਇਸਨੂੰ ਧਿਆਨ ਨਾਲ ਅਤੇ ਸਚ ਨੂੰ ਲਭੱਣ ਦੇ ਖਿਆਲ ਨਾਲ ਇਸਨੂੰ ਪੜਨਗੇ। ਅਤੇ ਸ੍ਰੀ ਹਜੂਰ ਸਾਹਿਬ ਮਿਰਯਾਦਾ ਦੇ ਧਾਰਨੀ ਹੋਣਗੇ ਜਾਂ ਘਟੋ ਘਟ ਅਗੇ ਨੂੰ ਤਰਕ ਨਹੀ ਕਰਨਗੇ, ਕਿਉਕੇ ਹਜੂਰੀ ਸਿੰਘਾ ਨੂੰ ਪਤਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਆਤਮ ਜੋਤ ਸਦਾ ਮੌਜੂਦ ਤੇ ਹਾਜ਼ਰਾ ਹਜ਼ੂਰ ਹੈ. ਉਸਤੋਂ ਡਰਦੇ ਤੇ ਪ੍ਰੇਮ ਭਰੋਸੇ ਨਾਲ ਐਸੀ ਸੇਵਾ ਮਿਰਯਾਦਾ ਨੂੰ ਨਿਭਾਹ ਰਹੇ ਹਨ।

—o—

੧ਓ ਸਤਿਗੁਰਪ੍ਰਸਾਦਿ।

ਸ੍ਰੀਮਾਨ ੧੦੮ ਸੰਤ ਬਾਬਾ ਰਾਮ ਸਿੰਘ ਜੀ ਹਜ਼ੂਰੀਏ।

ਡੇਰਾ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ।



ਸੰਗ੍ਰਹਿ ਕਰਤਾ

ਗੁਰੂ ਦੀਆ ਸੰਗਤਾ ਦੇ ਲਾਭ ਹਿਤ ਪ੍ਰਕਾਸ਼ ਕੀਤਾ ਪਹਿਲੀ ਵਾਰ ੪੦੦੦



(ਮਿਤੀ: ੧੮ ਪੋਹ ੨੦੨੩ ਬਿ: ੧ ਜਨਵਰੀ ੧੯੬੭ ਦੀ ਆਰੰਭ ਸ੍ਰੀ ਹਜ਼ੂਰ ਸਾਹਿਬ

੧ਓ

ਜਥੇਬਾਰ

# ਸ੍ਰੀ ਤਖਤ ਅਬਿਚਲ ਨਗਰ ਸਚਖੰਡ ਸ੍ਰੀ ਹਜੂਰ ਸਾਹਿਬ ਨਾਂਦੇੜ,



ਲੇਖਕ

ਸ੍ਰੀਮਾਨ ੧੦੮ ਸੰਤ ਬਾਬਾ ਜਗਿੰਦਰਸਿੰਘ (ਹੈਡਪੁਜਾਰੀ ਜਥੇਦਾਰ)

ਸ੍ਰੀ ਅਬਿਚਲ ਪ੍ਰਕਾਸ਼ ਪ੍ਰਿੰਟਿੰਗ ਪ੍ਰੈਸ ਗੁਰਦਵਾਰਾ ਰੋਡ ਨਾਂਦੇੜ {ਫੋਨ: ੩੨੫੨}